ੴ ਸਤਿਗੁਰ ਪ੍ਰਸਾਦਿ ॥

# ਸਬਦ ਗੁਰੂ ਗੁਰ ਜਾਣੀਐ


***ਲੇਖਕ :***

***ਸਿੰਘ ਸਾਹਿਬ ਗਿਆਨੀ ਮੱਲ ਸਿੰਘ***

***ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਅੰਮ੍ਰਿਤਸਰ।***

ਸੰਪਾਦਕ-

***ਗਿਆਨੀ ਅਮਰਜੀਤ ਸਿੰਘ ਕਥਾ ਵਾਚਕ*** *(M.A.Religion)*

***ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ, ਬਰਨਾਲਾ***



ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ





ISBN : 81-7601-

gfjbh n?vhFB—iBtoh 2008

G/Nk L

gqekFeL-

**ਭਾ. ਚਤਰ ਸਿੰਘ ਜੀਵਨ ਸਿੰਘ**

p}ko wkJh ;/tK, nzfwqs;o. (fJzvhnk)

c'B^c?e; L 91-183-2542346, 2547974, 2557973

E.Mail : csjs@vsnl.com, csjsexports@vsnl.com

csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

ਚੋਜੀ ਪ੍ਰੀਤਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਨ੍ਹਾਂ ਅੰਮ੍ਰਿਤ ਬਚਨਾਂ ਨੂੰ, ਜੋ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਵਿਖੇ ਸਮੁੱਚੀ ਕੌਮ ਨੂੰ ਹੁਕਮ ਰੂਪ ਵਿੱਚ ਕਹੇ ਸਨ।

***ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ॥***

ਇਹ ਅੰਮ੍ਰਿਤ ਬਚਨ ਸੰਨ 1708 ਤੋਂ ਕਹੇ ਹੋਏ ਅੱਜ 2008 ਤੱਕ ਦੇਸ਼-ਵਿਦੇਸ਼ ਦੇ ਗੁਰਦੁਆਰਿਆਂ ਅੰਦਰ ਅਰਦਾਸ ਸਮੇਂ ਹਰ ਰੋਜ਼ ਸਵੇਰੇ-ਸ਼ਾਮ ਕੌਮ ਦੇ ਕੰਨਾਂ ਵਿੱਚ ਗੂੰਜ ਰਹੇ ਹਨ ਅਤੇ ਗੂੰਜਦੇ ਰਹਿਣਗੇ। ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ ਗੁਰਗੱਦੀ ਗੁਰਪੁਰਬ ਨੂੰ ਸਮਰਪਿਤ।

ਵਲੋਂ ਲੇਖਕ

ਇਸੇ ਕਲਮ ਤੋਂ :

1. ਗੁਰ ਸਾਗਰ ਰਤਨੀ ਭਰਪੂਰੇ
2. ਸਕਲ ਧਰਮ ਮੈ ਗ੍ਰਿਹਿਸਤ ਪ੍ਰਧਾਨ ਹੈ
3. ਗੁਰਵਾਕ ਵਿਸ਼ਾ ਪ੍ਰਬੰਧ
4. ਗੁਰਵਾਕ ਵਿਸ਼ਾ ਪ੍ਰਬੰਧ ਦੂਜਾ ਭਾਗ
5. ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ
6. ਦਸ ਗੁਰ ਜੋਤ-ਗੁਰ ਇਤਿਹਾਸ ਦਸ ਪਾਤਸ਼ਾਹੀਆਂ
7. ਸਬਦ ਗੁਰੂ ਗੁਰ ਜਾਣੀਐ

# ਤਤਕਰਾ

- *ਸਬਦ ਗੁਰੂ ਗੁਰ ਜਾਣੀਐ*

ਢ) ਅਰਦਾਸੀਏ ਤੇ ਚੌਰ ਬਰਦਾਰ

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਉਣ ਤੋਂ ਬਾਅਦ ਦੇ ਅਰਦਾਸੀਏ ਸਿੰਘਾਂ ਦੀ ਪ੍ਰਣਾਲੀ
2. ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ 1950 ਈ. ਤੋਂ 17-5-1989 ਤਕ ਦੇ ਚੌਰ ਬਰਦਾਰਾਂ ਦੀ ਪ੍ਰਣਾਲੀ
3. ਹੁਣ ਡਿਊਟੀ ਕਰ ਰਹੇ ਅਰਦਾਸੀਏ ਸਿੰਘਾਂ ਦੇ ਨਾਮ
4. ਡਿਊਟੀ ਕਰ ਰਹੇ ਚੌਰ ਬਰਦਾਰ ਸਿੰਘਾਂ ਦੇ ਨਾਮ
5. ਇਹ ਰਾਗੀ ਜਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੁਣ ਕੀਰਤਨ ਕਰਨ ਦੀ ਡਿਊਟੀ ਨਿਭਾ ਰਹੇ ਹਨ।

ਟ) ਟੀਕਾਕਾਰੀ :

1. ਗੁਰਬਾਣੀ ਦੇ ਅਰਥਾਂ ਦੀ ਪਰੰਪਰਾ
2. ਭਾਈ ਗੁਰਦਾਸ ਜੀ ਦੀ ਟੀਕਾਕਾਰੀ
3. ਭਾਈ ਸੰਤੋਖ ਸਿੰਘ ਜੀ ਦੀ ਟੀਕਾਕਾਰੀ
4. ਸੋਢੀ ਮਿਹਰਬਾਨ ਜੀ ਦੀ ਟੀਕਾਕਾਰੀ
5. ਸੋਢੀ ਹਰਿ ਜੀ ਦੀ ਟੀਕਾਕਾਰੀ—
6. ਸੋਢੀ ਚਤਰਭੁਜ ਜੀ ਦੀ ਟੀਕਾਕਾਰੀ—
7. ਸੁਆਮੀ ਅਨੰਦ ਘਣ ਜੀ ਦੀ ਟੀਕਾਕਾਰੀ—
8. ਪੰਡਤ ਤਾਰਾ ਸਿੰਘ ਜੀ ਨਰੋਤਮ ਦੀ ਟੀਕਾਕਾਰੀ
9. ਸੰਪ੍ਰਦਾਈ ਅਰਥ ਪ੍ਰਣਾਲੀ
10. ਭਾਈ ਮਨੀ ਸਿੰਘ ਜੀ ਸ਼ਹੀਦ
11. ਬਾਬਾ ਦੀਪ ਸਿੰਘ ਜੀ ਸ਼ਹੀਦ
12. ਸ਼ਹੀਦੀ ਬਾਬਾ ਗੁਰਬਖ਼ਸ਼ ਸਿੰਘ ਜੀ
13. ਗੁਰਬਾਣੀ ਦੇ ਹੁਣ ਤੱਕ ਲਿਖੇ ਜਾ ਚੁੱਕੇ ਪ੍ਰਜਾਯ, ਕੋਸ਼ਾਂ ਤੇ ਟੀਕਿਆਂ ਦਾ ਵੇਰਵਾ ਦੇ ਰਹੇ ਹਾਂ।

ਠ) ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਏ ਰਾਗਾਂ ਬਾਰੇ ਜਾਣਕਾਰੀ

ਡ) ਰਾਗਮਾਲਾ ਰਚ ਭਲੀ ਪ੍ਰਕਾਰਾ

ਢ) ਆਦਿ ਬੀੜ ਦਾ ਆਰੰਭ ਅਤੇ ਭੋਗ



ਣ) ਮਹਲਾ ਸ਼ਬਦ ਦਾ ਸ਼ੁੱਧ ਉਚਾਰਨ ਅਤੇ ਅਰਥ

ਤ) ਪਰਥਾਇ ਸਾਖੀਆਂ ਗੁਰਸਿੱਖਾਂ ਕੀਆਂ

ਥ) ਗਿਆਨ ਕਿਰਣਾਂ

1. ਚਾਰ ਤਰ੍ਹਾਂ ਦੇ ਭਗਤ—
2. ਤਿੰਨ ਤਰ੍ਹਾ ਦਾ ਜਾਪ
3. ਨੌਂ ਪ੍ਰਕਾਰ ਦੀ ਭਗਤੀ
4. ਚਾਰ ਤਰ੍ਹਾਂ ਦੇ ਭਗਤ
5. ਵੱਖ-ਵੱਖ ਧਰਮਾਂ ਦੀਆਂ ਮਾਲਾ
6. ਤਿੰਨ ਤਰ੍ਹਾਂ ਦਾ ਤਪ
7. ਇਸ਼ਨਾਨ
8. ਪੰਜ ਇਸ਼ਨਾਨਾ
9. ਦੱਸ ਤੱਤ, ਦੱਸ ਪ੍ਰਾਣ, ਦੱਸ ਇੰਦ੍ਰੇ, ਪੰਜ ਕਲੇਸ਼, ਪੰਜ ਤਰ੍ਹਾਂ ਦਾ ਭਰਮ ਆਦਿ
10. ਪੰਝੀ ਪ੍ਰਕ੍ਰਿਤੀਆਂ ਦਾ ਨਕਸ਼ਾ
11. ਪ੍ਰੇਮੀਆਂ ਦੀਆਂ ਨੌ (9) ਨਿਸ਼ਾਨੀਆਂ

ਦ) ਗੁਰਿਆਈ ਗੱਦੀ ਦੀ ਸ਼ੁਰੂਆਤ

1. ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇਣ ਦਾ ਪ੍ਰਸੰਗ

# ਸੰਪਾਦਕ ਵਲੋਂ ਦੋ ਸ਼ਬਦ

***ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥***

(ਸੋਰਠਿ ਮ: ੩, ਅੰਗ ੬੦੧)

ਜਦੋਂ ਵੀ ਕਿਸੇ ਧਰਮ ਦਾ ਇਤਿਹਾਸ ਪੜ੍ਹਦੇ ਹਾਂ ਤਾਂ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਹਰ ਧਰਮ ਦੇ ਆਗੂ ਨੇ ਆਪਣੇ ਪੈਰੋਕਾਰਾਂ ਨੂੰ ਕੁਝ ਉਪਦੇਸ਼ ਦਿੱਤੇ ਹਨ। ਜਿਨ੍ਹਾਂ ਨੂੰ ਕਿ ਆਪਣੇ ਸਮੇਂ ਦੌਰਾਨ ਲਿਖਤੀ ਰੂਪ ਨਹੀਂ ਦੇ ਸਕੇ ਪਰ ਇਸ ਤੋਂ ਇਹ ਜ਼ਾਹਰ ਜ਼ਰੂਰ ਹੈ ਕਿ ਸਭ ਨੇ ਸ਼ਬਦ ਦੀ ਮਹਾਨਤਾ ਨੂੰ ਮੰਨਿਆ ਹੈ। ਉਹਨਾਂ ਸ਼ਬਦਾਂ ਨੂੰ ਸੱਤ ਰੂਪ ਮੰਨਿਆ ਹੈ। ਕਿਉਂਕਿ ਸ਼ਬਦ ਕਦੀ ਨਾਸ਼ ਨਹੀਂ ਹੁੰਦਾ। ਸ਼ਬਦ ਅਕਾਸ਼ ਤੱਤ ਦਾ ਗੁਣ ਹੈ। ਜੋ ਸ਼ਬਦ ਅਸੀਂ ਮੁਖੋਂ ਬੋਲਦੇ ਹਾਂ ਉਹ ਹਮੇਸ਼ਾ ਲਈ ਅਕਾਸ਼ ਵਿਚ ਗੂੰਜਦਾ ਰਹਿੰਦਾ ਹੈ।

ਵਿਦਵਾਨਾਂ ਨੇ ਸ਼ਬਦ ਦੇ ਦੋ ਰੂਪ ਮੰਨੇ ਹਨ :

੧. ਧੁਨੀਤਮਿਕ  ੨. ਵਰਣਾਤਮਿਕ

ਧੁਨੀਤਮਿਕ ਸ਼ਬਦ ਉਸਨੂੰ ਕਹਿੰਦੇ ਹਨ ਕਿ ਜੋ ਅਸੀਂ ਰਸਨਾ ਤੋਂ ਬੋਲਦੇ ਹਾਂ ਜਾਂ ਜਿਸਦੀ ਧੁਨੀ ਨਿਕਲਦੀ ਹੈ, ਉਸਨੂੰ ਧੁਨੀਤਮਿਕ ਸ਼ਬਦ ਕਿਹਾ ਜਾਂਦਾ ਹੈ।

੨. ਵਰਣਾਤਮਿਕ ਸ਼ਬਦ ਉਸਨੂੰ ਕਿਹਾ ਜਾਂਦਾ ਹੈ ਜੋ ਅੱਖਰਾਂ ਵਿਚ ਲਿਖਿਆ ਗਿਆ ਹੈ। ਸਭ ਤੋਂ ਪਹਿਲਾਂ ਸ਼ਬਦ ਧੁਨਿ ਰੂਪ 'ਚ ਪਰਗਟ ਹੁੰਦਾ ਹੈ। ਫਿਰ ਇਸੇ ਨੂੰ ਵਰਣਾਤਮਿਕ ਰੂਪ ਦਿੱਤਾ ਜਾਂਦਾ ਹੈ। ਸਿੱਖ ਇਤਿਹਾਸ ਵਿਚ ਜ਼ਿਕਰ ਮਿਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜੋ ਬਾਣੀ ਉਚਾਰਦੇ ਸਨ ਉਸਨੂੰ ਉਹ ਲਿਖਤੀ ਰੂਪ ਵੀ ਦੇ ਰਹੇ ਸਨ। ਭਾਈ ਗੁਰਦਾਸ ਜੀ ਨੇ ਸਤਿਗੁਰੂ ਜੀ ਦੀ ਮੱਕੇ ਦੀ ਯਾਤਰਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਉਹਨਾਂ ਕੋਲ ਇਕ ਪੋਥੀ ਵੀ ਸੀ। ਇਹ ਪੋਥੀ ਗੁਰਬਾਣੀ ਦੀ ਹੀ ਸੀ।

***ਆਸਾ ਹਥੁਂ ਕਿਤਾਬ ਕਛੁ ਕੂਜਾ ਬਾਂਗ ਮੁਸੱਲਾ ਧਾਰੀ॥***

ਜਿਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਕਾਰਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ੁਰੂ ਕੀਤਾ ਹੈ ਉਸ ਵੇਲੇ ਕੁਝ ਅਨਮਤੀਏ ਲੋਕ ਬਾਣੀ ਵਿਚ ਕਚੀ ਬਾਣੀ ਰਲਾ ਰਹੇ ਸਨ। ਸਤਿਗੁਰੂ ਜੀ ਦੇ ਭਰਾ ਪ੍ਰਿਥੀ ਚੰਦ ਨੇ ਆਪਣੇ ਪੁੱਤਰ ਮੇਹਰਬਾਨ ਨੂੰ ਪਿੰਗਲ ਪੜ੍ਹਾਇਆ ਤੇ ਜਿਸ ਸਦਕਾ ਮੇਹਰਵਾਨ ਕਵਿਤਾ ਰਚਨ ਲੱਗ ਪਿਆ। ਬੰਸਾਵਲੀ ਨਾਮਾ ਭਾਈ ਕੇਸਰ ਸਿੰਘ ਛਿੱਬਰ ਨੇ ਇਹ ਗੱਲ ਸਪੱਸ਼ਟ ਕੀਤੀ ਹੈ। ਉਹ ਲਿਖਦੇ ਹਨ :-

*ਮਿਹਰਬਾਨ ਪੁਤ ਪ੍ਰਿਥੀਏ ਦਾ ਕਬੀਸਰੀ ਕਰੇ।*  
*ਪਾਰਸੀ ਹਿੰਦਵੀ, ਸੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।*  
*ਤਿਨ ਭੀ ਬਾਣੀ ਬਹੁਤ ਬਣਾਈ।*  
*ਭੋਗ ਗੁਰੂ ਨਾਨਕ ਜੀ ਦਾ ਹੀ ਪਾਈ॥ ੯੦॥*  
*ਡੂਮ ਲਗੇ ਸ਼ਬਦ ਮੀਣਿਆਂ ਦਾ ਗਾਵਨਿ॥*  
*ਦੂਯਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ॥*  
*ਮੀਣਿਆਂ ਭੀ ਪੁਸਤਿਕ ਇਕ ਗ੍ਰੰਥ ਬਣਾਇਆ॥*  
*ਚਹੁੰ ਪਾਤਸਾਹੀਆਂ ਦਾ ਸ਼ਬਦ ਬਾਣੀ ਲਿਖ ਵਿਚ ਪਾਇਆ॥*  
*ਯਥਾ :- ਇਥੇ ਸ਼ਬਦ ਕੀਰਤਨ ਕਰਨ ਸਿਖ॥*  
*ਡੂੰਮ ਰਬਾਬੀ ਅਤੇ ਕੱਢੇ ਹੋਏ ਉਹਨਾਂ ਨੇ ਲਏ ਰੱਖ॥*  
*ਇਥੇ ਕਿਸੇ ਸਿਖ ਸ਼ਬਦ ਕੀਰਤਨ ਵਿਚ ਮੇਹਰਬਾਨ ਦਾ ਪੜ੍ਹਿਆ॥*  
*ਸੋ ਸੁਵਣੀ ਗੁਰੂ ਅਰਜਨ ਦੇਵ ਜੀ ਦੀ ਪਰਿਆ॥*

ਇਹਨਾਂ ਮੀਣਿਆਂ ਦੀ ਕੱਚੀ ਬਾਣੀ ਦਾ ਸ਼ਬਦ ਕਿਸੇ ਸਿੱਖ ਨੇ ਭੁੱਲ ਭੁਲੇਖੇ ਗੁਰੂ ਜੀ ਦੀ ਹਜ਼ੂਰੀ ਵਿਚ ਪੜ੍ਹ ਦਿੱਤਾ। ਜਿਸ ਨੂੰ ਸੁਣਕੇ ਸਤਿਗੁਰੂ ਜੀ ਹੈਰਾਨ ਹੋ ਗਏ। ਉਸ ਵੇਲੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ ਬਚਨ ਕੀਤਾ :-

*ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ॥*  
*ਮੀਣੇ ਪਾਦੈਨੀ ਰਲਾ ਸੇ ਵਿਚਿ ਰਲਾਨ ਧਰੀਏ॥*  
*ਸੋ ਸਾਹਿਬ ਬਾਣੀ ਉਚਾਰਨ ਅੱਗੇ ਹੀ ਕਰਤ ਸੇ ਭਏ॥*  
*ਸੋ ਭਾਈ ਗੁਰਦਾਸ ਸਭ ਇਕੱਤਰ ਕਰਾ ਲਏ॥*

(ਗੁਰ ਬਿਲਾਸ ਪਾ: ੬, ਕਰਤਾ ਭਾਈ ਭਗਤ ਸਿੰਘ ਅਨੁਸਾਰ)

***ਗੁਰ ਅਰਜਨ ਮਨ ਐਸੋ ਧਰਿਯੋ॥ ਕਰ ਯਤਨ ਜਿ ਜਗ ਨਿਸਤਰਿਯੋ॥***  
***ਦਸ ਮਹਿਲਾ ਤੱਕ ਰੂਪ ਹਮਾਰੇ॥ ਆਗੇ ਪੂਜਾ ਗ੍ਰਿਹ ਨਿਸਤਾਰੇ॥***

***ਤਾਂ ਬਾਣੀ ਸਭ ਇਕ ਰਚੀਯੇ॥ ਪੂਜਨੀਕ ਗੁਰੂ ਗ੍ਰੰਥ ਬਦਲੀਏ॥***

ਮਹਿਮਾ ਪ੍ਰਕਾਸ਼ ਵਿਚ ਭਾਈ ਸਰੂਪ ਦਾਸ ਭੱਲਾ ਜੀ ਨੇ ਭੀ ਜ਼ਿਕਰ ਕੀਤਾ ਹੈ-

***ਏਕ ਦਿਵਸ ਪ੍ਰਭ ਪ੍ਰਾਤਹ ਕਾਲ॥ ਦਯਾ ਕਰੇ ਪ੍ਰਭ ਦੀਨ ਦਯਾਲ॥***
***ਯੇ ਮਨ ਉਪਜੀ ਪ੍ਰਗਟਿਓ ਜਗ ਪੰਥ॥ ਤਿਹ ਕਾਰਨ ਕੀਜੈ ਅਬ ਗ੍ਰੰਥ॥***

ਸਿੱਖਾਂ ਦੀ ਭਗਤ ਮਾਲਾ ਵਿਚ ਭਾਈ ਮਨੀ ਸਿੰਘ ਜੀ ਲਿਖਦੇ ਹਨ :-

***ਭਾਈ ਗੁਰਦਾਸ ਹੁਣ ਤਾਂ ਬਾਣੀਆਂ ਨੂੰ ਸਿਖ ਜਾਣਦੇ ਹੈਨ॥***
***ਅੱਗੇ ਜੋ ਹੋਵਣਗੇ ਸੋ ਪੜ੍ਹਨਗੇ ਨਹੀ ਸੋ ਗੁਰੂ ਦੀ ਬਾਣੀ ਕੌਣ॥***
***ਤਾ ਤੇ ਸਭ ਬਾਣੀਆਂ ਇਕੱਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ॥***
***ਤੇ ਅੱਖਰ ਭੀ ਗੁਰਮੁਖੀ ਸੁਗਮ ਕੀਜੈ॥***

ਇਉਂ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਗਾ ਕੇ ਇਹ ਬੀੜ ਤਿਆਰ ਕਰਵਾਈ ਪਰ ਇਹ ਬੀੜ ਕਰਤਾਰਪੁਰ ਧੀਰ ਮੱਲੀਆਂ ਕੋਲ ਹੋਣ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਗਾ ਕੇ ਇਹ ਬੀੜ ਆਪਣੇ ਕੰਠੋਂ ਤਿਆਰ ਕਰਵਾਈ ਤੇ ਇਸ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਤੇ ਇਕ ੩੧ ਰਾਗ ਜੈਜਾਵੰਤੀ ਵੀ ਦਰਜ ਕੀਤਾ। ਨਵੀਨ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ :

***ਮਨੀ ਸਿੰਘ ਜੋ ਲਿਖਣ ਬਠਾਯੋ॥ ਨਿਤ ਦੋ ਪਹਰ ਸੰਕੇਤ ਠਹਰਾਯੋ॥***
***ਸਤਿਗੁਰ ਗਏ ਉਚਾਰਤ ਜੈਸੇ॥ ਭਾਈ ਲਿਖੀ ਸਿਖ ਤਹਿ ਤੈਸੇ॥***
***ਪੂਰਨ ਤੂਰਨ ਕਈ ਮਾਸ ਮੈ ਆਦਿ ਗ੍ਰੰਥ ਕੀਜੈ ਤਿਆਰ॥***
***ਬੀੜ ਆਦਿ ਗ੍ਰੰਥ ਕੀ ਨਈ ਕਰੀ ਯੋ ਤਿਆਰ॥***
***ਯਾਹੀ ਤੇ ਕਹਿਲਾਤ ਵੋ ਬੀੜ ਦਮਦਮੀ ਵਾਲ॥***

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਕੇ ਸਤਿਗੁਰੂ ਜੀ ਨੇ ਖਾਲਸੇ ਨੂੰ ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਦੀ ਪਾਵਨ ਧਰਤੀ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾਇਆ ਤੇ ਬਚਨ ਕਿਹਾ :-

***ਦਰਸਯੋ ਚਹੈ ਗੁਰੂ ਜੀ ਸੋ ਦਰਸੈ ਗੁਰ ਗ੍ਰੰਥ॥***
***ਪੜੈ ਸੁਨੈ ਸੁਆਰਥ ਲੋ ਪਰਮਾਰਥਰੋ॥***
***ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ ਉਦਾਰ॥***
***ਸਰਧਾ ਧਰ ਜੋ ਸੇਵਹੈ ਸੋ ਉਤਰੈ ਭਵ ਪਾਰ॥***



ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :-

***ਸ੍ਰੀ ਗੁਰ ਕੇਰ ਸਰੀਰ ਹੋ ਜੋਊ ਸਭ ਥਾਨ ਸਮੇ ਸਭਨ ਦਰਸੈ ਹੈ॥***
***ਗ੍ਰੰਥ ਰਿਦਾਗੁਰ ਕੋ ਇਹ ਜਾਨੋ ਉਤਮ ਹੈ ਸਭ ਕਾਲ ਰਹੈ ਹੈ॥***
***ਮੇਰੇ ਸਰੂਪ ਤੇ ਜਾਤੇ ਹੈ ਦੀਰਘ ਸਾਹਿਬ ਜਾਨ ਅਦਾਇਬ ਕੈ ਹੈ॥***
***ਪੂਜਹੁ ਚੰਦਨ ਕਸਰ ਕੋ ਘਸਿ ਧੂਪ ਧੁਖਾਇਕੈ ਫੂਲ ਚੜੈ ਹੈ॥***

ਬੰਸਾਵਲੀ ਨਾਮਾ.....!

***ਦਸਵਾ ਪਾਤਸਾਹ ਗੱਦੀ ਗੁਰਿਆਈ ਦੀ ਗ੍ਰੰਥ ਨੂੰ ਦੇ ਹੈ ਗਿਆ॥***
***ਅੱਜ ਪ੍ਰਤੱਖ ਗੁਰੂ ਹੈ ਅਸਾਡਾ ਗ੍ਰੰਥ ਸਾਹਿਬ॥ ਸੋਈ ਗਯਾ ਜੋ ਗ੍ਰੰਥਹੁ ਗਿਆ॥***

ਇਹ ਸਾਲ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ੩੦੦ ਸਾਲਾ ਗੁਰਗੱਦੀ ਦਿਵਸ ਸ਼ਤਾਬਦੀ ਨੂੰ ਮੁੱਖ ਰੱਖ ਕੇ ਮਨਾ ਰਹੇ ਹਾਂ। ਇਸ ਸਾਲ ਵਿਚ ਹਰ ਥਾਂ ਜਿਥੇ ਵੀ ਕੋਈ ਗੁਰੂ ਕਾ ਸਿੱਖ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਬੈਠਾ ਹੈ ਉਹ ਕਿਸੇ ਨਾ ਕਿਸੇ ਤਰ੍ਹਾਂ ਸਤਿਗੁਰੂ ਜੀ ਦੀ ਗੁਰਗੱਦੀ ਦੀ ਸ਼ਤਾਬਦੀ ਨੂੰ ਸਮਰਪਿਤ ਹੋ ਕੇ ਕੁਝ ਨਾ ਕੁਝ ਕਰ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖ਼ਸ਼ਿਸ਼ ਸਦਕਾ ਸਿੰਘ ਸਾਹਿਬ ਜੀ ਨੂੰ ਹੱਥਲੀ ਪੁਸਤਕ ਲਿਖਣ ਦਾ ਉੱਦਮ ਬਖ਼ਸ਼ਿਆ ਹੈ। ਉਹਨਾਂ ਇਸ ਪੁਸਤਕ ਵਿਚ ਬੜੇ ਖੋਜ ਭਰਪੂਰ ਤੱਥ ਸਾਹਮਣੇ ਲਿਆਂਦੇ ਹਨ। ਜਿਥੇ ਉਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਤਿਹਾਸ, ਬਾਣੀਕਾਰਾਂ ਦੇ ਜੀਵਨ, ਬਾਣੀ ਦੀ ਗਿਣਤੀ, ਬਾਣੀ ਬਿਉਰਾ, ਰਾਗਾਂ ਸਬੰਧੀ ਜਾਣਕਾਰੀ, ਬਾਣੀ ਵਿਚ ਆਈਆਂ ਵੱਖ-ਵੱਖ ਭਾਸ਼ਾਵਾਂ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦੇ ਹਜ਼ੂਰੀ ਰਾਗੀ ਸਿੰਘਾਂ ਦੇ ਨਾਂ, ਸਤਿਗੁਰੂ ਜੀ ਦੇ ਸਮੇਂ ਤੋਂ ਹੁਣ ਤੱਕ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਿੰਘ ਸਾਹਿਬਾਨ ਚੌਰਬਰਦਾਰ, ਅਰਦਾਸੀਏ ਸਿੰਘ, ਹਜ਼ੂਰੀ ਰਾਗੀ ਸਿੰਘਾਂ ਦੇ ਨਾਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਦਰਸਾਈ ਹੈ। ਸਿੰਘ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਦੇ ਉਸ ਕਥਨ ਨੂੰ ਸੱਚ ਕਰ ਦਿੱਤਾ ਹੈ ਕਿ ਜਿਸ ਵਿਚ ਬਚਨ ਹੈ-

***ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ॥***
***ਹੰਸ ਮਰਜੀਵਾ ਨਿਹਚੈ ਪ੍ਰਸਾਦਿ ਪਾਵਈ॥***
***ਜੈਸੇ ਬਨ ਵਿਖੈ ਮਲਿਆਗਰ ਸੋਂਧਾ ਕਪੂਰ॥***
***ਸੋਧ ਕੇ ਸੁਬਾਸੀ ਸਬਾਸ ਬਿਹਸਾਵਣੀ॥***
***ਤੈਸੇ ਗੁਰਬਾਣੀ ਵਿਖੈ ਸਕਲ ਪਦਾਰਥ ਹੈ॥***
***ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥***

ਆਸ ਹੈ ਇਸ ਪੁਸਤਕ ਤੋਂ ਜਿਥੇ ਜਗਿਆਸੂ ਗੁਰਸਿੱਖਾ ਨੂੰ ਪੂਰਨ ਲਾਭ ਹੋਵੇਗਾ, ਉਥੇ ਵਿਦਵਾਨ ਸੱਜਣਾਂ ਲਈ ਇਹ ਇਕ ਮੀਲ ਪੱਥਰ ਦੀ ਤਰ੍ਹਾਂ ਹੋਵੇਗੀ।

ਗੁਰੂ ਪੰਥ ਦਾ ਦਾਸ :-
ਗਿਆਨੀ ਅਮਰਜੀਤ ਸਿੰਘ M.A. Religion
ਕਥਾਵਾਚਕ ਗੁਰਦੁਆਰਾ ਬਾਬਾ ਗਾਧਾ ਸਿੰਘ ਬਰਨਾਲਾ
ਪ੍ਰੋਫ਼ੈਸਰ (Part time)
ਸ਼ਹੀਦ ਬਾਬਾ ਦੀਪ ਸਿੰਘ ਜੀ
ਗੁਰਮਤਿ ਇੰਸਟੀਚਿਊਟ ਬਰਨਾਲਾ

ਮਿਤੀ 4.12.07
ਫੋਨ -01679-238074
(ਘਰ) 9417160082 (ਮੋਬਾਇਲ)



- ਸਬਦ ਗੁਰੂ ਗੁਰ ਜਾਣੀਐ

# ਪ੍ਰਾਕਥਨ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਦਨੀਆਂ ਦੇ ਇਤਿਹਾਸ ਅੰਦਰ, ਸਮੁੱਚੀ ਮਨੁੱਖਤਾ ਦੀ ਕਲਿਆਣਕਾਰੀ ਵਾਸਤੇ ਇਹ ਰਹੱਸਵਾਦੀ, ਅਨੁਭਵੀ ਤੇ ਸ੍ਰੇਸ਼ਟਾਚਾਰੀ ਪਵਿੱਤ੍ਰ ਸਿਖਿਆਵਾਂ ਦਾ ਸ਼ਬਦ-ਗੁਰੂ ਸ਼ਬਦ-ਸਾਗਰ ਹੈ। ਗੁਰੂ ਸਾਹਿਬਾਨਾਂ, ਭਗਤਾਂ, ਭੱਟਾਂ, ਗੁਰਸਿੱਖਾਂ ਰਾਹੀਂ ਵਿਸਮਾਦੀ ਅਨੁਭਵੀ, ਤੱਤਵੇਤਿਆਂ ਵਾਲਾ ਅਨੁਭਵੀ ਬ੍ਰਹਮ ਗਿਆਨ ਹੈ। ਇਸ ਅੰਦਰ ਰਾਜ ਜੋਗੀਆਂ ਵਾਲਾ ਸ਼ਾਂਤ ਅਡੋਲ ਧਿਆਨ ਅਤੇ ਪ੍ਰਭੂ ਪਿਆਰੇ ਸੰਤ ਜਨਾਂ ਵਾਲੀ ਸ਼ਰਧਾ ਭਾਵਨਾ ਤੇ ਪ੍ਰੇਮ ਖ਼ੁਮਾਰੀ ਨਾਲ "ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ॥" ਪਰਮਹੰਸਾਂ ਵਾਲੀ ਵਿਸ਼ਲੇਸ਼ਣਕਾਰੀ, ਅਨੁਭਵੀ ਵਿਗਿਆਨਕ ਤੇ ਪ੍ਰਕ੍ਰਿਤਕ ਮਾਨੋ ਇਹ ਉਪਰੋਕਤ ਦਰਸਾਈ ਚਿੱਤ੍ਰਕਾਰੀ ਇਸ ਦਾ ਅੰਤਰੀਵ ਸਰੂਪ ਹੈ। ਬਾਹਰਲੀ ਇਸ ਦੀ ਕੰਚਨ ਕਾਇਆ—ਰਾਗਾਂ ਕਾਵਿਕਾਰੀ ਕਟਾਖਯਾਂ, ਛੰਦਾ ਬੰਦੀ, ਅਲੰਕਾਰਾਂ, ਅਨੰਤ ਭਾਸ਼ਾਵਾਂ ਅਤੇ ਵੰਨ-ਸੁਵੰਨੀ ਸ਼ਬਦਾਵਲੀ ਨਾਲ ਸਜੀ ਹੋਈ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਗੁਰੂ ਕਾਲ ਤੋਂ ਲੈ ਕੇ ਸਮੁੱਚੀ ਮਾਨੁੱਖਤਾ ਨੂੰ ਗਿਆਨ ਅਤੇ ਸ਼ਾਂਤੀ ਜਿਥੇ ਬਖ਼ਸ਼ਦੀ ਆਈ ਹੈ, ਉਥੇ ਸਰਬ ਸਾਂਝੀ ਵਿਚਾਰਧਾਰਾ ਤੇ ਸਾਰੇ ਧਰਮਾਂ ਨੂੰ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦਿੰਦੀ ਆਈ ਹੈ, ਅਤੇ ਰੱਬੀ ਏਕਤਾ ਤੇ ਮਾਨੁਖੀ ਏਕਤਾ ਨੂੰ ਇਸਤਰ੍ਹਾਂ ਪੱਕਿਆਂ ਕਰਦੀ ਹੈ "ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥' ਅੱਜ ਸਾਇੰਸ ਦੇ ਜੁਗ ਅੰਦਰ ਮਾਨੁੱਖ ਸਾਇੰਸਦਾਨ ਨੇ ਇਸ ਸੰਸਾਰ ਦੀ ਹੋਂਦ ਲਈ ਬੜੇ ਬੜੇ ਜਤਨ ਕਰਕੇ ਜੋ ਕੁਝ ਥੋੜ੍ਹਾ ਜਿਹਾ ਜਾਣਿਆ ਹੈ। ਪਰ ਗੁਰੂ ਸਾਹਿਬ ਜੀ ਨੇ ਅੱਜ ਤੋਂ ਪੰਜ ਸੌ ਸਾਲਾਂ ਤੋਂ ਵੱਧ ਸਮਾਂ ਪਹਿਲਾਂ ਸਾਨੂੰ ਇਸ ਸੰਸਾਰ ਦੀ ਉਤਪਤੀ ਬਾਰੇ ਦੱਸ ਦਿੱਤਾ ਸੀ।

***"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥***
***ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ॥***

(ਸਿਰੀ ਰਾਗੁ ਮ: ੧, ਅੰਗ ੧੯)

ਭਾਵ- ਉਸ ਸੱਚੇ ਵਾਹਿਗੁਰੂ ਤੋਂ ਧੁੰਧੂਕਾਰ ਦੀ ਅਵਸਥਾ 'ਚੋਂ ਪਉਣ (ਗੈਸ) ਪੈਦਾ ਹੋਈ,



ਪਉਣ ਤੋਂ ਪਾਣੀ ਹੋਂਦ ਵਿੱਚ ਆਇਆ। ਪਾਣੀ ਤੋਂ ਸਾਰੀ ਸ੍ਰਿਸ਼ਟੀ ਪੈਦਾ ਹੋਈ ਦੱਸੀ ਹੈ।

ਅੱਜ ਸਾਇੰਸਦਾਨ ਮਾਨੁਖ ਅਕਾਸ਼ ਮੰਡਲ ਅੰਦਰ ਸਾਇੰਸ ਯੰਤਰਾਂ ਰਾਹੀਂ ਚੰਦ੍ਰਮਾ ਪਾਸ ਜਾਣ ਦੀਆਂ ਗੱਲਾਂ ਕਰਦਾ ਹੈ, ਪਰ ਸਤਿਗੁਰੂ ਸਾਹਿਬ ਜੀ ਨੇ ਕਿਤਨਾ ਸਮਾਂ ਪਹਿਲਾਂ ਇਹ ਬਚਨ ਕਹਿ ਦਿੱਤੇ ਸਨ—

***"ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥***
***ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ॥***

(ਗਾਥਾ ਮ: ੫, ਅੰਗ ੧੩੬੦)

ਹਜ਼ੂਰ ਨੇ ਫੁਰਮਾਇਆ ਕਿ ਆਉਣ ਵਾਲੇ ਸਮੇਂ ਅੰਦਰ ਮਾਨੁਖ ਭਾਵੇਂ ਪ੍ਰਮਾਣੂ ਯੰਤਰਾਂ ਰਾਹੀਂ ਅੱਖ ਦੇ ਫੋਰ ਵਿਚੋਂ ਅਕਾਸ਼ਾਂ, ਪਾਤਾਲਾਂ, ਦੀਪਾਂ, ਮੰਡਲਾਂ ਵਿਚੋਂ ਘੁੰਮ ਫਿਰਕੇ ਆਉਣ ਦੀ ਸਮਰਥਾ ਵਾਲਾ ਵੀ ਹੋ ਜਾਵੇਂ ਪਰ ਗੁਰੂ ਦੀ ਸ਼ਰਣ ਆਏ ਬਿਨਾਂ ਸੁਖ ਪ੍ਰਾਪਤ ਨਹੀਂ ਹੋਵੇਗਾ।

ਸਿਆਣੇ ਵਿਦਵਾਨਾਂ ਨੇ ਇਸਤਰ੍ਹਾਂ ਵੀ ਦਰਸਾਇਆ ਹੈ ਕਿ ਸੂਰਜ ਦੀ ਧੁੱਪ ਕਰਕੇ ਜੋ ਛੱਤ ਦੇ ਮੁਘ ਵਿੱਚ ਉਡਦੇ ਹੋਇ ਧੂੜ ਦੇ ਕਿਣਕੇ ਦਿਸਦੇ ਹਨ, ਉਨ੍ਹਾਂ ਦਾ ਨਾਮ ਤ੍ਰਿਸੇਣੂ ਹੈ, ਇਸ ਤੋਂ ਸੌਵਾਂ ਹਿੱਸਾ ਸੂਖਮ ਪ੍ਰਮਾਣੂ ਮੰਨਿਆ ਹੈ। ਚਾਹੇ ਇਤਨਾ ਸੂਖਮ ਰੂਪ ਧਾਰ ਕੇ ਸੱਤਾਂ ਅਕਾਸ਼ਾਂ ਦੀਪਾਂ ਤਿੰਨਾਂ ਲੋਕਾਂ ਵਿਚੋਂ ਅੱਖ ਦੇ ਫੋਰ ਵਿਚੋਂ ਘੁਮ ਕੇ ਆਉਣ ਦੀ ਭਾਵੇਂ ਪਹੁੰਚ ਰੱਖਦਾ ਹੋਵੇ ਪਰ ਗੁਰੂ ਤੇ ਗੁਰੂ ਪਿਆਰਿਆਂ ਦੀ ਸੰਗਤ ਬਿਨਾਂ ਮੋਖਸ਼ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਇਸ ਲਈ ਇਹ ਪਾਵਣ ਬਾਣੀ, ਸੱਚੀ ਬਾਣੀ, ਖਸਮ ਦੀ ਬਾਣੀ, ਧੁਰ ਕੀ ਬਾਣੀ, ਬਾਣੀ ਨਿਰੰਕਾਰ ਹੈ, ਜਿਸ ਨੂੰ ਸਤਿਗੁਰੂ ਸਾਹਿਬ ਜੀ ਨੇ ਆਪ ਕਿਹਾ ਹੈ।'

***ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥***
***ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥***

(ਅੰਗ ੫੧੪)

ਗੁਰਸਿੱਖਾਂ ਦਾ ਇਹ ਭਰੋਸਾ ਹੈ ਜੋ ਗੁਰਦੇਵ ਨੇ ਗੁਰਬਾਣੀ ਰਾਹੀਂ ਦਰਸਾਇਆ ਹੈ—

***ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥***
***ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥***
***ਜਲਨਿ ਬੁਝੀ ਸੀਤਲੁ ਹੋਇ ਮਨੂਆ***
***ਸਤਿਗੁਰ ਕਾ ਦਰਸਨੁ ਪਾਏ ਜੀਉ॥***

(ਅੰਗ ੧੦੩)

ਇਸ ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਿਬ ਜੀ ਦੀਆਂ ਦੋ ਸ਼ਤਾਬਦੀਆਂ, ਇਕ ੨੦੦੪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਚੌਥੀ ਸ਼ਤਾਬਦੀ, ਇਕ ੨੦੦੬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨਤਾ ਦਿਵਸ ਤੀਸਰੀ ਸ਼ਤਾਬਦੀ, ਇਹ ਸਮੁੱਚੇ ਪੰਥ ਨੇ ਬੜੀ ਸ਼ਰਧਾ ਭਾਵਨਾ ਨਾਲ ਮਨਾਈਆਂ ਹਨ।

ਹੁਣ ੨੦੦੮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਗੁਰਪੁਰਬ ਤੀਸਰੀ ਸ਼ਤਾਬਦੀ ''ਨਾਂਦੇੜ'' ਸੱਚ ਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਸਮੁੱਚਾ ਗੁਰੂ ਖਾਲਸਾ ਪੰਥ ਬੜੀ ਸ਼ਰਧਾ ਭਾਵਨਾ ਨਾਲ ਮਨਾਉਣ ਜਾ ਰਿਹਾ ਹੈ। ਦਾਸ ਨੇ ਇਸ ਸਬੰਧ ਵਿਚ ਨਿਗੂਣਾ ਜਿਹਾ ਯਤਨ

## ਸਬਦ ਗੁਰੂ ਗੁਰ ਜਾਣੀਐ

ਇਸ ਨਾਮ ਦੀ ਪੁਸਤਕ ਲਿਖਣ ਦਾ ਜਤਨ ਕੀਤਾ ਹੈ। ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਰਪਾ ਕਰਕੇ ਇਸ ਵਿਚ ਸਫਲਤਾ ਬਖ਼ਸ਼ੀ ਹੈ। ਇਸ ਪੁਸਤਕ ਵਿੱਚ, ਸ਼ਬਦ-ਗੁਰੂ ਬਾਰੇ ਤੇ ਬਾਣੀ ਬਿਉਰਾ ਵਿਸਥਾਰ ਸਹਿਤ, ਬਾਣੀਕਾਰਾਂ ਦਾ ਸੰਖੇਪ ਇਤਿਹਾਸ, ਪਹਿਲਾ ਪ੍ਰਕਾਸ਼, ਸੰਪੂਰਨਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦਸ ਗੁਰੂ ਸਾਹਿਬਾਨਾਂ ਦੇ ਸਮੇਂ ਦੇ ਸਾਰੇ (ਰਬਾਬੀ) ਗੁਰੂ ਕੇ ਕੀਰਤਨੀਆਂ ਦੇ ਨਾਮ, ਗ੍ਰੰਥੀ ਪਦਵੀ ਦੀ ਅਰੰਭਤਾ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਦੇ ਗ੍ਰੰਥੀ ਸਿੰਘਾਂ ਬਾਰੇ ਜਾਣਕਾਰੀ,

ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸ਼ੁਰੂ ਤੋਂ ਲੈ ਕੇ ਮੌਜੂਦਾ ਸਮੇਂ ਤੱਕ ਦੇ ਸਾਰੇ ਸਿੰਘ ਸਾਹਿਬਾਨਾਂ ਤੇ ਅਰਦਾਸੀਏ ਅਤੇ ਚੌਰ ਬਰਦਾਰ੍ਹਾਂ ਤੇ ਕੀਰਤਨੀਏ ਸਿੰਘਾਂ ਦੇ ਨਾਮ ਦਰਸਾਏ ਹਨ। ਅਰਥਾਂ ਦੀ ਸ਼ੁਰੂਆਤ ਤੋਂ ਲੈ ਕੇ ਟੀਕਾਕਾਰ ਦੀ ਅਰੰਭਤਾ ਤੇ ਹੁਣ ਤੱਕ ਦੇ ਸਾਰੇ ਗੁਰਬਾਣੀ ਦੇ ਪ੍ਰਿਯਾਏ, ਕੋਸ਼, ਟੀਕਿਆਂ ਦੀ ਜਾਣਕਾਰੀ ਦਿੱਤੀ ਹੈ। ਅਰਥਾਂ ਦੀ ਸੰਪ੍ਰਦਾਇ ਤੇ ਦਮਦਮੀ ਟਕਸਾਲ ਬਾਰੇ ਲਿਖਿਆ ਹੈ। ਦਸ ਗੁਰੂ ਸਾਹਿਬਾਨ ਦੇ ਸਿੱਖਾਂ ਦੀਆਂ ਸਾਖੀਆਂ ਤੇ ਗਿਆਨ ਕਿਰਣਾਂ ਸਿਰਲੇਖ ਹੇਠ ਬੋਲਣ ਵਾਲਿਆਂ ਕਥਾਕਾਰਾਂ ਵਾਸਤੇ ਬਹੁਤ ਕੁਝ ਇਕੱਠਾ ਕਰਕੇ ਲਿਖਿਆ ਹੈ। ਗੁਰਗੱਦੀ ਦੀ ਸ਼ੁਰੂਆਤ ਤੋਂ ਲੈ ਕੇ ਦਸ ਗੁਰੂ ਸਹਿਬਾਨਾਂ ਦਾ ਗੁਰਿਆਈ ਗੱਦੀ ਇਤਿਹਾਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇਣ ਸਬੰਧੀ ਵਿਸਥਾਰ ਸਹਿਤ ਨਿਰਣਾ ਕੀਤਾ ਹੈ।

ਸੱਚ ਖੰਡ ਸ੍ਰੀ ਹਜੂਰ ਸਾਹਿਬ ਜੀ ਦੇ ਅਸਥਾਨਾਂ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੈ।

ਇਹ ਗੁਰੂ ਰਾਮਦਾਸ ਜੀ ਨੇ ਕ੍ਰਿਪਾ ਕਰਕੇ, ਹੱਥਲੀ ਪੁਸਤਕ ਸੱਤਵੀਂ ਪੁਸਤਕ ਲਿਖਾ ਕੇ ਤਿਆਰ ਕਰਵਾਈ ਹੈ। ਇਸ ਤੋਂ ਪਹਿਲਾਂ ਇਸੇ ਕਲਮ ਤੋਂ ਗੁਰੂ ਸਾਹਿਬ ਜੀ ਨੇ ਕ੍ਰਿਪਾ ਕਰਕੇ —



੧. ਗੁਰਸਾਗਰ ਰਤਨੀ ਭਰਪੂਰੇ ੨. ਸਕਲ ਧਰਮ ਮੈ ਗ੍ਰਿਹਿਸਤ ਪ੍ਰਧਾਨ ਹੈ ੩. ਗੁਰਵਾਕ ਵਿਸ਼ਾ ਪ੍ਰਬੋਧ ੪. ਗੁਰਵਾਕ ਵਿਸ਼ਾ ਪ੍ਰਬੋਧ ਭਾਗ ਦੂਜਾ ੫. ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ, ੬. ਦਸ ਗੁਰਜੋਤ ਗੁਰ ਇਤਿਹਾਸ ਦੀ ਤੀਸਰੀ ਸ਼ਤਾਬਦੀ ੨੦੦੮ ਦੇ ਸਬੰਧ ਵਿਚ ਲਿਖੀ ਹੈ। ਦਾਸ ਪਾਸੋਂ ਲਿਖਦਿਆਂ ਜੋ ਅਨੰਤ ਭੁੱਲਾ ਹੋਈਆਂ ਹਨ, ਗੁਰੂ ਖਾਲਸਾ ਪੰਥ ਦਾ ਨਿਮਾਣਾ, ਨਾਚੀਜ਼, ਨਿਗੂਣਾ ਸੇਵਕ ਜਾਣ ਕੇ ਖਿਮਾ ਕਰ ਦੇਣੀ ਜੀ।

ਗੁਰੂ ਪੰਥ ਦਾ ਦਾਸ

ਸਿੰਘ ਸਾਹਿਬ ਗਿ: ਮੱਲ ਸਿੰਘ

ਮੋਬਾਇਲ : 94175-42974

ਗ੍ਰੰਥੀ, ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ।

# ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸ਼ਬਦ-ਗੁਰੂ

## ੧ੴ ਸਤਿਗੁਰ ਪ੍ਰਸਾਦਿ ॥

ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੩੦੦ ਸਾਲਾ ਗੁਰਗੱਦੀ ਦਿਵਸ, ੨੦੦੮ ਵਿੱਚ ਸਮੁੱਚਾ ਖ਼ਾਲਸਾ ਪੰਥ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਬੜੀ ਧੂਮ-ਧਾਮ ਨਾਲ ਮਨਾ ਰਿਹਾ ਹੈ। ਗੁਰ ਸੰਗਤ ਜੀ ! ਸ਼ਬਦ-ਗੁਰੂ ਦੀ ਸ਼ੁਰੂਆਤ, ਸ਼ਬਦ-ਗੁਰੂ ਦੀ ਮਹਾਨਤਾ, ਸ਼ਬਦ ਨੂੰ ਗੁਰੂ ਪਦ ਦਾ ਸਤਿਕਾਰ ਧੰਨ ਕ੍ਰਿਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਬਖ਼ਸ਼ ਦਿੱਤਾ ਸੀ। ਸ਼ਬਦ-ਗੁਰੂ ਦੀ ਮਹਾਨਤਾ ਦਸੇ ਸਰੂਪਾਂ ਅੰਦਰ ਗੁਰੂ ਸਾਹਿਬਾਂ ਨੇ ਦਰਸਾਈ ਹੈ। ਅਸਲ ਵਿੱਚ ਗੁਰੂ ਸਾਹਿਬ ਜੀ ਸਰੀਰ ਨਹੀਂ ਸਨ-

***ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥***
***ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥***

(ਅੰਗ ੧੩੯੫)

ਪਾਰਬ੍ਰਹਮ ਪ੍ਰਮੇਸਰ ਸਨ ਅਥਵਾ ਸ਼ਬਦ-ਜੋਤਿ ਹੀ ਗੁਰੂ ਹੈ ਜਿਸ ਨੇ ਗੁਰੂ ਨਾਨਕ ਦੇਵ ਜੀ ਵਿਚੋਂ ਪ੍ਰਵੇਸ਼ ਕੀਤਾ-

***ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥***

(ਅੰਗ ੧੩੯੫)

ਇਸੇ ਸ਼ਬਦ-ਗੁਰੂ ਦਾ ਹੀ ਜ਼ਿਕਰ ਗੁਰਦੇਵ ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸਟ ਨਾਮੇ ਬਾਣੀ ਅੰਦਰ ਕੀਤਾ ਹੈ। ਜਿਸ ਵੇਲੇ ਸਿਧਾਂ ਨੇ ਪਰਮ ਕ੍ਰਿਪਾਲੂ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਕਿ ਜੀਵਨ ਦਾ ਮੁੱਢ ਕੀ ਹੈ? ਸਿੱਖਿਆ ਲੈਣ ਦਾ ਸਮਾਂ ਕਿਹੜਾ ਹੈ? ਤੇਰਾ ਗੁਰੂ ਕਿਹੜਾ ਹੈ ਜਿਸ ਦਾ ਤੂੰ ਚੇਲਾ ਹੈਂ? ਇੰਨ੍ਹਾ ਕੀਤੇ ਪ੍ਰਸ਼ਨਾਂ ਦਾ ਜ਼ਿਕਰ ਬਾਣੀ ਅੰਦਰ ਇਸ ਪ੍ਰਕਾਰ ਆਇਆ ਹੈ-

***ਕਵਣ ਮੂਲੁ ਕਵਣ ਮਤਿ ਵੇਲਾ ॥***
***ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥***

(ਅੰਗ ੯੪੨)



ਹਜ਼ੂਰ ਨੇ ਸਿਧ ਗੋਸਟ ਬਾਣੀ ਦੀ ੪੪ਵੀਂ ਪਉੜੀ ਅੰਦਰ ਉਤਰ ਇਸ ਤਰ੍ਹਾਂ ਦਿੱਤਾ ਹੈ-

***ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥***
***ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥***

(ਅੰਗ ੯੪੩)

ਭਾਵ ਪ੍ਰਾਣ ਜੀਵਨ ਦਾ ਮੁੱਢ ਹਨ। ਮਾਨੁੱਖਾ ਜਨਮ ਹੀ ਸਤਿਗੁਰੂ ਪਾਸੋਂ ਸਿਖਿਆ ਲੈਣ ਦਾ ਵੇਲਾ ਹੈ। ਸ਼ਬਦ ਹੀ ਮੇਰਾ ਗੁਰੂ ਹੈ ਅਤੇ ਮੇਰੀ ਸੁਰਤਿ ਚੇਲਾ ਹੈ। ਅਸਲ ਵਿੱਚ ਸ਼ਬਦ ਸੁਰਤਿ ਦੇ ਸੰਜੋਗ ਦਾ ਹਰ ਕਿਸੇ ਨੂੰ ਗਿਆਨ ਨਹੀਂ ਹੈ। ਜੋ ਨਾਮ ਰਸਨਾ ਦੁਆਰਾ ਜਪਿਆ ਜਾਂਦਾ ਹੈ ਉਹ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ। ਹਿਰਦੇ ਵਿਚ ਇਕਾਗਰਤਾ ਆਉਣ ਨਾਲ ਸੁਰਤਿ ਟਿਕਦੀ ਹੈ। ਟਿਕੀ ਹੋਈ ਸੁਰਤਿ ਜਦੋਂ ਸ਼ਬਦ ਨਾਲ ਸਪਰਸ਼ ਕਰਦੀ ਹੈ ਤਾਂ ਮਨ, ਸੁਰਤਿ, ਮਤਿ ਅਤੇ ਬੁੱਧੀ ਵਿਚ ਇਕ ਵਿਸਮਾਦੀ ਹਾਲਤ ਛਾ ਜਾਂਦੀ ਹੈ, ਜਿਸ ਦਾ ਅਸਲ ਰਸ ਤੇ ਰਹੱਸ, ਵਿਰਲੇ ਨਾਮ ਅਭਿਆਸ ਕਮਾਈ ਕਰਨ ਵਾਲੇ ਹੀ ਜਾਣਦੇ ਹਨ। ਸਬਦ ਸੁਰਤਿ ਦੇ ਸੰਗਮ ਦਾ ਵਰਣਨ ਅਕਥਨੀਯ ਹੈ। *ਸਬਦ ਗੁਰੂ ਸੁਰਤਿ ਧੁਨਿ ਚੇਲਾ ॥* ਦਾ ਸਿਧਾਂਤ ਜੋ ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਦੱਸਿਆ ਹੈ, ਇਸੇ ਗੁਰੂ ਜੀ ਦੇ ਦਸੇ ਸਿਧਾਂਤ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਹੋਰ ਸਪੱਸ਼ਟ ਕੀਤਾ ਹੈ :

***ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।***
***ਸਾਧ ਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ।***
***ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜ ਕੁਰਮ ਹੰਸ ਵੰਸ ਨਵੇਲਾ।***
***ਬਿਰਖਹੁੰ ਫਲ ਫਲ ਤੇ ਬਿਰਖੁ ਗੁਰਸਿਖ ਸਿਖ ਗੁਰ ਮੰਤੁ ਸੁਹੇਲਾ।***
***ਵੀਹਾ ਅੰਦਰਿ ਵਰਤਮਾਨ ਹੋਇ ਇਕੀਹ ਅਗੋਚਰੁ ਖੇਲਾ।***
***ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸ ਵਹੇਲਾ।***
***ਸਿਫਤਿ ਸਲਾਹਣੁ ਅੰਮ੍ਰਿਤੁ ਵੇਲਾ ॥ ੨੦ ॥ ੭ ॥*** (ਵਾਰ ੭, ਪਉੜੀ ੨੦)

ਇਸੇ ਸ਼ਬਦ-ਗੁਰੂ ਅਤੇ ਸੁਰਤਿ ਧੁਨਿ ਚੇਲਾ ਦੇ ਸਿਧਾਂਤ ਨੂੰ ਤੇ ਨਿਰੰਕਾਰੀ ਜੋਤਿ ਹੀ ਗੁਰੂ ਨਾਨਕ ਦੇਵ ਹੋ ਕੇ ਜੀਆਂ ਦੇ ਤਾਰਣ ਦੇ ਸਿਧਾਂਤ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਇਸ ਤਰ੍ਹਾਂ ਦਰਸਾਇਆ ਹੈ-

***ਗੁਰ ਸਿਖਹੁ ਗੁਰ ਸਿਖੁ ਹੈ ਪੀਰ ਪੀਰਹੁ ਕੋਈ।***
***ਸਬਦਿ ਸੁਰਤਿ ਚੇਲਾ ਗੁਰੂ ਪਰਮੇਸਰੁ ਸੋਈ।***
***ਦਰਸਨਿ ਦਿਸਟਿ ਧਿਆਨੁ ਧਰਿ ਗੁਰ ਮੂਰਤਿ ਹੋਈ।***

***ਸਬਦ ਸੁਰਤਿ ਕਰਿ ਕੀਰਤਨੁ ਸਤਿਸੰਗਿ ਵਿਲੋਈ।***
***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।***
***ਆਪਿ ਗਵਾਵੈ ਆਪਿ ਹੈ ਗੁਣ ਗੁਣੀ ਪਰੋਈ॥ ੧੩॥ ੨॥***
***ਨਿਰੰਕਾਰ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ।***
***ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।***
***ਚਾਰਿ ਵਰਨ ਚਾਰਿ ਮਜਹਬਾ ਚਰਣ ਕਵਲ ਸਰਣਾਗਤਿ ਆਇਆ।***
***ਪਾਰਸਿ ਪਰਸਿ ਅਪਰਸ ਜਗਿ ਅਸਟਧਾਤੁ ਇਕ ਧਾਤੁ ਕਰਾਇਆ।***
***ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ।***
***ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ।***
***ਪੂਰੈ ਪੂਰਾ ਥਾਟੁ ਬਣਾਇਆ॥ ੧੨ ॥ ੧੭॥***

ਇਸ ਵਾਸਤੇ *ਸਬਦ ਗੁਰੂ ਸੁਰਤਿ ਧੁਨਿ ਚੇਲਾ॥* ਵਾਲਾ ਸਿਧਾਂਤ ਭਾਈ ਗੁਰਦਾਸ ਜੀ ਦੀਆਂ ਇੰਨ੍ਹਾਂ ਪਉੜੀਆਂ ਨਾਲ ਹੋਰ ਸਪਸ਼ਟ ਹੋ ਗਿਆ ਹੈ ਅਤੇ ਗੁਰੂ ਨਾਨਕ ਦੇਵ ਜੀ ਨੇ ਸ਼ਬਦ-ਗੁਰੂ ਦੀ ਮਹਾਨਤਾ ਸੋਰਠਿ ਰਾਗ ਅੰਦਰ ਅਸਟਪਦੀ ਦੇ ਅਠਵੇਂ ਬੰਦ ਅੰਦਰ ਇਸ ਤਰ੍ਹਾਂ ਦਰਸਾਈ ਹੈ-

***ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥***

(ਅੰਗ ੬੩੫)

ਸ਼ਬਦ-ਗੁਰੂ ਪੀਰ ਹੈ। (ਸ਼ਬਦ) ਡੂੰਘਾ ਤੇ ਸ਼ਾਂਤ ਰੂਪ ਹੈ। ਸ਼ਬਦ (ਗੁਰੂ) ਤੋਂ ਬਿਨਾਂ ਸਾਰਾ ਸੰਸਾਰ ਪਾਗਲ ਹੋਇਆ ਫਿਰਦਾ ਹੈ।

ਸ਼ਬਦ-ਗੁਰੂ ਦੀ ਵਡਿਆਈ ਦਰਸਾਉਂਦਿਆਂ ਗੁਰਦੇਵ ਨੇ ਸਿਧਾਂ ਨੂੰ ਇਥੋਂ ਤੱਕ ਕਹਿ ਦਿੱਤਾ ਕਿ ਆਪਣੇ ਆਪ ਸੱਚੇ ਤੇ ਸੁੱਚੇ ਬਣ ਕੇ ਕੀ ਭਉਂਦੇ ਫਿਰਦੇ ਹੋ। ਸੱਚੇ ਗੁਰੂ ਦੇ (ਸ਼ਬਦ) ਉਪਦੇਸ਼ ਤੋਂ ਬਿਨਾ ਮੋਖਸ਼ ਦੀ ਪ੍ਰਾਪਤੀ ਨਹੀਂ ਹੋਣੀ। ਹਜ਼ੂਰ ਦਾ ਫੁਰਮਾਣ ਹੈ-

***ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥***

(ਅੰਗ ੯੩੮)

ਪ੍ਰਭਾਤੀ ਅਸਟਪਦੀਆਂ ਅੰਦਰ ਗੁਰਦੇਵ ਬਖਸ਼ਿਸ਼ ਕਰਦੇ ਹਨ। ਸੱਚੇ ਗੁਰੂ ਦੇ ਉਪਦੇਸ਼ ਰਾਹੀਂ ਸੱਚ ਨਾਮ ਜਪਣ ਰੂਪ ਕਮਾਈ ਕਰੇ। ਸੱਚੀ ਗੁਰੂ ਦੀ ਬਾਣੀ ਰਾਹੀਂ ਹਰੀ ਦੇ ਗੁਣ ਗਾਵੇ। ਤਦ ਸੱਚੇ ਦੇ ਦਰਬਾਰ ਅੰਦਰ ਸੋਭਾ ਪਾਂਵਦਾ ਹੈ ਅਤੇ ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ। ਬਾਣੀ ਪੜ੍ਹਦਿਆਂ, ਗੁਰ ਸੇਵਾ ਕਰਦਿਆਂ ਹੀ ਭਗਤੀ ਸਫਲੀ ਹੁੰਦੀ ਹੈ। ਸੇਵਾ ਬਿਨਾ ਹੰਕਾਰ



ਹੋ ਜਾਂਦਾ ਹੈ ਤੇ ਭਗਤੀ ਸਫਲੀ ਨਹੀਂ ਹੁੰਦੀ। ਹਉਮੈ ਗੁਰ ਉਪਦੇਸ ਰਾਹੀਂ ਸੇਵਾ ਸਿਮਰਨ ਕਰਕੇ ਨਵਿਰਤ ਹੁੰਦੀ ਹੈ। ਸੰਸਾਰ ਅੰਦਰ ਸ਼ਬਦ ਦੀ ਕਮਾਈ ਸਭ ਤੋਂ ਸ੍ਰੇਸ਼ਟ ਹੈ। ਸ਼ਬਦ ਤੋਂ ਬਿਨਾਂ ਹੋਰ ਮੋਹ ਆਦਿ ਅਗਿਆਨਤਾ ਦੇ ਹਨੇਰੇ ਅੰਦਰ ਹਨ। ਪਾਤਿਸ਼ਾਹ ਜੀ ਦੇ ਪਵਿੱਤ੍ਰ ਅੰਮ੍ਰਿਤ ਬਚਨ ਹਨ-

***"ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥***
***ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥ ੫॥***
***ਗੁਰ ਸੇਵਾ ਬਿਨੁ ਭਗਤਿ ਨ ਹੋਈ॥ ਅਨੇਕ ਜਤਨ ਕਰੈ ਜੇ ਕੋਈ॥***
***ਹਉਮੈ ਮੇਰਾ ਸਬਦੇ ਖੋਈ॥ ਨਿਰਮਲ ਨਾਮੁ ਵਸੈ ਮਨਿ ਸੋਈ॥ ੬॥***
***ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰ॥ ਬਿਨੁ ਸਬਦੈ ਹੋਰ ਮੋਹੁ ਗੁਬਾਰ॥***
***ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰ॥ ੭॥***

(ਅੰਗ ੧੩੪੨)

ਇਹ ਪਿਛੇ ਸ਼ਬਦ-ਗੁਰੂ ਬਾਰੇ ਵਿਸਥਾਰ ਸਹਿਤ ਆਪ ਪੜ੍ਹ ਚੁੱਕੇ ਹੋ। ਆਉ ਅੱਗੇ ਸ਼ਬਦ-ਗੁਰੂ ਦੀ ਸੰਪਾਦਨਾ ਬਾਰੇ ਗੱਲ ਕਰੀਏ।

★★★

# ਪਹਿਲਾ ਪ੍ਰਕਾਸ਼

ਇਹ ਸ਼ਬਦ ਬਹੁਤ ਅਰਥ ਭਰਪੂਰ ਹਨ। 'ਗੀਤਾ' ਨਹੀਂ, ਤਾਂ ਹਿੰਦੂ ਧਰਮ ਨਹੀਂ, ਅੰਜੀਲ ਨਹੀਂ ਤਾਂ ਈਸਾਈਅਤ ਨਹੀਂ, ਕੁਰਾਨ ਨਹੀਂ ਤਾਂ ਇਸਲਾਮ ਨਹੀਂ, ਸੋ ਕਿਸੇ ਵੀ ਧਰਮ ਵਾਸਤੇ ਧਰਮ ਗ੍ਰੰਥ ਦਾ ਹੋਣਾ ਜ਼ਰੂਰੀ ਹੈ, ਜਿਸ ਵਿਚੋਂ ਉਸ ਧਰਮ ਦੇ ਅਸੂਲਾਂ ਦੀ ਖੋਜ ਵਿਚਾਰ ਕੀਤੀ ਜਾ ਸਕੇ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਬੀੜ ਬਾਰੇ

ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਦੀ ਇਹ ਲੋੜ ਪੂਰੀ ਕਰਨ ਵਾਸਤੇ ਵਸੋਂ ਤੋਂ ਕੁਛ ਦੂਰ ਚਾਟੀਵਿੰਡ ਵਾਲੇ ਪਾਸੇ ਇਕਾਂਤ ਥਾਂ ਚੁਣੀ। ਸਭ ਤੋਂ ਪਹਿਲਾਂ ਉਥੇ ਇਕ ਛੋਟਾ ਜਿਹਾ ਸਰੋਵਰ ਬਣਾਇਆ, ਜਿਸਦਾ ਨਾਮ ਗੁਰੂ ਰਾਮਦਾਸ ਜੀ ਦੇ ਨਾਮ ਉਤੇ 'ਰਾਮਸਰ' ਰੱਖਿਆ। ਇਸੇ ਸਰੋਵਰ ਦੇ ਕਿਨਾਰੇ ਬੈਠ ਕੇ ਗੁਰਦੇਵ ਨੇ ਮਹਾਨ ਬਾਣੀ 'ਸੁਖਮਨੀ' ਸਾਹਿਬ ਉਚਾਰੀ ਅਤੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਗਾ ਕੇ ੧ੴ ਜਪੁ ਜੀ ਸਾਹਿਬ ਤੋਂ ਲੈ ਕੇ ਸਾਰੀ ਬਾਣੀ ਤਰਤੀਬਵਾਰ ਲਿਖਾਈ ਤੇ ਇਸੇ ਹੀ ਰਾਮਸਰ ਪਵਿੱਤਰ ਅਸਥਾਨ 'ਤੇ, ਗੁਰਬਾਣੀ ਦੀ ਨਿਰੋਲਤਾ ਨੂੰ ਕਾਇਮ ਰੱਖਣ ਵਾਸਤੇ 'ਦੋਹਿਤਾ ਬਾਣੀ ਦਾ ਬੋਹਿਥਾ' ਬਚਨ ਸਫਲੇ ਕਰਨ ਵਾਸਤੇ

*ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥*
*ਸੁ ਏਤੁ ਖਜਾਨੈ ਲਇਆ ਰਲਾਇ॥ ੪॥*

(ਅੰਗ ੧੮੬)

ਅਤੇ ਧੰਨ ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਲਿਜੁਗੀ ਜੀਆਂ 'ਤੇ ਤਰਸ ਕਰਕੇ ਕੱਚੀ ਬਾਣੀ ਦੀ ਰਲੌਟ ਤੋਂ ਸੱਚੀ ਬਾਣੀ ਨੂੰ ਬਚਾਵਣ ਵਾਸਤੇ, ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੩, ਅਨੁਸਾਰ ਉਸ ਵੇਲੇ ਗੁਰਬਾਣੀ ਦੀਆਂ ਪੋਥੀਆਂ ਬਾਬਾ ਮੋਹਣ ਜੀ ਪਾਸ ਸਨ। ਇਸ ਕਾਰਜ ਵਾਸਤੇ ਪਹਿਲਾਂ ਭਾਈ ਗੁਰਦਾਸ ਜੀ ਨੂੰ ਭੇਜਿਆ। ਫਿਰ ਬਾਬਾ ਬੁੱਢਾ ਜੀ ਨੂੰ ਭੇਜਿਆ। ਦੋਵੇਂ ਖਾਲੀ ਵਾਪਿਸ ਆ ਗਏ ਸਨ। ਫਿਰ ਗੁਰੂ ਸਾਹਿਬ ਜੀ ਆਪ ਗਏ ਸਨ। ਬਾਬਾ ਮੋਹਣ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਪ੍ਰਾਪਤ ਕਰਕੇ, ਪਾਲਕੀ ਸਾਹਿਬ ਵਿਚ



ਰੱਖ ਕੇ ਨੰਗੇ ਚਰਨੀਂ ਚੌਰ ਕਰਦਿਆਂ ਲੈ ਕੇ ਆਏ ਸਨ। ਇਸ ਪ੍ਰਸੰਗ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਵੀ ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਲਾ ਦੇ ਪੰਨਾ ੪੧੮ 'ਤੇ ਅੰਕਿਤ ਕੀਤਾ ਹੈ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਵੀ ਦਿੱਤਾ ਹੈ ਅਤੇ ਹੋਰ ਵੱਖ-ਵੱਖ ਥਾਵਾਂ ਤੋਂ ਬਾਣੀ ਨੂੰ ਇਕੱਤਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਕੇ, ਆਪਣੇ ਨਾਨਾ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ (ਦੋਹਿਤਾ ਬਾਣੀ ਦਾ ਬੋਹਿਥਾ) ਸਫਲ ਕਰਨ ਵਾਸਤੇ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਰਾਮਸਰ ਦੀ ਪਾਵਨ ਧਰਤੀ 'ਤੇ ਆਦਿ ਤੋਂ ਤਰਤੀਬਵਾਰ ਗੁਰੂ ਸਾਹਿਬ ਦੀ ਸਾਰੀ ਬਾਣੀ ਅਤੇ ਭਗਤਾਂ ਦੀ ਬਾਣੀ, ਭੱਟਾਂ ਦੇ ਸ੍ਵਯੇ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਜੋ ਧੁਰ ਕੀ ਬਾਣੀ ਦੇ ਨਾਲ ਮੇਲ ਖਾਂਦੀ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖਵਾਈ। ਰਾਗਮਾਲਾ ਲਿਖ ਕੇ ਲਿਖਣ ਦੇ ਕੰਮ ਨੂੰ ਸੰਪੂਰਨ ਕੀਤਾ। ਰਾਗਮਾਲਾ ਤਬ ਹੀ ਲਿਖੀ, ਭੋਗ ਤਾਹਿ ਪਰਿ ਠਾਨ॥ ੬੫੪॥

ਭਾਈ ਬੰਨੋ ਜੀ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਬੰਧਵਾਈ ਅਤੇ ਹੋਰ ਸਾਰੇ ਪ੍ਰਬੰਧ ਮੁਕੰਮਲ ਕਰਕੇ ਸੰਮਤ ੧੬੬੧ ਬਿ. ਭਾਦਰੋਂ ਸੁਦੀ ਏਕਮ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਦਾ ਪ੍ਰੋਗਰਾਮ ਪੱਕਾ ਕੀਤਾ। ਗਿਆਨੀ ਗਿਆਨ ਸਿੰਘ ਜੀ ਨੇ ਇਸ ਪ੍ਰਕਾਰ ਕਥਨ ਕੀਤਾ ਹੈ :

*ਸੋਲਾ ਸੌ ਇਕਾਹਟੇ ਮੈ, ਗੁਰੂ ਗ੍ਰੰਥ ਕਰਿ ਤਯਾਰ,*
*ਜਿਲਦ ਬੰਧਾਂਵਨੇ ਲਹੌਰ ਮੈ ਪਠਾਯੋ ਹੈ।*
*ਭਾਈ ਬੰਨੋ ਜੀ ਕੇ ਹਾਥ ਤਾਂਹਿ ਐਸੀ ਕੀਤ ਬਾਤ,*
*ਦੋਸਰੋ ਗ੍ਰੰਥ ਸਾਥ ਤਯਾਰ ਕਰਿ ਲਯਾਯੋ ਹੈ।*
*ਪੇਖ ਗੁਰੂ ਕਹਯੋ ਬਿਨ ਆਗਯਾ ਤੇ ਲਿਖਵਾਯੋ,*
*ਖਾਰੀ ਬੀੜ ਯਾਂਤੇ ਨਾਮ ਯਾਹਿ ਕੋ ਰਹਾਯੋ ਹੈ।*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸੋ ਭਾਈ ਬੰਨੋ ਜੀ ਜੋ ਦੂਸਰੀ ਬੀੜ ਤਿਆਰ ਕਰਕੇ ਲਿਆਏ ਸਨ, ਉਸ ਦਾ ਨਾਮ ਖਾਰੀ ਬੀੜ ਗੁਰੂ ਜੀ ਨੇ ਰਖਿਆ। ਸੋ ਇਸ ਉਪਰੰਤ ਹਜ਼ੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਹਿਤ ਗ੍ਰੰਥੀ ਨੀਯਤ ਕਰਨ ਸਬੰਧੀ ਸ੍ਰੀ ਗੁਰੂ ਅਰਜਨ ਦੇਵ ਜੀ ਵਿਚਾਰਾਂ ਕਰਨ ਲੱਗੇ। ਉਨ੍ਹਾਂ ਵਿਚਾਰਾਂ ਬਾਰੇ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਜ਼ਿਕਰ ਕੀਤਾ ਹੈ-

*ਰਿਦੈ ਬਿਚਾਰਨਿ ਸ੍ਰੀ ਗੁਰ ਕਰੈ॥ ਟਹਿਲ ਗ੍ਰੰਥ ਕੀ ਕੌਣ ਸੁ ਧਰੈ॥*
*ਬੇਦੀ ਤੇਹਣ ਭੱਲੇ ਬੰਸ॥ ਸੋਢੀ ਜੇ ਕੁਲ ਕੇ ਅਵਤੰਸ॥ ੨੪॥*

***ਨਿਜ ਕੁਲ ਕੋ ਇਨ ਕੋ ਹੰਕਾਰਾ॥ ਕਰ ਨ ਸਕਹਿ ਸੇਵ ਉਦਾਰਾ॥***
***ਇਹ ਸੇਵਕ ਕੀ ਵਸਤੁ ਸਦੀਵਾ॥ ਨਿਰ ਹੰਕਾਰ ਜਿਨਹੁ ਮਨ ਨੀਵਾ॥ ੨੫॥***

ਇਹਨਾਂ ਵਿਚਾਰਾਂ ਦੇ ਕਰਨ ਤੋਂ ਉਪਰੰਤ ਆਪ ਜੀ ਦੀ ਨਿਗ੍ਹਾ ਬ੍ਰਹਮ-ਗਿਆਨੀ ਬਾਬਾ ਬੁੱਢਾ ਜੀ ਉਪਰ ਜਾ ਟਿਕੀ ਤੇ ਆਪ ਜੀ ਨੇ ਫੁਰਮਾਇਆ-

***ਸੇਵਾ ਵਿਖੇ ਨਿਪੁੰਨ ਜੋ ਹੋਇ॥ ਕਰੀਅਹਿ ਇਹਾਂ ਸੰਥਾਪਨਿ ਸੋਇ॥***
***ਸ੍ਰੀ ਨਾਨਕਿ ਕੋ ਦਰਸਨ ਕੀਨ॥ ਅਸ ਬੁਢਾ ਵਿੱਚ ਸੇਵਾ ਪ੍ਰਬੀਨ॥ ੨੯॥***

(ਰਾਸਿ ੩, ਅੰਸੂ ੫੦)

ਇਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪਹਿਲਾ ਮੁੱਖ ਗ੍ਰੰਥੀ ਥਾਪਿਆ ਅਤੇ ਬਾਬਾ ਜੀ ਨੂੰ ਹੁਕਮ ਕੀਤਾ-

***ਬੁਢਾ ਨਿਜ ਸਿਰ ਪਰ ਧਰ ਗ੍ਰਿੰਥ॥ ਆਂਗੇ ਚਲਹੁ ਸੁਧਾਸਰ ਪੰਥ॥***
***ਮਾਨਿ ਬਾਕ ਲੇ ਭਯੋ ਅਗਾਰੇ॥ ਚਮਰ ਗੁਰੂ ਅਰਜਨ ਕਰ ਧਾਰੇ॥ ੨੯॥***
***ਸੰਖ ਅਨਿਕ ਲਘੁ ਦੁੰਦਭਿ ਬਾਜੇ॥ ਜੈ ਜੈ ਕਾਰ ਊਚ ਸੁਰ ਗਾਜੇ॥***
***ਸੁੰਦਰ ਸ੍ਰੀ ਹਰਿਗੋਬਿੰਦ ਚੰਦ॥ ਸੰਗ ਚਲਿਤ ਹੋਇ ਸੋਭਿ ਬਿਲੰਦ॥ ੩੦॥***
***ਅਤੇ ਪਹਿਲਾ ਪ੍ਰਕਾਸ਼ ਜਦ ਸ੍ਰੀ ਹਰਿਮੰਦਰ ਸਾਹਿਬ ਅੰਦਰ ਕੀਤਾ।***
***ਹਰਿ ਮੰਦਰ ਮਹਿ ਜਾਇ ਪਹੁੰਚੇ। ਰਾਗੀ ਕਰਤਿ ਰਾਗ ਸੁਰ ਊਚੇ॥***
***ਮੰਜੀ ਸਹਿਤ ਗ੍ਰੰਥ ਤਹਿ ਥਾਪਿ॥ ਬੈਠੇ ਨਿਕਟ ਗੁਰੂ ਤਬਿ ਆਪਿ॥***
***ਵਾਰ ਭੋਗ ਕੋ ਸੁਣਿ ਮਨ ਲਾਈ॥ ਸ੍ਰੀ ਅਰਜਨ ਪੁਨ ਗਿਰਾ ਅਲਾਈ॥***
***ਬੁਢਾ ਸਾਹਿਬ ਖੋਲਹੁ ਗ੍ਰੰਥ। ਲੇਹੁ ਅਵਾਜ਼ ਸੁਨਹਿ ਸਭ ਪੰਥ॥***
***ਸੁਨਿ ਗੁਰ ਬਚਨ ਰੁਚਿਰ ਮਨ ਲਾਇਕ॥ ਸੱਤ ਵਾਕ ਮੁਖ ਜਲਧ ਅਲਾਇਕ॥***
***ਅਦਬ ਸੰਗ ਤਬਿ ਗ੍ਰੰਥ ਸੋ ਖੋਲਾ॥ ਲੈ ਅਵਾਜ਼ ਬੁਢਾਂ ਮੁਖਿ ਬੋਲਾ॥***

(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੩-ਅੰਸੂ ੫੦)

ਪਹਿਲਾ ਹੁਕਮ ਆਇਆ ਸੀ।

ਸੂਹੀ ਮਹਲਾ ੫॥

***ਸੰਤਾ ਕੇ ਕਾਰਜਿ ਆਪਿ ਖਲੋਇਆ***
***ਹਰਿ ਕੰਮੁ ਕਰਾਵਣਿ ਆਇਆ ਰਾਮ॥***

(ਅੰਗ ੭੮੩)



ਸ਼ਬਦ-ਗੁਰੂ ਦੀ ਮਹਾਨਤਾ ਦੱਸਦਿਆਂ ਸਤਿਗੁਰੂ ਜੀ ਨੇ ਕਹਿਆ ਕਿ ਸਾਡਾ ਸਰੀਰ ਹਰ ਸਮੇਂ ਹਰ ਥਾਂ ਨਹੀਂ ਰਹਿ ਸਕਦਾ। ਸ਼ਬਦ-ਗੁਰੂ ਦੇ ਹਰ ਸਮੇਂ ਹਰ ਥਾਂ ਦਰਸ਼ਨ ਹੋਣਗੇ।

***ਸ੍ਰੀ ਗੁਰ ਕੇਰ ਸਰੀਰ ਜੋਊ॥ ਸਭਿ ਥਾਨ ਸਮੇਂ ਸਭ ਨਹਿ ਦਰਸੈ ਹੈ॥***
***ਗ੍ਰੰਥ ਰਿਦਾ ਗੁਰ ਕੋ ਇਹ ਜਾਨਹੁ ਉਤਮ ਹੈ ਸਭ ਕਾਲ ਰਹੈ ਹੈ॥***
***ਮੇਰੇ ਸਰੀਰ ਤੇ ਜਾਤੇ ਹੈ ਦੀਰਘ ਸਾਹਿਬ ਜਾਨ ਅਦਾਇਬ ਕੈ ਹੈ॥***
***ਪੂਜਹੁ ਕੇਸਰ ਚੰਦਨ ਕੋ ਘਸਿ, ਧੂਫ ਧੁਖਾਇਕੈ ਫੂਲ ਚਢੈ ਹੈ॥***

(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੩)

ਦੁਨੀਆਂ ਅੰਦਰ ਬਹੁਤ ਤਰ੍ਹਾਂ ਦੇ ਨਵੇਂ ਪੁਰਾਣੇ ਕਈ ਤਰ੍ਹਾਂ ਦੇ ਧਰਮ ਪ੍ਰਚਲਤ ਹਨ। ਧਰਮ ਗ੍ਰੰਥ ਤੋਂ ਬਿਨਾਂ ਧਰਮ ਦੀ ਹੋਂਦ ਸੰਭਵ ਨਹੀਂ ਹੋ ਸਕਦੀ। ਧਾਰਮਿਕ ਗ੍ਰੰਥ ਹੀ ਆਪਣੇ ਪੈਗ਼ੰਬਰਾਂ, ਗੁਰੂਆਂ, ਪੀਰਾਂ ਵੱਲੋਂ ਦਿੱਤੇ ਸਿਧਾਂਤਾਂ ਨਾਲ ਆਪਣੇ ਪੈਰੋਕਾਰਾਂ ਨੂੰ ਧਰਮ ਨਾਲ ਜੋੜਨ ਲਈ ਰਾਹ ਨਿਰਧਾਰਤ ਕਰਦੇ ਹਨ। ਹਰੇਕ ਧਰਮ ਆਪਣੇ ਧਾਰਮਿਕ ਗ੍ਰੰਥਾਂ ਕਾਰਨ ਹੀ ਹਜ਼ਾਰਾਂ ਸਾਲ ਪੁਰਾਣੇ ਹੋਣ ਦੇ ਬਾਵਜੂਦ ਭੀ ਜਿਊਂਦੇ ਹਨ। ਧਰਮ ਅਤੇ ਗ੍ਰੰਥ ਦਾ ਰਿਸ਼ਤਾ ਰੂਹ ਅਤੇ ਸਰੀਰ ਵਾਲਾ ਹੈ। ਹਰੇਕ ਧਰਮ ਅੰਦਰ ਕੁਝ ਨਾ ਕੁਝ ਖ਼ੂਬੀਆਂ ਜ਼ਰੂਰ ਹੁੰਦੀਆਂ ਹਨ, ਪਰ ਜੋ ਵਿਲੱਖਣਤਾ ਸਿੱਖ ਧਰਮ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੈ, ਉਹ ਕਿਸੇ ਹੋਰ ਧਾਰਮਿਕ ਗ੍ਰੰਥ ਦੀ ਨਹੀਂ ਹੈ।

★★★

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਲੱਖਣਤਾ

ਦੁਨੀਆਂ ਅੰਦਰ ਧਰਮ ਬਹੁਤ ਪ੍ਰਚਲਤ ਹਨ, ਪਰ ਕੁਝ ਧਰਮ ਸੰਸਾਰ ਅੰਦਰ ਜ਼ਿਆਦਾ ਪ੍ਰਸਿੱਧਤਾ ਹਾਸਲ ਕਰ ਚੁੱਕੇ ਹਨ, ਜਿਨ੍ਹਾਂ ਵਿਚੋਂ ਮੁਸਲਿਮ, ਹਿੰਦੂ, ਸਿੱਖ, ਜੈਨ ਅਤੇ ਬੁੱਧ ਧਰਮ ਆਦਿਕ ਹਨ। ਧਰਮਾਂ ਦੇ ਗ੍ਰੰਥ ਜਿਵੇਂ ਬਾਈਬਲ, ਕੁਰਾਨ, ਚਾਰ ਵੇਦ, ਜੈਨ ਅੰਗ, ਬੁੱਧ ਤ੍ਰਿਪਿਟਕ ਹਨ। ਪਰ ਸਿੱਖਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸਿੱਧ ਧਾਰਮਿਕ ਗੁਰੂ ਗ੍ਰੰਥ ਹਨ। ਇਨ੍ਹਾਂ ਧਾਰਮਿਕ ਗ੍ਰੰਥਾਂ ਦੀ ਸਿਰਜਣਾ ਦੇ ਇਤਿਹਾਸ ਉੱਪਰ ਜੇਕਰ ਨਿਗ੍ਹਾ ਮਾਰੀਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਲੱਖਣਤਾ ਦੇ ਝਲਕਾਰੇ ਸਪਸ਼ਟ ਨਜ਼ਰ ਆਉਂਦੇ ਹਨ।

ਸਭ ਤੋਂ ਪਹਿਲਾਂ ਇਹ ਕਿ ਇਹ ਇਕੋ ਇਕ ਅਜਿਹਾ ਗੁਰੂ ਗ੍ਰੰਥ ਹੈ, ਜਿਸ ਨੂੰ ਗੁਰੂ ਰੂਪ ਵਿਚ ਪ੍ਰਵਾਨ ਕੀਤਾ ਹੋਇਆ ਹੈ।

**ਦੂਸਰਾ**-ਇਹ ਇਕੋ-ਇਕ ਅਜਿਹਾ ਸ੍ਰੀ ਗੁਰੂ ਗ੍ਰੰਥ ਹੈ, ਜਿਸਦੀ ਸੰਪਾਦਨਾ ਖ਼ੁਦ ਧਰਮ ਦੇ ਬਾਨੀਆਂ (ਗੁਰੂ ਸਾਹਿਬ) ਨੇ ਕੀਤੀ ਹੈ, ਜਿਸ ਕਰਕੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ੰਕਿਆਂ ਤੇ ਕਿੰਤੂਆਂ ਤੋਂ ਮੁਕਤ ਹੈ।

**ਤੀਸਰਾ**-ਇਸ ਅੰਦਰ ਕਿਤੇ ਭੀ ਮਿਥਿਹਾਸ ਨੂੰ ਜਗ੍ਹਾ ਨਹੀਂ ਦਿੱਤੀ ਗਈ। ਇਸ ਅੰਦਰ ਨਿਰੋਲ ਪ੍ਰਮੇਸ਼ਰ ਦੀ ਕੀਰਤੀ ਮਿਲਦੀ ਹੈ।

**ਚੌਥਾ**-ਇਸ ਵਿਚਲਾ ਚਿੰਤਨ, ਮਾਨਵ ਮੁਕਤੀ ਦੇ ਦਰਵਾਜ਼ੇ ਖੋਲ੍ਹਦਾ ਹੈ।

**ਪੰਜਵਾਂ**-ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੫੦੦ ਸਾਲਾਂ (੧੨ਵੀਂ ਅਤੇ ੧੭ ਵੀਂ ਸਦੀ) ਦੇ ਇਤਿਹਾਸ ਨੂੰ ਸਮੋਇਆ ਹੋਇਆ ਹੈ।

**ਛੇਵਾਂ**-ਇਸ ਅੰਦਰ ਭੇਦ-ਭਾਵ ਤੋਂ ਉੱਚੇ ਉਠਕੇ ਬਾਣੀਕਾਰਾਂ ਦੀ ਬਾਣੀ ਦਰਜ ਕੀਤੀ ਹੋਈ ਹੈ।

## ਰਾਗਾਂ ਦੀ ਤਰਤੀਬਤਾ—

ਰਾਗ ਸੰਗੀਤ ਦੀ ਬੁਨਿਆਦ ਹੈ ਅਤੇ ਸੰਗੀਤ ਦੇ ਮਹੱਤਵ ਤੋਂ ਗੁਰੂ ਸਾਹਿਬ ਭਲੀ ਪ੍ਰਕਾਰ ਜਾਣੂ ਸਨ। ਕਿਉਂਕਿ ਰਾਗ ਇਕ ਸੋਨੇ ਦਾ ਭਾਂਡਾ ਹੈ, ਇਸ ਵਿਚ ਅੰਮ੍ਰਿਤ ਰੂਪ ਬਾਣੀ ਰਾਗੁ ਰਾਹੀਂ ਪਾ ਕੇ ਸੂਵਨਾ ਰੂਪ ਡੁਨਿਆਂ ਦੁਆਰਾ ਪੀਣ ਨਾਲ ਸੋਨੇ ਤੇ ਸੁਹਾਗੇ ਵਾਲੀ ਗੱਲ



ਹੋ ਜਾਂਦੀ ਹੈ। ਇਸੇ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਰਾਗਾਂ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਰਾਗਾਂ ਦੀ ਤਰਤੀਬਤਾ ਇਸ ਤਰ੍ਹਾਂ ਹੈ-

| ਰਾਗ | ਗਾਉਣ ਦਾ ਸਮਾਂ | ਅੰਗਾਂ ਦੀ ਅਰੰਭਤਾ |
|---|---|---|
| ੧. ਸਿਰੀਰਾਗ | ਪਿਛਲੇ ਪਹਿਰ ਜਾਂ ਲੌਢੇ ਵੇਲੇ | ੧੪ |
| ੨. ਮਾਂਝ | ਰਾਤ ਦੇ ਪਿਛਲੇ ਪਹਿਰ | ੯੪ |
| ੩. ਗਉੜੀ | ਰਾਤ ਦੇ ਪਹਿਲੇ ਪਹਿਰ | ੧੫੧ |
| ੪. ਆਸਾ | ਸਵੇਰ ਵੇਲੇ | ੩੪੭ |
| ੫. ਗੁਜਰੀ | ਦਿਨ ਦੇ ਦੂਜੇ ਪਹਿਰ | ੪੮੯ |
| ੬. ਦੇਵਗੰਧਾਰੀ | ਦਿਨ ਦੇ ਦੂਜੇ ਪਹਿਰ | ੫੨੭ |
| ੭. ਬਿਹਾਗੜਾ | ਅੱਧੀ ਰਾਤ ਵੇਲੇ | ੫੩੭ |
| ੮. ਵਡਹੰਸੁ | ਦੁਪਹਿਰ ਵੇਲੇ ਜਾਂ ਰਾਤ ਦੇ ਦੂਜੇ ਪਹਿਰ | ੫੫੭ |
| ੯. ਸਰੋਠਿ | ਰਾਤ ਦੇ ਦੂਜੇ ਪਹਿਰ | ੫੯੫ |
| ੧੦. ਧਨਾਸਰੀ | ਦਿਨ ਦੇ ਤੀਜੇ ਪਹਿਰ | ੬੬੦ |
| ੧੧. ਜੈਤਸਰੀ | ਚੌਥੇ ਪਹਿਰ | ੬੯੬ |
| ੧੨. ਟੋਡੀ | ਦਿਨ ਦੇ ਦੂਜੇ ਪਹਿਰ | ੭੧੧ |
| ੧੩. ਬੈਰਾੜੀ | ਦੂਜੇ ਪਹਿਰ ਤੇ ਸ਼ਾਮ ਵੇਲੇ | ੭੧੯ |
| ੧੪. ਤਿਲੰਗ | ਦਿਨ ਦੇ ਤੀਜੇ ਪਹਿਰ | ੭੨੧ |
| ੧੫. ਸੂਹੀ | ਦੋ ਘੜੀ ਦਿਨ ਚੜ੍ਹੇ | ੭੨੮ |
| ੧੬. ਬਿਲਾਵਲੁ | ਸਵੇਰ ਦੇ ਪਹਿਲੇ ਪਹਿਰ | ੭੯੫ |
| ੧੭. ਗੋਂਡ | ਦਿਨ ਦੇ ਦੂਜੇ ਪਹਿਰ | ੭੫੯ |
| ੧੮. ਰਾਮਕਲੀ | ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ | ੮੭੬ |

| ਰਾਗ | ਗਾਉਣ ਦਾ ਸਮਾਂ | ਅੰਗਾਂ ਦੀ ਅਰੰਭਤਾ |
|---|---|---|
| ੧੯. ਨਟ ਨਾਰਾਇਣ | ਰਾਤ ਦੇ ਦੂਜੇ ਪਹਿਰ | ੯੭੫ |
| ੨੦. ਮਾਲੀ ਗਉੜਾ | ਦਿਨ ਦੇ ਤੀਜੇ ਪਹਿਰ | ੯੮੪ |
| ੨੧. ਮਾਰੂ | ਦਿਨ ਦੇ ਤੀਜੇ ਪਹਿਰ | ੯੮੯ |
| ੨੨. ਤੁਖਾਰੀ | ਸ਼ਾਮ ਵੇਲੇ | ੧੧੦੭ |
| ੨੩. ਕੇਦਾਰਾ | ਰਾਤ ਦੇ ਪਹਿਲੇ ਪਹਿਰ | ੧੧੧੮ |
| ੨੪. ਭੈਰਉ | ਪ੍ਰਭਾਤ ਵੇਲੇ | ੧੧੨੫ |
| ੨੫. ਬਸੰਤੁ | ਦਿਨ ਦੇ ਪਹਿਲੇ ਪਹਿਰ ਤੇ ਬਸੰਤ ਰੁੱਤ 'ਚ | ੧੧੬੮ |
| ੨੬. ਸਾਰੰਗ | ਕਿਸੇ ਵੀ ਸਮੇਂ | ੧੧੯੭ |
| ੨੭. ਮਲਾਰ | ਰਾਤ ਦੇ ਤੀਜੇ ਪਹਿਰ | ੧੨੫੪ |
| ੨੮. ਕਾਨੜਾ | ਰਾਤ ਦੇ ਦੂਜੇ ਪਹਿਰ | ੧੨੯੪ |
| ੨੯. ਕਲਿਆਨ | ਰਾਤ ਦੇ ਪਹਿਲੇ ਪਹਿਰ | ੧੩੧੯ |
| ੩੦. ਪ੍ਰਭਾਤੀ | ਸਵੇਰ ਦੇ ਪਹਿਲੇ ਪਹਿਰ | ੧੩੨੭ |
| ੩੧. ਜੈਜਾਵੰਤੀ | ਰਾਤ ਦੇ ਦੂਜੇ ਪਹਿਰ | ੧੩੫੨ ਤੋਂ ੧੩੫੨ ਤੱਕ |

★★★



# ਗੁਰਬਾਣੀ ਦੀ ਤਰਤੀਬਤਾ

ਸਤਿਗੁਰਾਂ ਦੁਆਰਾ ਸੰਪਾਦਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਵੇਖਿਆ ਜਾ ਸਕਦਾ ਹੈ-

੧. ਅੰਗ ੧ ਤੋਂ ੧੩ ਤਕ ਤੇ ਨਿਤਨੇਮ ਦੀ ਬਾਣੀ 'ਜਪੁ' ਰਾਗੁ ਰਹਿਤ ਬਾਣੀ ਅਤੇ 'ਸੋ ਦਰੁ' ਤੇ 'ਸੋਹਿਲਾ' ਦੇ ਸ਼ਬਦ ਰਾਗਾਂ ਵਿਚ ਹਨ।

੨. ਅੰਗ ੧੪ ਤੋਂ ੧੩੫੨ ਤੱਕ ਗੁਰੂ ਅਰਜਨ ਦੇਵ ਜੀ ਦੁਆਰਾ ਇਸ ਵੱਡੇ ਹਿੱਸੇ ਨੂੰ ੩੦ ਰਾਗਾਂ ਵਿਚ ਵੰਡਿਆ ਗਿਆ। ਪਿਛੋਂ ਦਸਮੇਸ਼ ਪਿਤਾ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਜੀ ਦੀ ਬਾਣੀ ਰਾਗ ਜੈਜਾਵੰਤੀ ਅੰਦਰ ਦਰਜ ਕਰਕੇ ਰਾਗਾਂ ਦੀ ਗਿਣਤੀ ੩੧ ਕਰ ਦਿੱਤੀ ਜੋ ਸੰਪੂਰਨ ਬਾਣੀ ਰਾਗ ਬੱਧ ਬਾਣੀ ਹੈ।

੩. ਅੰਗ ੧੩੫੩ ਤੋਂ ੧੪੩੦ ਤਕ ਦੇ ਹਿੱਸੇ ਅੰਦਰ ਸਲੋਕ ਸਹਿਸਕ੍ਰਿਤੀ ਮਹਲਾ ੧ ਤੋਂ ਮ: ੫, ਸਲੋਕ ਭਗਤ ਕਬੀਰ ਅਤੇ ਫਰੀਦ ਜੀ, ਸਵੱਯੀਏ ਸ੍ਰੀ ਮੁਖਵਾਕ ਮਹਲਾ ੫ ਅਤੇ ਭੱਟਾਂ ਦੇ ਸਵੱਈਏ, ਵਾਰਾਂ ਤੇ ਵਧੀਕ ਬਾਣੀ ਦਰਜ ਕਰਕੇ ਸਲੋਕ ਮਹਲਾ ੯, ਮੁੰਦਾਵਣੀ ਮਹਲਾ ੫ ਤੇ ਰਾਗਮਾਲਾ ਬਾਣੀ ਦਰਜ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਕੀਤੀ।

ਬਾਣੀ ਦੇ ਆਰੰਭ ਜਾਂ ਫਿਰ ਰਾਗ ਦੀ ਆਰੰਭਤਾ ਸਮੇਂ ਮੰਗਲ ਦਰਜ ਕੀਤਾ ਗਿਆ ਹੈ ਜਿਸਦੇ ਵੱਖਰੇ-ਵੱਖਰੇ ਰੂਪ ਦਰਜ ਹਨ। ਸੰਪੂਰਨ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਹਰੇਕ ਵਾਰ ਦੀ ਪਉੜੀ ਦੇ ਨਾਲ ਸਬੰਧਤ ਸਲੋਕਾਂ ਨੂੰ ਥਾਂ ਦਿੱਤੀ। ਉਪ੍ਰੰਤ ਜੋ ਭੀ ਸਲੋਕ ਵਧੇ ਸਨ, ਉਨ੍ਹਾਂ ਸਾਰਿਆਂ ਨੂੰ ਇਕ ਥਾਂ ਇਕੱਤਰ ਕਰਕੇ, ਉਸਦਾ ਸਿਰਲੇਖ ਵਾਰਾਂ ਤੇ ਵਧੀਕ ਰਖਿਆ। ਇਸ ਤੋਂ ਇਲਾਵਾ ਦੁਪਦੇ, ਤਿਪਦੇ, ਚਉਪਦੇ, ਪੰਚਪਦੇ ਆਦਿ। ਫਿਰ ਛੰਤ ਅਤੇ ਲੰਮੇਰੀ ਬਾਣੀਆਂ ਜਿਵੇਂ ਬਾਰਹ ਮਾਹ (ਤੁਖਾਰੀ ਤੇ ਮਾਂਝ), ਬਾਵਨ ਅੱਖਰੀ, ਸਿੱਧ ਗੋਸਟਿ, ਸੁਖਮਨੀ, ਦਖਣੀ ਓਅੰਕਾਰ, ਥਿਤੀ ,ਪਟੀ ਆਦਿ। ਸ਼ਬਦਾਂ ਦੀ ਗਿਣਤੀ ਹਿੰਦਸਿਆਂ ਦੁਆਰਾ ਕੀਤੀ ਤਾਂ ਜੋ ਸ਼ਬਦਾਂ ਦੀ ਗਿਣਤੀ ਨੂੰ ਕੋਈ ਵੀ ਘਟਾ ਜਾਂ ਵਧਾ ਨਾ ਸਕੇ।

ਗੁਰੂ ਸਾਹਿਬ ਇਕ ਅਜਿਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨਾ ਚਾਹੁੰਦੇ ਸਨ ਜੋ ਜਾਤ-ਪਾਤ, ਛੂਤ-ਛਾਤ, ਧਰਮਾਂ, ਸਰਹੱਦਾਂ ਆਦਿਕ ਤੋਂ ਉਪਰ ਉੱਠ ਕੇ ਲੋਕਾਂ ਨੂੰ

ਸੇਧ ਦੇਵੇ। ਇਹ ਗੱਲ ਤਦੋਂ ਹੀ ਸੰਭਵ ਹੋ ਸਕਦੀ ਸੀ ਜੇਕਰ ਬਾਣੀਕਾਰ ਇਨ੍ਹਾਂ ਗੱਲਾਂ ਤੋਂ ਉਪਰ ਹੋਣ। ਇਸੇ ਕਾਰਨ ਗੁਰੂ ਸਾਹਿਬ ਜੀ ਨੇ ਜਾਤ-ਪਾਤ, ਛੂਤ-ਛਾਤ, ਧਰਮਾਂ ਅਤੇ ਸਰਹੱਦਾਂ ਆਦਿਕ ਦੀ ਹੱਦ ਤੋਂ ਉਪਰ ਉੱਠ ਕੇ ਜਿਥੇ ਆਪਣੀ ਬਾਣੀ ਅੰਕਿਤ ਕੀਤੀ, ਉਥੇ ਹਿੰਦੂ ਭਗਤਾਂ ਤੇ ਮੁਸਲਮਾਨ ਫਕੀਰਾਂ ਦੀ ਬਾਣੀ ਨੂੰ ਅੰਕਿਤ ਕੀਤਾ। ਜਿਥੇ ਭਗਤ ਰਵਿਦਾਸ ਜੀ ਚਮਾਰ ਜਾਤੀ ਨਾਲ ਸਬੰਧਤ ਹਨ, ਉਥੇ ਭਗਤ ਰਾਮਾਨੰਦ ਜੀ ਬ੍ਰਾਹਮਣ ਹਨ। ਇਸ ਸ੍ਰੀ ਗੁਰੂ ਗ੍ਰੰਥ ਵਿਚ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ ਪਰ ਇਨ੍ਹਾਂ ਦਾ ਪ੍ਰਗਟਾਅ ਗੁਰਮੁੱਖੀ ਲਿਪੀ ਵਿਚ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਹੇਠ ਲਿਖੇ ਬਾਣੀਕਾਰਾਂ ਦੀ ਬਾਣੀ ਹੈ :

ਗੁਰੂ ਸਾਹਿਬਾਨ ਦੀ ਬਾਣੀ, ਭਗਤਾਂ ਦੀ ਬਾਣੀ, ਭੱਟਾਂ ਦੇ ਸ੍ਵਯੇ ਅਤੇ ਗੁਰਸਿੱਖਾਂ ਦੀ ਬਾਣੀ।

ਬਾਣੀਕਾਰਾਂ ਨੂੰ ਹਰੇਕ ਰਾਗ ਦੇ ਸ਼ੁਰੂ ਹੋਣ ਤੇ ਇਕ ਕ੍ਰਮ ਵਿੱਚ ਰੱਖਿਆ ਹੈ।

## ਗੁਰੂ ਸਾਹਿਬਾਨ ਦੀ ਮੋਹਰ

ਗੁਰੂ ਸਾਹਿਬਾਨ ਦੀ ਸਮੁੱਚੀ ਬਾਣੀ 'ਨਾਨਕ' ਛਾਪ ਹੇਠ ਦਰਜ ਹੈ, ਪਰ ਇਹ ਦੱਸਣ ਲਈ ਕਿ ਇਹ ਬਾਣੀ ਕਿਸ ਗੁਰੂ ਸਾਹਿਬਾਨ ਦੀ ਹੈ, 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਭਗਤਾਂ, ਭੱਟਾਂ ਅਤੇ ਹੋਰ ਬਾਣੀਕਾਰਾਂ ਦੀ ਬਾਣੀ ਦੀ ਪਹਿਚਾਣ ਲਈ ਹਰੇਕ ਬਾਣੀਕਾਰ ਦਾ ਨਾਮ ਉਸ ਦੀ ਬਾਣੀ ਵਿਚ ਅੰਕਿਤ ਕੀਤਾ ਗਿਆ ਹੈ।

☆☆☆



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ

ਤਖ਼ਤ ਸ੍ਰੀ ਕੇਸਗੜ ਦੀ ਪਾਵਨ ਧਰਤੀ 'ਤੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕ ਵਾਰ ਸੁਭਾਇਮਾਨ ਸਨ। ਇੱਕ ਸਿੰਘ ਪੰਜ ਗ੍ਰੰਥੀ ਦਾ ਪਾਠ ਕਰ ਰਿਹਾ ਸੀ। ਦੱਖਣੀ ਓਅੰਕਾਰ ਬਾਣੀ ਪੜ੍ਹਦਿਆਂ ਬਾਣੀ ਗ਼ਲਤ ਪੜ੍ਹੀ। ਦੁਲਾਵਾਂ ਦੇ ਥਾਂ ਇਕ ਲਾਂਵ ਦਾ ਉਚਾਰਨ ਕੀਤਾ। ਕੈ ਦੇ ਥਾਂ ਕੇ ਪੜ੍ਹਿਆ। ਲਾਗੇ ਸੁਣ ਰਹੇ ਸਿੰਘ ਨੇ ਦੱਸਿਆ ਕਿ ਗ਼ਲਤ ਪੜ੍ਹ ਰਿਹਾ ਹੈਂ, ਕੈ ਪੜਨਾ ਕਰ। ਪਰ ਨਾ ਸ਼ੁੱਧ ਪੜ੍ਹਨ ਤੋਂ ਸਿਆਣੇ ਸਿੰਘ ਨੇ ਤਾੜਨਾ ਕੀਤੀ। ਉਸ ਗ਼ਲਤ ਪੜ੍ਹਨ ਵਾਲੇ ਸਿੰਘ ਨੇ ਦਸਮੇਸ਼ ਜੀ ਪਾਸ ਬੇਨਤੀ ਕੀਤੀ ਕਿ ਮੈਂ ਬਾਣੀ ਪੜ੍ਹਦਾ ਸੀ, ਇਸ ਸਿੰਘ ਨੇ ਮੈਨੂੰ ਤਾੜਿਆ ਹੈ। ਤਾਂ ਹਜ਼ੂਰ ਨੇ ਅਰਥ ਕਰਕੇ ਦੱਸਿਆ ਕਿ ਤੈਂ ਸਾਡਾ ਅੰਗ ਭੰਗ ਕੀਤਾ ਹੈ। ਗੁਰਬਾਣੀ ਗੁਰੂ ਸਰੂਪ ਹੈ, ਲਗਾਂ ਮਾਤ੍ਰਾਂ ਸਾਡੇ ਅੰਗ ਹਨ, ਸ਼ੁੱਧ ਪਾਠ ਹੈ। "ਕਰਤੇ ਕੀ ਮਿਤ ਕਰਤਾ ਜਾਣੈ॥ ਕੈ ਜਾਣੈ ਗੁਰ ਸੂਰਾ॥ ਸਿੰਘਾ ਤੈਂ ਕੈ ਦੇ ਥਾਂ ਕੇ ਪੜ੍ਹਿਆ ਹੈ, ਤਾਂ ਸਿੰਘਾਂ ਨੇ ਬੇਨਤੀ ਕੀਤੀ ਕਿ ਹਜ਼ੂਰ ਸਾਨੂੰ ਸ਼ੁੱਧ ਬਾਣੀ ਪੜ੍ਹਨੀ ਸਿਖਾਉ, ਨਾਲ ਅਰਥ ਵੀ ਪੜ੍ਹਾਉ ਤਾਂ ਗੁਰਦੇਵ ਨੇ ਬਚਨ ਕੀਤਾ ਸੀ ਕਿ ਜੰਗਾਂ ਜੁੱਧਾਂ ਤੋਂ ਵਿਹਲੇ ਹੋ ਕੇ ਪੜ੍ਹਾਵਾਂਗੇ। ਤਖ਼ਤ ਸ੍ਰੀ ਦਮਦਮਾ ਸਾਹਿਬ ਹਜ਼ੂਰ ਦੇ ਪਾਸ ਸਿੰਘਾਂ ਨੇ ਫੇਰ ਬੇਨਤੀ ਕੀਤੀ ਜੀ ਹੁਣ ਕਮਰਕਸਾ ਖੋਲ੍ਹ ਦਿੱਤਾ ਹੈ। ਆਪ ਜੀ ਵੇਹਲੇ ਹੋ ਕਿਰਪਾ ਕਰਕੇ ਸਾਨੂੰ ਬਾਣੀ ਸ਼ੁੱਧ ਪੜ੍ਹਨੀ ਸਿਖਾਉ ਨਾਲ ਅਰਥ ਪੜ੍ਹਾਉ। ਤਾਂ ਕਲਗੀਧਰ ਜੀ ਨੇ ਕਰਤਾਰਪੁਰ ਸਿੰਘ ਭੇਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਆਵਣ ਵਾਸਤੇ। ਅੱਗੋਂ ਧੀਰ ਮੱਲੀਆਂ ਸਰੂਪ ਦੇਣ ਤੋਂ ਇਨਕਾਰ ਕਰ ਦਿੱਤਾ। ਕਿਹਾ ਜੇ ਗੁਰੂ ਨਾਨਕ ਦਾ ਦਸਵਾਂ ਸਰੂਪ ਆਪ ਹਨ ਤਾਂ ਪੰਚਮ ਸਰੂਪ ਵਿਚ ਸਾਨੂੰ ਦਿੱਤਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਉਂ ਵਾਪਿਸ ਮੰਗ ਰਹੇ ਹਨ। ਆਪ ਸਮਰੱਥ ਗੁਰੂ ਹਨ ਤਾਂ ਨਵਾਂ ਸਰੂਪ ਲਿਖਾ ਲੈਣ, ਨਾਲੇ ਆਪ ਜੀ ਦੀ ਸਮਰਥਾ ਦਾ ਪਤਾ ਲੱਗ ਜਾਵੇਗਾ। ਸਿੰਘਾਂ ਨੇ ਵਾਪਿਸ ਆ ਕੇ ਹਜ਼ੂਰ ਨੂੰ ਤਲਵੰਡੀ ਸਾਬੋਕੇ ਸਾਰੀ ਗੱਲ ਦੱਸੀ। ਤਾਂ ਪਰਉਪਕਾਰੀ ਸਮਰੱਥ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਗਾ ਕੇ ਜਪੁ ਜੀ ਸਾਹਿਬ ਤੋਂ ਸ਼ੁਰੂ ਕਰਕੇ ਸਾਰੀ ਬਾਣੀ, ਸਮੇਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦੇ ਲਿਖਾਈ। ਪਹਿਲਾਂ ਪੰਚਮ ਪਾਤਿਸ਼ਾਹ ਵਾਲਾ ਸਰੂਪ ੩੦ ਰਾਗਾਂ ਵਿਚ ਬਾਣੀ ਦਰਜ ਹੈ। ਦਸਮ ਪਾਤਿਸ਼ਾਹ ਜੀ ਨੇ ੩੧ਵਾਂ ਰਾਗ ਜੈਜਾਵੰਤੀ ਰਾਗੁ ਜਿਸ ਵਿਚੋਂ ਨਿਰੋਲ ਬਾਣੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਹੈ। ਜਿਥੇ ਸਵੇਰ ਸਮੇਂ ਗੁਰਬਾਣੀ ਲਿਖਵਾਉਂਦੇ ਸਨ ਉਥੇ ਸ਼ਾਮਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਇਆ ਕਰਦੇ ਸਨ। ਸ਼ੁੱਧ ਪਾਠ ਕਰਨ ਅਤੇ ਅਰਥ ਪੜ੍ਹਨ ਵਾਲਿਆਂ ਦੀ ਗਿਣਤੀ ਉਸ ਸਮੇਂ ੪੮ ਮੰਨੀ ਹੈ। ਜੋ

ਦਸਮੇਸ਼ ਜੀ ਪਾਸੋਂ ਕਥਾ ਸੁਣ ਕੇ ਸਾਰੇ ਸਿੰਘ ਬਿਦੇਹ ਮੁਕਤ ਹੋ ਗਏ ਸਨ। ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪ ਗੁਰਬਾਣੀ ਦੇ ਅਰਥ ਪੜ੍ਹਾਏ ਤਖ਼ਤ ਸ੍ਰੀ ਦਮਦਮਾ ਸਾਹਿਬ। ਇਸ ਕਰਕੇ ਅਰਥ ਕਰਨ ਤੇ ਸ਼ੁੱਧ ਪਾਠ ਸਿਖਾਉਣ ਦੀ ਦਮਦਮੀ ਟਕਸਾਲ ਪ੍ਰਚਲਤ ਹੋਈ। ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਰਹਿ ਕੇ ਚਾਰ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖੇ। ਨਾਲ ਸਿੰਘਾਂ ਨੂੰ ਅਰਥ ਪੜ੍ਹਾਏ। ਭਾਈ ਮਨੀ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ ਦੀ ਸੇਵਾ ਕਰਦਿਆਂ ਨਾਲ ਅਰਥ ਪੜ੍ਹਾਉਣ ਦੀ ਸੇਵਾ ਵੀ ਨਿਭਾਈ, ਜਿਸ ਤੋਂ ਅੰਮ੍ਰਿਤਸਰੀ ਟਕਸਾਲ ਪ੍ਰਸਿੱਧ ਹੋਈ। ਤਖ਼ਤ ਸ੍ਰੀ ਦਮਦਮਾ ਸਾਹਿਬ ਬਾਬਾ ਦੀਪ ਸਿੰਘ ਜੀ ਦਾ ਖੂਹ ਲਗਾਇਆ ਮੌਜੂਦ ਹੈ। ਇਕ ਭੋਰਾ ਜਿਸ ਵਿਚ ਬੈਠ ਕੇ ਸਰੂਪ ਲਿਖੇ ਤੇ ਜਪ ਤਪ ਕਰਦੇ ਸਨ। ਇਕ ਉੱਚਾ ਬੁਰਜ ਬਾਬਾ ਜੀ ਨੇ ਬਣਾਇਆ ਹੈ। ਦਸਮ ਪਾਤਸ਼ਾਹ ਜੀ ਨੇ ਬਚਦੀਆਂ ਕਲਮਾਂ ਲਿਖਣਸਾਰ ਸਰੋਵਰ ਵਿਚ ਪਾ ਕੇ ਇਸ ਅਸਥਾਨ ਨੂੰ ਗੁਰੂ ਕੀ ਕਾਂਸੀ ਹੋਣ ਦਾ ਵਰ ਬਖ਼ਸ਼ਿਆ। ਜੋ ਹਜ਼ੂਰ ਦੇ ਬਚਨ ਸਾਕਾਰ ਹੋਇ ਹਨ।

੬ ਗੁਰੂ ਸਾਹਿਬਾਨ ਤੇ ੧੫ ਭਗਤ ਅਤੇ ਭੱਟਾਂ ਤੇ ਗੁਰਸਿੱਖਾਂ ਦੀ ਸਮੁੱਚੀ ਬਾਣੀ ਦਾ ਵੇਰਵਾ ਵਿਸਥਾਰ ਸਹਿਤ ਇਸ ਪ੍ਰਕਾਰ ਹੈ ਜੀ–

☆☆☆

# ਬਾਣੀ ਬਿਉਰਾ ਦੀ ਅਰੰਭਤਾ

## ਪਹਿਲੇ ਪਾਤਸ਼ਾਹ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤ੍ਰ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ। ਆਪ ਜੀ ਦੀ ਪਾਵਣ ਬਾਣੀ ਵਿਚ ੯੭੩ ਸ਼ਬਦ, ੧੯ ਰਾਗਾਂ ਵਿੱਚ ਆਏ ਹਨ।

੧. ਸ੍ਰੀ–ਜਪੁ ਜੀ ਸਾਹਿਬ, ਸੋਦਰ ਵਿੱਚ ੩, ਸੋਹਿਲੇ ਵਿਚ ੩, ੩੮ ਪਉੜੀਆਂ ਜਪੁ ਜੀ ੧ ਸਲੋਕ।

੨. ਸਿਰੀਰਾਗੁ ਪਹਰੇ ਗਿਣਤੀ ੨ ਹਨ।

੩. ਰਾਗ ਆਸਾ ਪੱਟੀ ੩੫ ਪਉੜੀਆਂ

੪. ਰਾਗ ਵਡਹੰਸ–ਅਲਾਹਣੀਆਂ ੪ ਸਲੋਕ ਸਹਸਕ੍ਰਿਤੀ, ੪ ਤੁਖਾਰੀ ਬਾਰਹਮਾਹਾ, ੧੭ ਪਉੜੀਆਂ।



੫. ਰਾਗ ਰਾਮਕਲੀ ਦੱਖਣੀ ਓਅੰਕਾਰ ੫੪ ਪਉੜੀਆਂ, ਸਿਧ ਗੋਸਟ ੭੩ ਪਉੜੀਆਂ ਤਿਲੰਗ, ਜਿਸ ਕੀਆ ਤਿਨ ਦੇਖਿਆ ੧੦ ਪਉੜੀਆਂ, ਬਿਲਾਵਲ ਥਿਤੀ ੨੦

੬. ਰਾਗ ਮਾਰੂ ਸੋਲਹੇ ੨੨, ਕੁਚੱਜੀ–ਸੁਚੱਜੀ ੨ (ਉਪਰਲਾ ਸਾਰਾ ਜੋੜ ੨੮੮)

| ਗਿਣਤੀ | ਰਾਗ | ਸ਼ਬਦ | ਅਸ਼ਟਪਦੀਆਂ | ਛੰਤ |
|---|---|---|---|---|
| ੧. | ਸਿਰੀਰਾਗੁ | ੩੩ | ੧੮ | — |
| ੨. | ਮਾਂਝ | — | ੧ | — |
| ੩. | ਗਉੜੀ | ੨੦ | ੧੮ | ੨ |
| ੪. | ਆਸਾ | ੪੦ | ੨੨ | ੫ |
| ੫. | ਗੂਜਰੀ | ੨ | ੫ | — |
| ੬. | ਵਡਹੰਸ | ੩ | — | ੨ |
| ੭. | ਸੋਰਠਿ | ੧੨ | ੪ | — |
| ੮. | ਧਨਾਸਰੀ | ੮ | ੨ | ੩ |
| ੯. | ਤਿਲੰਗ | ੫ | — | — |
| ੧੦. | ਸੂਹੀ | ੯ | ੫ | ੫ |
| ੧੧. | ਬਿਲਾਵਲ | ੪ | ੨ | ੨ |
| ੧੨. | ਰਾਮਕਲੀ | ੧੧ | ੯ | — |
| ੧੩. | ਮਾਰੂ | ੧੨ | ੧੧ | — |
| ੧੪. | ਤੁਖਾਰੀ | — | — | ੬ |
| ੧੫. | ਭੈਰਉ | ੮ | ੧ | — |
| ੧੬. | ਬਸੰਤ | ੧੦ | ੮ | — |
| ੧੭. | ਸਾਰੰਗ | ੩ | ੨ | — |
| ੧੮. | ਮਲਾਰ | ੯ | ੫ | — |
| ੧੯. | ਪ੍ਰਭਾਤੀ | ੧੭ | ੭ | — |
| | **ਜੋੜ** | **੨੦੯** | **੧੨੦** | **੨੫** |

| ਗਿਣਤੀ | ਰਾਗਾਂ ਦੀਆਂ ਵਾਰਾਂ | ਸਲੋਕ | ਪਉੜੀਆਂ |
|---|---|---|---|
| ੧. | ਸਿਰੀ ਰਾਗ ਕੀ ਵਾਰ | ੭ | — |
| ੨. | ਮਾਝ ਕੀ ਵਾਰ | ੪੬ | ੨੭ |
| ੩. | ਆਸਾ ਕੀ ਵਾਰ | ੪੪ | ੨੪ |
| ੪. | ਬਿਹਾਗੜਾ ਕੀ ਵਾਰ | ੫ | — |
| ੫. | ਵਡਹੰਸ ਕੀ ਵਾਰ | ੩ | — |
| ੬. | ਸੋਰਠਿ ਕੀ ਵਾਰ | ੨ | — |
| ੭. | ਸੂਹੀ ਕੀ ਵਾਰ | ੨੧ | — |
| ੮. | ਬਿਲਾਵਲ ਕੀ ਵਾਰ | ੨ | — |
| ੯. | ਰਾਮਕਲੀ ਕੀ ਵਾਰ | ੧੯ | — |
| ੧੦. | ਮਾਰੂ ਕੀ ਵਾਰ | ੧੮ | — |
| ੧੧. | ਸਾਰੰਗ ਕੀ ਵਾਰ | ੩੩ | — |
| ੧੨. | ਮਲਾਰ ਕੀ ਵਾਰ | ੨੪ | ੨੭ |
| ੧੩. | ਵਾਰਾਂ ਤੇ ਵਧੀਕ | ੩੨ | — |
| | ਜੋੜ | ੨੫੬ | ੭੮ |
| | ਕੁੱਲ ਜੋੜ = | | ੬੭੩ |

ਸਲੋਕ ਨੰ: ੩੨-ਮਾਰੂ ਕੀ ਵਾਰ ੩ ਦੀ ਪਉੜੀ ਨੰ: ੬ ਦੇ ਨਾਲ ਦੂਜਾ।

ਸਲੋਕ ਨੰ: ੧੧੩-ਸਿਰੀਰਾਗ ਕੀ ਵਾਰ ਪਉੜੀ ੨ ਦੇ ਨਾਲ ਪਹਿਲਾ।

ਸਲੋਕ ਨੰ: ੧੨੦-ਸਲੋਕ ਨੰ: ੧੮, ਵਾਰਾਂ ਤੇ ਵਧੀਕ ਵਿੱਚ।

ਸਲੋਕ ਨੰ: ੧੨੪-ਸਿਰੀਰਾਗ ਕੀ ਵਾਰ ਪਉੜੀ ਨੰ: ੨੦ ਦੇ ਨਾਲ ਦੂਜਾ।

ਭਗਤ ਫਰੀਦ ਜੀ ਦੇ ਸਲੋਕਾਂ ਵਿੱਚ ਨੰ: ੩੨, ੧੧੩, ੧੨੦, ੧੨੪ ਗੁਰੂ ਨਾਨਕ ਦੇਵ ਜੀ ਦੇ ਹਨ, ਪਰ ਇਹ ਚਾਰੇ ਸਲੋਕ ਹੋਰ ਥਾਂ ਭੀ ਦਰਜ ਮਿਲਦੇ ਹਨ। ਇਸ ਲਈ ਇਹ ਗਿਣਤੀ ਵਿਚ ਨਹੀਂ ਲਏ।



# ਦੂਜੇ ਪਾਤਸ਼ਾਹ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪਵਿੱਤਰ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ-

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪਵਿੱਤਰ ਬਾਣੀ ਸਿਰਫ ਸਲੋਕ ਹੀ ਹਨ, ਜੋ ਗਿਣਤੀ ਵਿਚ ੬੩ ਹਨ।

| | |
|---|---|
| ੧. ਸਿਰੀਰਾਗ ਕੀ ਵਾਰ ਵਿੱਚ | ੨ ਸਲੋਕ |
| ੨. ਮਾਝ ਕੀ ਵਾਰ ਵਿੱਚ | ੧੨ ਸਲੋਕ |
| ੩. ਆਸਾ ਕੀ ਵਾਰ ਵਿੱਚ | ੧੫ ਸਲੋਕ |
| ੪. ਸੋਰਠਿ ਕੀ ਵਾਰ ਵਿੱਚ | ੧ ਸਲੋਕ |
| ੫. ਸੂਹੀ ਕੀ ਵਾਰ ਵਿੱਚ | ੧੧ ਸਲੋਕ |
| ੬. ਰਾਮਕਲੀ ਕੀ ਵਾਰ ਵਿੱਚ | ੭ ਸਲੋਕ |
| ੭. ਮਾਰੂ ਕੀ ਵਾਰ ਵਿੱਚ | ੧ ਸਲੋਕ |
| ੮. ਸਾਰੰਗ ਕੀ ਵਾਰ ਵਿੱਚ | ੯ ਸਲੋਕ |
| ੯. ਮਲਾਰ ਕੀ ਵਾਰ ਵਿੱਚ | ੫ ਸਲੋਕ |
| **ਕੁਲ ਜੋੜ** | **੬੩ ਸਲੋਕ** |

★★★

# ਤੀਜੇ ਪਾਤਿਸ਼ਾਹ ਜੀ ਦੀ
# ਸਮੁੱਚੀ ਬਾਣੀ ਦਾ ਵੇਰਵਾ

ਸ੍ਰੀ ਗੁਰੂ ਅਮਰਦਾਸ ਜੀ ਦੀ ਪਵਿੱਤਰ ਬਾਣੀ ਹੇਠ ਲਿਖੇ ੧੭ ਰਾਗਾਂ ਵਿੱਚ ਇਸ ਪ੍ਰਕਾਰ ਆਈ ਹੈ–

| ਗਿਣਤੀ | ਰਾਗ ਦਾ ਨਾਮ | ਸ਼ਬਦ | ਅਸਟਪਦੀਆਂ | ਛੰਤ |
|---|---|---|---|---|
| ੧. | ਸਿਰੀਰਾਗੁ | ੩੧ | ੮ | — |
| ੨. | ਮਾਂਝ | — | ੩੨ | — |
| ੩. | ਗਉੜੀ | ੧੮ | ੯ | ੫ |
| ੪. | ਆਸਾ | ੧੩ | ੧੫ | ੨ |
| ੫. | ਗੂਜਰੀ | ੭ | ੧ | — |
| ੬. | ਵਡਹੰਸ | ੯ | ੨ | ੬ |
| ੭. | ਸੋਰਠਿ | ੧੨ | ੩ | — |
| ੮. | ਧਨਾਸਰੀ | ੯ | — | — |
| ੯. | ਸੂਹੀ | — | ੪ | ੭ |
| ੧੦. | ਬਿਲਾਵਲ | ੬ | ੧ | — |
| ੧੧. | ਰਾਮਕਲੀ | ੧ | ੫ | — |
| ੧੨. | ਮਾਰੂ | ੫ | ੧ | — |
| ੧੩. | ਭੈਰਉ | ੨੧ | ੨ | — |
| ੧੪. | ਬਸੰਤ | ੨੦ | — | — |
| ੧੫. | ਸਾਰੰਗ | — | ੩ | — |
| ੧੬. | ਮਲਾਰ | ੧੩ | ੩ | — |
| ੧੭. | ਪ੍ਰਭਾਤੀ | ੭ | ੨ | — |
| | ਜੋੜ— | ੧੭੨ | ੯੧ | ੨੦ |



ਆਸਾ ਰਾਗ ਵਿੱਚ– ਪੱਟੀ ੧੮ ਪਉੜੀਆਂ।
ਰਾਗ ਵਡਹੰਸ ਵਿੱਚ– ਅਲਾਹਣੀਆਂ ੪ ਸ਼ਬਦ।
ਰਾਗ ਬਿਲਾਵਲ ਵਿੱਚ– ਵਾਰ ਸਤ, ਦਸ-ਦਸ ਬੰਦਾਂ ਦੇ ਦੋ ਸ਼ਬਦ ੨੦ ਬੰਦ ਬਣੇ।
ਰਾਗ ਰਾਮਕਲੀ ਵਿੱਚ– ਅਨੰਦੁ, ੪੦ ਪਉੜੀਆਂ।
ਰਾਗ ਮਾਰੂ ਵਿੱਚ– ਸੋਲਹੇ, ੨੪ ਸ਼ਬਦ। **ਜੋੜ ੧੦੬**

## ਗੂਜਰੀ ਦੀ ਵਾਰ, ਸੂਹੀ ਅਤੇ ਰਾਮਕਲੀ ਤੇ ਮਾਰੂ ਦੀ ਵਾਰ।

ਇਹਨਾਂ ਚਾਰ ਵਾਰਾਂ ਵਿੱਚ ਪਉੜੀਆਂ ਦੀ ਗਿਣਤੀ ਇਸ ਪ੍ਰਕਾਰ ਹੈ–

| | | |
|---|---|---|
| ਗੂਜਰੀ ਦੀ ਪਹਿਲੀ ਵਾਰ | ਅੰਦਰ | ੨੨ਪਉੜੀਆਂ |
| ਸੂਹੀ ਦੀ ਵਾਰ | ਅੰਦਰ | ੨੦ ਪਉੜੀਆਂ |
| ਰਾਗ ਰਾਮਕਲੀ ਦੀ ਪਹਿਲੀ ਵਾਰ | ਅੰਦਰ | ੨੧ ਪਉੜੀਆਂ |
| ਰਾਗ ਮਾਰੂ ਦੀ ਪਹਿਲੀ ਵਾਰ | ਅੰਦਰ | ੨੨ ਪਉੜੀਆਂ |
| **ਕੁੱਲ ਗਿਣਤੀ** | **ਪਉੜੀਆਂ** | **੮੫** |

ਵਾਰਾਂ ਦੀਆਂ ਪਉੜੀਆਂ ਦੇ ਨਾਲ ਦਰਜ ਹੋਏ ਸ੍ਰੀ ਗੁਰੂ ਅਮਰਦਾਸ ਜੀ ਦੇ ਸਲੋਕਾਂ ਦੀ ਸਾਰੀ ਗਿਣਤੀ ੩੪੩ ਹੈ ਅਤੇ ਬਾਕੀ ਸਲੋਕ ਵਾਰਾਂ ਤੇ ਵਧੀਕ ਅੰਦਰ ੬੭ ਸਲੋਕ ਅੰਕਿਤ ਹਨ। ਇੱਕ ਸਲੋਕ ਸ੍ਰੀ ਗੁਰੂ ਲਾਨਕ ਦੇਵ ਜੀ ਦੇ ਵਾਰਾਂ ਤੇ ਵਧੀਕ ਸਲੋਕਾਂ ਵਿੱਚ ਨੰਬਰ ੨੭ ਉਤੇ ਦਰਜ ਹੈ। ਇਹਨਾਂ ਸਾਰੇ ਸਲੋਕਾਂ ਦਾ ਜੋੜ ੪੧੧ ਬਣਿਆ ਹੈ। ਭਗਤ ਕਬੀਰ ਜੀ ਸਲੋਕ ਨੰ: ੮੨੦, ਵਿੱਚ ੧ ਸਲੋਕ ਹੈ। ਭਗਤ ਕਬੀਰ ਜੀ ਸਲੋਕਾਂ ਵਿੱਚ ਸਲੋਕਾਂ ਨੰ: ੧੩, ੫੨, ੧੦੪, ੧੨੨, ੧੮੩, ਇਹ ੫ ਸਲੋਕ ਗੁਰੂ ਅਮਰਦਾਸ ਜੀ ਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਕੁਲ ਜੋੜ ੮੯੧ ਬਣਦਾ ਹੈ

★★★

# ਚੌਥੇ ਪਾਤਿਸ਼ਾਹ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ

ਸੋਢੀ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਪਵਿੱਤਰ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਇਸ ਪ੍ਰਕਾਰ ਆਉਂਦੀ ਹੈ-

| ਗਿਣਤੀ | ਰਾਗ | ਸ਼ਬਦ | ਅਸਟਪਦੀਆਂ | ਛੰਤ | ਸਲੋਕ |
|---|---|---|---|---|---|
| ੧. | ਸਿਰੀਰਾਗੁ | ੬ | — | ੧ | — |
| ੨. | ਮਾਂਝ | ੭ | ੧ | — | ੨ |
| ੩. | ਗਉੜੀ | ੩੨ | — | — | ੫੩ |
| ੪. | ਆਸਾ | ੧੬ | — | ੧੪ | — |
| ੫. | ਗੂਜਰੀ | ੭ | ੧ | — | — |
| ੬. | ਦੇਵਗੰਧਾਰੀ | ੬ | — | — | — |
| ੭. | ਬਿਹਾਗੜਾ | — | ੭ | ੬ | ੨ |
| ੮. | ਵਡਹੰਸ | ੩ | — | ੪ | — |
| ੯. | ਸੋਰਠਿ | ੯ | — | — | ੭ |
| ੧੦. | ਧਨਾਸਰੀ | ੧੩ | — | ੧ | — |
| ੧੧. | ਜੈਤਸਰੀ | ੧੧ | — | — | — |
| ੧੨. | ਟੋਡੀ | ੧ | — | — | — |
| ੧੩. | ਬੈਰਾੜੀ | ੬ | — | — | — |
| ੧੪. | ਤਿਲੰਗ | ੨ | — | — | — |
| ੧੫. | ਸੂਹੀ | ੧੫ | ੨ | ੬ | — |



| ਗਿਣਤੀ | ਰਾਗ | ਸ਼ਬਦ | ਅਸ਼ਟਪਦੀਆਂ | ਛੰਤ | ਸਲੋਕ |
|---|---|---|---|---|---|
| ੧੬. | ਬਿਲਾਵਲ | ੭ | ੬ | ੨ | ੧ |
| ੧੭. | ਗੋਂਡ | ੬ | — | — | — |
| ੧੮. | ਰਾਮਕਲੀ | ੬ | — | — | — |
| ੧੯. | ਨਟ ਨਾਰਾਇਣ | ੯ | ੬ | — | — |
| ੨੦. | ਮਾਲੀ ਗਉੜਾ | ੬ | — | — | — |
| ੨੧. | ਮਾਰੂ | ੮ | — | — | ੩ |
| ੨੨. | ਤੁਖਾਰੀ | — | — | ੪ | — |
| ੨੩. | ਕੇਦਾਰਾ | ੨ | — | — | — |
| ੨੪. | ਭੈਰਉ | ੭ | — | — | — |
| ੨੫. | ਬਸੰਤ | ੭ | ੧ | — | — |
| ੨੬. | ਸਾਰੰਗ | ੧੩ | — | — | ੬ |
| ੨੭. | ਮਲਾਰ | ੯ | — | — | — |
| ੨੮. | ਕਾਨੜਾ | ੧੨ | ੬ | — | ੩੦ |
| ੨੯. | ਕਲਿਆਣ | ੭ | ੬ | — | — |
| ੩੦. | ਪ੍ਰਭਾਤੀ | ੭ | — | — | — |
| | ਵਾਰਾਂ ਤੇ ਵਧੀਕ | — | — | — | ੩੦ |
| | ਜੋੜ—੨੪੦ | | ੩੬ | ੩੮ | ੧੩੪ |

ਸ੍ਰੀ ਗੁਰੂ ਰਾਮਦਾਸ ਜੀ ਦੀਆਂ ੮ ਵਾਰਾਂ ਵਿਚ ਪਉੜੀਆਂ ਇਸ ਪ੍ਰਕਾਰ ਹਨः-

| | |
|---|---|
| ਸਿਰੀਰਾਗੁ ਦੀ ਵਾਰ ਵਿਚ ਪਉੜੀਆਂ | ੨੧ |
| ਗਉੜੀ ਕੀ ਵਾਰ ਵਿਚ ਪਉੜੀਆਂ | ੨੮ |
| ਬਿਹਾਗੜਾ ਕੀ ਵਾਰ ਵਿਚ ਪਉੜੀਆਂ | ੨੧ |
| ਵਡਹੰਸ ਦੀ ਵਾਰ ਵਿੱਚ ਪਉੜੀਆਂ | ੨੧ |

| | | | |
|---|---|---|---|
| ਸੋਰਠਿ ਕੀ ਵਾਰ ਵਿੱਚ ਪਉੜੀਆਂ | | | ੨੯ |
| ਬਿਲਾਵਲ ਕੀ ਵਾਰ ਵਿੱਚ ਪਉੜੀਆਂ | | | ੧੩ |
| ਸਾਰੰਗ ਕੀ ਵਾਰ ਵਿਚ ਪਉੜੀਆਂ | | | ੩੬ |
| ਕਾਨੜਾ ਕੀ ਵਾਰ ਵਿੱਚ ਪਉੜੀਆਂ | | | ੧੫ |
| | | ਜੋੜ | ੧੮੪ |

| | | | |
|---|---|---|---|
| ਸਿਰੀਰਾਗੁ | ਪਹਰੇ | ੧ | ਸ਼ਬਦ |
| ਸਿਰੀਰਾਗੁ | ਵਣਜਾਰਾ | ੧ | ਸ਼ਬਦ |
| ਗਉੜੀ | ਕਰਹਲੇ | ੨ | ਸ਼ਬਦ |
| ਵਡਹੰਸ | ਘੋੜੀਆਂ | ੨ | ਸ਼ਬਦ |
| ਮਾਰੂ | ਸੋਲਹੇ | ੨ | ਸ਼ਬਦ |
| | ਜੋੜ | ੮ | |

ਸ੍ਰੀ ਗੁਰੂ ਰਾਮਦਾਸ ਜੀ ਦੀਆਂ ੮ ਵਾਰਾਂ ਵਿਚ ਆਏ ਸਲੋਕਾਂ ਦੀ ਗਿਣਤੀ ੧੦੫ ਹੈ ਅਤੇ ਵਾਰਾਂ ਤੇ ਵਧੀਕ ਵਿਚ ਸਲੋਕਾਂ ਦੀ ਗਿਣਤੀ ੩੦ ਹੈ।

ਜੋੜ ੧੩੫ ਸਲੋਕ ਹਨ।

ਸਾਰਾ ਜੋੜ ਇਸ ਪ੍ਰਕਾਰ ਹੈ-

ਸ਼ਬਦ ੨੪੦ ਅਸਟਪਦੀਆਂ ੨੯- ਛੰਤ ੩੮ ਵਾਰਾਂ ਦੀਆਂ ਪਉੜੀਆਂ ੧੮੪, ਸਲੋਕ ੧੩੫, ਪਹਰੇ ੧ ਸ਼ਬਦ, ਵਣਜਾਰਾ ੧ ਸ਼ਬਦ, ਕਰਹਲੇ ੨ ਸ਼ਬਦ, ਘੋੜੀਆਂ ੨ ਸ਼ਬਦ, ਸੋਲਹੇ ੨ ਸ਼ਬਦ, ਸੋਦਰ ੩ ਸ਼ਬਦ, ਸੋਹਿਲਾ ੧ ਸ਼ਬਦ।

ਸ੍ਰੀ ਗੁਰੂ ਰਾਮਦਾਸ ਜੀ ਦੀ ਪਵਿੱਤ੍ਰ ਬਾਣੀ ਦਾ ਕੁਲ ਜੋੜ ੬੩੮ ਸ਼ਬਦ।

★★★



# ਪੰਜਵੇਂ ਪਾਤਿਸ਼ਾਹ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ

ਸਿਰੀਰਾਗੁ ਪਹਰੇ ੧ ਸ਼ਬਦ ਦੀਆਂ ੫ ਪਉੜੀਆਂ ਹਨ।

| | |
|---|---|
| ਰਾਗ ਮਾਝ ਬਾਰਹ ਮਾਹਾ | ੧੪ ਪਉੜੀਆਂ |
| ਦਿਨ ਰੈਣ | ੪ ਪਉੜੀਆਂ |
| ਗਉੜੀ ਬਾਵਨ ਅੱਖਰੀ | ੫੭ ਸਲੋਕ ਅਤੇ ੫੫ ਪਉੜੀਆਂ ਹਨ |
| ਸੁਖਮਨੀ ਸਾਹਿਬ | ੨੪ ਸਲੋਕ ਅਤੇ ੨੪ ਅਸਟਪਦੀਆਂ ਹਨ |
| ਰਾਗ ਆਸਾ ਬਿਰਹੜੇ | ੩ ਸ਼ਬਦ ਹਨ ਪਰ ਪਉੜੀਆਂ ੨੪ ਹਨ |
| ਰਾਗ ਸੂਹੀ ਗੁਨਵੰਤੀ | ੧ ਸ਼ਬਦ |
| ਰਾਗ ਮਾਰੂ ਅੰਜਲੀਆਂ | ੧੬ ਪਉੜੀਆਂ |
| ਸੋਲਹੇ | ੧੪ ਸ਼ਬਦ |
| ਜੋੜ | ੨੫੫ |
| ਸਲੋਕ ਸਹਸਕ੍ਰਿਤੀ | ੬੭ ਸਲੋਕ ਹਨ |
| ਗਾਥਾ | ੨੪ ਸਲੋਕ |
| ਫੁਨਹੇ | ੨੩ |
| ਚਉਬੋਲੇ | ੧੧ |
| ਸਵੱਯੇ | ੯ |
| ਸਵੱਯੇ | ੧੧ |
| ਜੋੜ | ੧੪੫ |

| ਗਿਣਤੀ | ਰਾਗ | ਸ਼ਬਦ | ਅਸਟਪਦੀਆਂ | ਛੰਤ |
|---|---|---|---|---|
| ੧. | ਸਿਰੀਰਾਗੁ | ੩੦ | ੨ | ੨ |
| ੨. | ਮਾਂਝ | ੪੩ | ੫ | -- |
| ੩. | ਗਉੜੀ | ੧੭੨ | ੧੫ | ੪ |
| ੪. | ਆਸਾ | ੧੬੩ | ੨ | ੧੪ |
| ੫. | ਗੂਜਰੀ | ੩੨ | ੨ | -- |
| ੬. | ਦੇਵ ਗੰਧਾਰੀ | ੩੮ | -- | -- |
| ੭. | ਬਿਹਾਗੜਾ | ੧ | -- | ੯ |
| ੮. | ਵਡਹੰਸ | ੯ | -- | ੩ |
| ੯. | ਸੋਰਠਿ | ੯੪ | ੩ | -- |
| ੧੦. | ਧਨਾਸਰੀ | ੫੮ | ੧ | ੧ |
| ੧੧. | ਜੈਤਸਰੀ | ੧੩ | -- | ੩ |
| ੧੨. | ਟੋਡੀ | ੩੦ | -- | -- |
| ੧੩. | ਬੈਰਾੜੀ | ੧ | -- | -- |
| ੧੪. | ਤਿਲੰਗ | ੫ | -- | -- |
| ੧੫. | ਸੂਹੀ | ੫੮ | ੫ | ੧੧ |
| ੧੬. | ਬਿਲਾਵਲ | ੧੨੯ | ੨ | ੫ |
| ੧੭. | ਗੋਂਡ | ੨੨ | ੧ | -- |
| ੧੮. | ਰਾਮਕਲੀ | ੬੦ | ੮ | ੬ |
| ੧੯. | ਨਟ ਨਾਰਾਇਣ | ੧੦ | -- | -- |
| ੨੦. | ਮਾਲੀ ਗਉੜਾ | ੮ | -- | -- |
| ੨੧. | ਮਾਰੂ | ੩੨ | ੬ | -- |
| ੨੨. | ਤੁਖਾਰੀ | -- | -- | ੧ |
| ੨੩. | ਕੇਦਾਰਾ | ੧੫ | -- | ੧ |
| ੨੪. | ਭੈਰਉ | ੫੭ | ੩ | -- |



| ਗਿਣਤੀ | ਰਾਗ | ਸ਼ਬਦ | ਅਸਟਪਦੀਆਂ | ਛੰਤ |
|---|---|---|---|---|
| ੨੫. | ਬਸੰਤ | ੨੧ | ੨ | -- |
| ੨੬. | ਸਾਰੰਗ | ੧੩੯ | ੨ | -- |
| ੨੭. | ਮਲਾਰ | ੩੦ | -- | ੧ |
| ੨੮. | ਕਾਨੜਾ | ੫੦ | -- | ੧ |
| ੨੯. | ਕਲਿਆਣ | ੧੦ | -- | -- |
| ੩੦ | ਪ੍ਰਭਾਤੀ | ੧੫ | ੩ | -- |
| | ਜੋੜ | ੧੩੪੫ | ੬੨ | ੬੨ |

## ਵਾਰਾਂ ਦੀਆਂ ਪਉੜੀਆਂ ਅਤੇ ਸਲੋਕ

| | | |
|---|---|---|
| ਸਿਰੀਰਾਗੁ ਦੀ ਵਾਰ | -- | ੧ |
| ਗਉੜੀ ਵਾਰ ਮ: ੪ | ੫ | ੮ |
| ਗਉੜੀ ਦੀ ਵਾਰ ਮ: ੫ | ੨੧ | ੪੨ |
| ਗੂਜਰੀ ਦੀ ਵਾਰ | ੨੧ | ੪੨ |
| ਬਿਹਾਗੜੇ ਦੀ ਵਾਰ | -- | ੨ |
| ਜੈਤਸਰੀ ਦੀ ਵਾਰ | ੨੦ | ੪੦ |
| ਰਾਮਕਲੀ ਦੀ ਵਾਰ | ੨੨ | ੪੪ |
| ਮਾਰੂ ਦੀ ਵਾਰ ਮ: ੩ | -- | ੨ |
| ਮਾਰੂ ਦੀ ਵਾਰ | ੨੩: ੫ | ੬੯ |
| ਬਸੰਤ ਦੀ ਵਾਰ | ੩ | -- |
| ਸਾਰੰਗ ਕੀ ਵਾਰ | ੧ | ੩ |
| ਮਲਾਰ ਕੀ ਵਾਰ | ੧ | ੨ |
| ਵਾਰਾਂ ਤੇ ਵਧੀਕ | -- | ੨੨ |
| | ਜੋੜ—੧-੧੭ | ਜੋੜ—੨੭੭ |

## ਸਲੋਕ ਭਗਤ ਕਬੀਰ ਜੀ ਵਿਚ

ਸਲੋਕ ਨੰ: ੨੦੯, ੨੧੦, ੨੧੧, ੨੧੪, ੨੨੧, ੫ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ।

## ਸਲੋਕ ਭਗਤ ਫਰੀਦ ਜੀ ਵਿਚ

ਸਲੋਕ ਨੰ: ੭੫, ੮੨, ੮੩, ੧੦੫, ੧੦੮, ੧੦੯, ੧੧੦, ੧੧੧, ਇਹ ੮ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ।

ਉਪਰੋਕਤ ਜੋੜ ੧੩ ਸਲੋਕ ਹਨ।

ਕੁਝ ਸਲੋਕਾਂ ਦਾ ਜੋੜ ੨੯੦ ਹੈ।

ਸਿਰੀਰਾਗੁ ਮ: ੫ ਪੈ ਪਾਇ ਮਨਾਈ ਸੋਇ ਜੀਉ ਦੀਆਂ ੨੧ ਪਉੜੀਆਂ, ਸੋਦਰ ਦੇ ਦੋ ਸ਼ਬਦ, ਸੋਹਿਲਾ ਸਾਹਿਬ ਦਾ ੧ ਸ਼ਬਦ, ਮੁੰਦਾਵਣੀ ਤੇਰਾ ਕੀਤਾ ਜਾਤੋ ਨਾਹੀ ੧ ਸ਼ਬਦ, ਰਾਗ ਮਾਲਾ ੧, ਸਿਰੀਰਾਗੁ ਵਿਚ ੫ ਡਖਣੇ ਸਲੋਕ, ੫ ਛੰਤ ਇਸ ਸ਼ਬਦ ਵਿੱਚ ਹਨ। (ਕੁਲ ਜੋੜ ੨੩੧੨ ਸ਼ਬਦ ਹਨ)

★★★



## ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਹੇਠ ਲਿਖੇ ੧੫ ਰਾਗਾਂ ਵਿੱਚ ਅੰਕਿਤ ਹੈ-

| ਗਿਣਤੀ | ਰਾਗੁ | ਸ਼ਬਦ |
|---|---|---|
| ੧. | ਗਉੜੀ | ੯ ਸ਼ਬਦ |
| ੨. | ਆਸਾ | ੧ ਸ਼ਬਦ |
| ੩. | ਦੇਵ ਗੰਧਾਰੀ | ੩ ਸ਼ਬਦ |
| ੪. | ਬਿਹਾਗੜਾ | ੧ ਸ਼ਬਦ |
| ੫. | ਸੋਰਠਿ | ੧੨ ਸ਼ਬਦ |
| ੬. | ਧਨਾਸਰੀ | ੪ ਸ਼ਬਦ |
| ੭. | ਜੈਤਸਰੀ | ੩ ਸ਼ਬਦ |
| ੮. | ਟੋਡੀ | ੧ ਸ਼ਬਦ |
| ੯. | ਤਿਲੰਗ | ੩ ਸ਼ਬਦ |
| ੧੦. | ਬਿਲਾਵਲੁ | ੩ ਸ਼ਬਦ |
| ੧੧. | ਰਾਮਕਲੀ | ੩ ਸ਼ਬਦ |
| ੧੨. | ਮਾਰੂ | ੩ ਸ਼ਬਦ |
| ੧੩. | ਬਸੰਤ | ੫ ਸ਼ਬਦ |
| ੧੪. | ਸਾਰੰਗ | ੪ ਸ਼ਬਦ |
| ੧੫. | ਜੈਜਾਵੰਤੀ | ੪ ਸ਼ਬਦ |
| | | ਜੋੜ—੫੯ |

ਮਹਲਾ ੯ ਗੁਣ ਗੋਬਿੰਦ ਗਾਇਓ ਨਹੀ ੫੭ ਸਲੋਕ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅਖ਼ੀਰ ਭੋਗ ਦੇ ਸਲੋਕ ਕਰਕੇ ਪ੍ਰਸਿੱਧ ਹਨ। ਇਹ ਉਪਰਲਾ ਜੋੜ ੧੧੬ ਬਣਦਾ ਹੈ, ਪਰ ੧੧੫ ਸ਼ਬਦ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਡਾ: ਸਰਬਜਿੰਦਰ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਨੇ ਧੁਰ ਕੀ ਬਾਣੀ ਸੰਪਾਦਨ ਜੁਗਤ, ਅੰਦਰ ਦਿੱਤੇ ਹਨ, ਇਸ ਕਰਕੇ ਜੋ ਇਕ ਸਲੋਕ ਵਧਿਆ ਹੈ ਗਿਣਤੀ ਵਿੱਚ ਉਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਵਿਦਵਾਨ ਸੰਪ੍ਰਦਾਈ ਮੰਨਦੇ ਹਨ। ਪਰ ਤਲਵਾੜਾ ਜੀ ਨੇ ਬਾਣੀ ਬਿਉਰਾ ਵਿੱਚ ਗੁਰੂ ਤੇਗ਼ ਬਹਾਦਰ ਜੀ ਦੀ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ, ਗੁਰੂ ਗ੍ਰੰਥ ਸਾਹਿਬ ਸੰਪਾਦਨਾ ਅਤੇ ਬਾਣੀਕਾਰ ਪੁਸਤਕ ਵਿੱਚ ਵੀ ੧੧੬ ਸ਼ਬਦ ਗੁਰੂ ਤੇਗ਼ ਬਹਾਦਰ ਜੀ ਦੇ ਲਿਖੇ ਹਨ :

☆☆☆



# ਭਗਤ ਕਬੀਰ ਜੀ ਦੀ ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ | ਰਾਗੁ | ਗਿਣਤੀ ਸ਼ਬਦ |
|---|---|---|
| ੧. | ਸਿਰੀਰਾਗੁ | ੨ |
| ੨. | ਗਉੜੀ | ੧੪੩ |
| ੩. | ਆਸਾ ਰਾਗੁ | ੩੭ |
| ੪. | ਗੂਜਰੀ ਰਾਗੁ | ੨ |
| ੫. | ਸੋਰਠਿ ਰਾਗੁ | ੧੧ |
| ੬. | ਧਨਾਸਰੀ ਰਾਗੁ | ੫ |
| ੭. | ਤਿਲੰਗ ਰਾਗੁ | ੧ |
| ੮. | ਸੂਹੀ ਰਾਗੁ | ੫ |
| ੯. | ਬਿਲਾਵਲੁ ਰਾਗੁ | ੧੨ |
| ੧੦. | ਗੌਂਡ ਰਾਗੁ | ੧੧ |
| ੧੧. | ਰਾਮਕਲੀ ਰਾਗੁ | ੧੪ |
| ੧੨. | ਮਾਰੂ ਰਾਗੁ | ੧੩ |
| ੧੩. | ਕੇਦਾਰਾ ਰਾਗੁ | ੬ |
| ੧੪. | ਭੈਰਉ ਰਾਗੁ | ੧੯ |
| ੧੫. | ਬਸੰਤ ਰਾਗੁ | ੮ |
| ੧੬. | ਸਾਰਗੁ ਰਾਗੁ | ੩ |
| ੧੭. | ਪ੍ਰਭਾਤੀ ਰਾਗੁ | ੫ |
| | | ਜੋੜ—੨੯੭ |
| | ਸਲੋਕ ਕਬੀਰ ਕੇ | ੨੩੭ |
| | ਥਿਤੀ ਗਉੜੀ | ੧ |
| | ਗੂਜਰੀ ਕੀ ਵਾਰ | ੧ |
| | ਬਿਹਾਗੜੇ ਕੀ ਵਾਰ | ੧ |
| | | ਜੋੜ—੨੪੦ |
| | ਭਗਤ ਕਬੀਰ ਜੀ ਦੀ ਬਾਣੀ ਕੁੱਲ ਜੋੜ | ੫੩੭ ਸ਼ਬਦ ਸਲੋਕ |

# ਭਗਤ ਨਾਮਦੇਵ ਜੀ ਦੀ
# ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਗਉੜੀ ਰਾਗੁ | ੧ |
| ੨. ਆਸਾ ਰਾਗੁ | ੫ |
| ੩. ਗੂਜਰੀ ਰਾਗੁ | ੨ |
| ੪. ਸੋਰਠਿ ਰਾਗੁ | ੩ |
| ੫. ਧਨਾਸਰੀ ਰਾਗੁ | ੫ |
| ੬. ਟੋਡੀ ਰਾਗੁ | ੩ |
| ੭. ਤਿਲੰਗ ਰਾਗੁ | ੨ |
| ੮. ਬਿਲਾਵਲੁ ਰਾਗੁ | ੧ |
| ੯. ਗੋਂਡ ਰਾਗੁ | ੭ |
| ੧੦. ਰਾਮਕਲੀ ਰਾਗੁ | ੪ |
| ੧੧. ਮਾਲੀ ਗਉੜਾ ਰਾਗੁ | ੩ |
| ੧੨. ਮਾਰੂ ਰਾਗੁ | ੧ |
| ੧੩. ਭੈਰਉ ਰਾਗੁ | ੧੨ |
| ੧੪. ਬਸੰਤ ਰਾਗੁ | ੩ |
| ੧੫. ਸਾਰਗੁ ਰਾਗੁ | ੩ |
| ੧੬. ਮਲਾਰ ਰਾਗੁ | ੨ |
| ੧੭. ਕਾਨੜਾ ਰਾਗੁ | ੧ |
| ੧੮. ਪ੍ਰਭਾਤੀ ਰਾਗੁ | ੩ |

ਕੁਲ ਜੋੜ—੬੧ ਸ਼ਬਦ



# ਭਗਤ ਰਵਿਦਾਸ ਜੀ ਦੀ
# ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਸਿਰੀ ਰਾਗੁ | ੧ |
| ੨. ਗਉੜੀ ਰਾਗੁ | ੫ |
| ੩. ਆਸਾ ਰਾਗੁ | ੬ |
| ੪. ਗੂਜਰੀ ਰਾਗੁ | ੧ |
| ੫. ਸੋਰਠਿ ਰਾਗੁ | ੭ |
| ੬. ਧਨਾਸਰੀ ਰਾਗੁ | ੩ |
| ੭. ਜੈਤਸਰੀ ਰਾਗੁ | ੧ |
| ੮. ਸੂਹੀ ਰਾਗੁ | ੩ |
| ੯. ਬਿਲਾਵਲ ਰਾਗੁ | ੨ |
| ੧੦. ਗੋਂਡ ਰਾਗੁ | ੨ |
| ੧੧. ਰਾਮਕਲੀ ਰਾਗੁ | ੧ |
| ੧੨. ਮਾਰੂ ਰਾਗੁ | ੨ |
| ੧੩. ਕੇਦਾਰਾ ਰਾਗੁ | ੧ |
| ੧੪. ਭੈਰਉ ਰਾਗੁ | ੧ |
| ੧੫. ਬਸੰਤ ਰਾਗੁ | ੧ |
| ੧੬. ਮਲਾਰ ਰਾਗੁ | ੩ |

ਕੁਲ ਜੋੜ—੪੦ ਸ਼ਬਦ

## ਭਗਤ ਰਾਮਾ ਨੰਦ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਬਸੰਤ ਰਾਗੁ | ੧ |

ਕੁਲ ਜੋੜ—੧ ਸ਼ਬਦ

## ਭਗਤ ਜੈ ਦੇਵ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਗੂਜਰੀ ਰਾਗੁ | ੧ |
| ੨. ਮਾਰੂ ਰਾਗੁ | ੧ |

ਕੁਲ ਜੋੜ—੨ ਸ਼ਬਦ

## ਭਗਤ ਤ੍ਰਿਲੋਚਨ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਸਿਰੀਰਾਗੁ | ੧ |
| ੨. ਗੂਜਰੀ ਰਾਗੁ | ੨ |
| ੩. ਧਨਾਸਰੀ ਰਾਗੁ | ੧ |

ਕੁਲ ਜੋੜ—੪ ਸ਼ਬਦ



## ਭਗਤ ਧੰਨਾ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਆਸਾ ਰਾਗੁ | ੨ |
| ੨. ਧਨਾਸਰੀ ਰਾਗੁ | ੧ |

ਕੁਲ ਜੋੜ—੩ ਸ਼ਬਦ

## ਭਗਤ ਸੈਣ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਧਨਾਸਰੀ ਰਾਗੁ | ੧ |

ਕੁਲ ਜੋੜ—੧ ਸ਼ਬਦ

## ਭਗਤ ਪੀਪਾ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਧਨਾਸਰੀ ਰਾਗੁ | ੧ |

ਕੁਲ ਜੋੜ—੧ ਸ਼ਬਦ

## ਭਗਤ ਭੀਖਨ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਸੋਰਠਿ ਰਾਗੁ | ੨ |

ਕੁਲ ਜੋੜ—੨ ਸ਼ਬਦ

## ਭਗਤ ਸਧਨਾ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਬਿਲਾਵਲੁ ਰਾਗੁ | ੧ |

ਕੁਲ ਜੋੜ—੧ ਸ਼ਬਦ

## ਭਗਤ ਪਰਮਾਨੰਦ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਸਾਰਗੁ | ੧ |

ਕੁਲ ਜੋੜ—੧ ਸ਼ਬਦ



## ਭਗਤ ਬੇਣੀ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਸਿਰੀਰਾਗੁ | ੧ |
| ੨. ਰਾਮਕਲੀ ਰਾਗੁ | ੧ |
| ੩. ਪਰਭਾਤੀ ਰਾਗੁ | ੧ |

ਕੁਲ ਜੋੜ—੩ ਸ਼ਬਦ

## ਭਗਤ ਫਰੀਦ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਆਸਾ ਰਾਗੁ | ੨ |
| ੨. ਸੂਹੀ ਰਾਗੁ | ੨ |
| ੩. ਸਲੋਕ | ੧੧੨ ਸਲੋਕ |

ਕੁਲ ਜੋੜ—੧੧੬ ਸਲੋਕ ਤੇ ਸ਼ਬਦ

## ਭਗਤ ਸੂਰਦਾਸ ਜੀ ਦੀ
## ਸਮੁੱਚੀ ਬਾਣੀ ਦਾ ਵੇਰਵਾ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ਸਾਰੰਗ ਰਾਗ | ੧ ਪੰਗਤੀ |

ਕੁਲ ਜੋੜ—੧ ਪੰਗਤੀ

# ਸਮੁੱਚੀ ਭੱਟ ਬਾਣੀ ਦਾ ਵੇਰਵਾ

ਭੱਟਾਂ ਦੀ ਗਿਣਤੀ ਦੇ ਸਬੰਧ ਵਿਚ ਪ੍ਰਾਚੀਨ ਅਤੇ ਨਵੀਨ ਵਿਦਵਾਨਾਂ ਵਿੱਚ ਭਿੰਨਤਾ ਹੈ। ਪ੍ਰਾਚੀਨ ਵਿਦਵਾਨ ੧੭ ਭੱਟ ਮੰਨਦੇ ਹਨ। ਨਵੀਨ ਵਿਦਵਾਨ ੧੧ ਭੱਟ ਮੰਨਦੇ ਹਨ, ਜਿਸ ਦਾ ਵੱਖ-ਵੱਖ ਨਿਰਣਾ ਇਸ ਪ੍ਰਕਾਰ ਹੈ-

| ਗਿਣਤੀ ਭੱਟ | ਗਿਣਤੀ ਸਵਈਏ |
|---|---|
| ੧. ਭੱਟ ਕੱਲ੍ਹ ਜੀ | ੪੯ |
| ੨. ਭੱਟ ਕੱਲ੍ਹਸਹਾਰ ਜੀ | ੪ |
| ੩. ਭੱਟ ਟਲ੍ਹ ਜੀ | ੧ |
| ੪. ਭੱਟ ਜਾਲਪ ਜੀ | ੪ |
| ੩. ਭੱਟ ਜਲ੍ਹ ਜੀ | ੧ |
| ੬. ਭੱਟ ਕੀਰਤ ਜੀ | ੮ |
| ੭. ਭੱਟ ਸਲ੍ਹ ਜੀ | ੩ |
| ੮. ਭੱਟ ਭਲ੍ਹ ਜੀ | ੧ |
| ੯. ਭੱਟ ਨਲ੍ਹ ਜੀ | ੬ |
| ੧੦. ਭੱਟ ਭਿਖਾ ਜੀ | ੨ |
| ੧੧. ਭੱਟ ਜਲਣ ਜੀ | ੧ |
| ੧੨. ਭੱਟ ਦਾਸ ਜੀ | ੧੪ |
| ੧੩. ਭੱਟ ਗਯੰਦ ਜੀ | ੫ |
| ੧੪. ਭੱਟ ਗੰਗਾ ਜੀ | ੭ |
| ੧੩. ਭੱਟ ਮਥਰਾ ਜੀ | ੧੦ |
| ੧੬. ਭੱਟ ਬਲ੍ਹ ਜੀ | ੫ |
| ੧੭. ਭੱਟ ਹਰਬੰਸ ਜੀ | ੨ |
| | ਕੁਲ ਜੋੜ—੧੨੩ |



| ਗਿਣਤੀ ਭੱਟ | ਗਿਣਤੀ ਸਵਈਏ |
|---|---|
| ੧. ਭੱਟ ਕੱਲ੍ਹਸਹਾਰ ਜੀ | ੫੪ |
| ੨. ਭੱਟ ਜਾਲਪ ਜੀ | ੫ |
| ੩. ਭੱਟ ਕੀਰਤ ਜੀ | ੮ |
| ੪. ਭੱਟ ਭਿਖਾ ਜੀ | ੨ |
| ੩. ਭੱਟ ਸਲ੍ਹ ਜੀ | ੩ |
| ੬. ਭੱਟ ਭਲ੍ਹ ਜੀ | ੧ |
| ੭. ਭੱਟ ਨਲ੍ਹ ਜੀ | ੧੬ |
| ੮. ਭੱਟ ਗਯੰਦ ਜੀ | ੧੩ |
| ੯. ਭੱਟ ਮਥਰਾ ਜੀ | ੧੪ |
| ੧੦. ਭੱਟ ਬਲ੍ਹ ਜੀ | ੫ |
| ੧੧. ਭੱਟ ਹਰਬੰਸ ਜੀ | ੨ |
| | ਕੁਲ ਜੋੜ—੧੨੩ |

# ਤਿੰਨ ਗੁਰਸਿੱਖਾਂ ਦੀ ਬਾਣੀ ਦਾ ਵੇਰਵਾ

(੧) ਰਾਇ ਬਲਵੰਡ ਜੀ ਗੁਰੂ ਕਾ ਕੀਰਤਨੀਆ

| ਗਿਣਤੀ ਰਾਗੁ | ਗਿਣਤੀ ਸ਼ਬਦ |
|---|---|
| ੧. ਰਾਮਕਲੀ ਰਾਗੁ ਕੀ ਤੀਜੀ ਵਾਰ ਦੀਆਂ | ੫ ਪਉੜੀਆਂ। |

(੨) ਭਾਈ ਸੱਤਾ ਜੀ ਗੁਰੂ ਕਾ ਕੀਰਤਨੀਆ

| ਗਿਣਤੀ ਰਾਗ | ਗਿਣਤੀ ਸ਼ਬਦ |
|---|---|
| ੧.ਰਾਮਕਲੀ ਰਾਗੁ ਕੀ ਤੀਜੀ ਵਾਰ ਦੀਆਂ | ੩ ਪਉੜੀਆਂ। |

(੩) ਬਾਬਾ ਸੁੰਦਰ ਜੀ

| ਗਿਣਤੀ ਰਾਗ | ਗਿਣਤੀ ਸ਼ਬਦ |
|---|---|
| ੧. ਰਾਮਕਲੀ ਰਾਗੁ ਅੰਦਰ ਸੱਦ ਨਾਮੇ ਬਾਣੀ | ੬ ਪਉੜੀਆਂ |

ਨੋਟ :-ਨਵੀਨ ਵਿਦਵਾਨ ਚੌਥੇ ਭਾਈ ਮਰਦਾਨਾ ਜੀ ਦੀ ਬਾਣੀ ਮੰਨਦੇ ਹਨ, ਪਰ ਪ੍ਰਾਚੀਨ ਸੰਪ੍ਰਦਾਈ ਵਿਦਵਾਨ ਇਸ ਗੱਲ ਨਾਲ ਸਹਿਮਤਿ ਨਹੀਂ ਹਨ। ਪ੍ਰਾਚੀਨ ਵਿਦਵਾਨ ਤੇ ਸੰਪ੍ਰਦਾ ਦਮਦਮੀ ਟਕਸਾਲ ਤਿੰਨ ਗੁਰਸਿਖਾਂ ਦੀ ਬਾਣੀ ਹੀ ਮੰਨਦੇ ਹਨ। ਗੁਰੂ ਗ੍ਰੰਥ ਸਾਹਿਬ ਸੰਪਾਦਨਾ ਅਤੇ ਬਾਣੀਕਾਰ, ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਭੀ ਤਿੰਨ ਗੁਰਸਿੱਖ ਮੰਨੇ ਹਨ।

# ਬਾਣੀ ਬਿਉਰਾ ਸਮੁੱਚੀ ਬਾਣੀ ਦਾ

ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਬੀੜ ਨੂੰ ਸਮਝਣ ਵਾਸਤੇ ਅਤੇ ਦਮਦਮੀ ਬੀੜ ਨੂੰ ਜਾਨਣ ਵਾਸਤੇ ਗਿਣਤੀ ਤੇ ਤਰਤੀਬਤਾ ਇਸ ਤਰ੍ਹਾਂ ਹੈ : ਅੰਗ ੧ ਤੇ ੧੩ ਤੱਕ ਜਪੁ ਜੀ ਸਾਹਿਬ, ਸੋ ਦਰੁ ਦੇ ਸ਼ਬਦ ਤੇ ਸੋਹਿਲਾ ਨਾਮੇ ਬਾਣੀ ਦਰਜ ਕੀਤੀ। ਅੰਗ ੧੪ ਤੋਂ ੧੩੩੨ ਤੱਕ ਗੁਰੂ ਅਰਜਨ ਦੇਵ ਜੀ ਨੇ ੩੦ ਰਾਗਾਂ ਵਿੱਚ ਲਿਖਵਾਈ ਹੈ। ਅੰਗ ੧੩੩੩ ਤੋਂ ੧੪੩੦ ਤੱਕ ਸਹਸਕ੍ਰਿਤੀ, ਸਲੋਕ ਭਗਤ ਕਬੀਰ ਤੇ ਫਰੀਦ ਜੀ, ਸਵੱਈਏ ਸਾਰੇ, ਵਾਰਾਂ ਤੇ ਵਧੀਕ, ਮੁੰਦਾਵਣੀ ਤੇ ਰਾਗਮਾਲਾ ਲਿਖਾ ਕੇ ਸੰਪੂਰਨ ਕੀਤਾ ਸੀ।

ਨੋਟ : ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਲਿਖਾ ਕੇ ਤੇ ਜੈਜਾਵੰਤੀ ਰਾਗ ਲਿਖਾ ਕੇ ਰਾਗਾਂ ਦੀ ਗਿਣਤੀ ੩੧ ਕਰ ਦਿੱਤੀ। ਭੋਗ ਦੇ ਸਲੋਕ ਮਹਲਾ ੯ ਦੇ ਵੀ ਲਿਖਵਾਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਦੀ ਤਰਤੀਬਤਾ ਗੁਰੂ ਸਾਹਿਬਾਨਾਂ ਦੀ ਬਾਣੀ, ਭਗਤਾਂ ਦੀ ਬਾਣੀ ਤੇ ਭੱਟਾਂ ਦੇ ਸਵੱਈਏ ਤੇ ਗੁਰਸਿੱਖਾਂ ਦੀ ਬਾਣੀ, ਗੁਰੂ ਨਾਨਕ ਦੇਵ ਜੀ ਦੀ ਬਾਣੀ ੯੭੩ ਸ਼ਬਦ ਹਨ। ਦੂਸਰੇ ਗੁਰੂ ਜੀ ਦੀ ਬਾਣੀ ੬੩ ਸਲੋਕ ਹਨ। ਤੀਸਰੇ ਗੁਰੂ ਜੀ ਦੀ ਬਾਣੀ ੮੯੧ ਸ਼ਬਦ ਹਨ। ਚੌਥੇ ਗੁਰੂ ਜੀ ਦੀ ਬਾਣੀ ੬੩੮ ਸ਼ਬਦ ਹਨ। ਪੰਜਵੇਂ ਗੁਰੂ ਜੀ ਦੀ ਬਾਣੀ ੨੩੧੨ ਸ਼ਬਦ ਹਨ। ਨੌਵੇਂ ਗੁਰੂ ਜੀ ਦੀ ਬਾਣੀ ੧੧੬ ਸ਼ਬਦ ਹਨ ਅਤੇ ੬ ਗੁਰੂ ਸਾਹਿਬਾਨ ਦੀ ਬਾਣੀ ਦਾ ਕੁੱਲ ਜੋੜ ੪੯੯੩ ਸ਼ਬਦ ਬਣਦੇ ਹਨ ਅਤੇ ੧੫ ਭਗਤਾਂ ਦੀ ਬਾਣੀ ੭੭੪ ਸ਼ਬਦ ਹਨ ਅਤੇ ਭੱਟਾਂ ਦੀ ਬਾਣੀ ੧੨੩ ਸਵੱਈਏ ਹਨ। ਤਿੰਨ ਗੁਰਸਿੱਖਾਂ ਦੀ ਬਾਣੀ ਦੇ ੧੪ ਸ਼ਬਦ ਹਨ। ਦਮਦਮੀ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕੁੱਲ ਜੋੜ ੫੯੧੬ ਸ਼ਬਦ ਬਣਦਾ ਹੈ। ਪੰਜਵੇਂ ਪਾਤਿਸ਼ਾਹ ਵਾਲੇ ਸਰੂਪ ਦੇ ਕੁਲ ਸ਼ਬਦ ੫੮੦੦ ਜੋੜ ਬਣਦਾ ਹੈ। ਭਾਵ ਪੰਜ ਹਜ਼ਾਰ ੮ ਸੌ ਸ਼ਬਦ ਬਣਦਾ ਹੈ। ਆਦਿ ਬੀੜ ਜੋ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ ਸੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ

ਵਿਸ਼ਵ ਦੇ ਧਰਮਾਂ ਦੇ ਇਤਿਹਾਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਕਿਸੇ ਇਕ ਕੌਮ ਤੀਕ ਸੀਮਤ ਨਾ ਹੋ ਕੇ ਪੂਰੀ ਮਾਨਵ ਜਾਤੀ ਦੇ ਭਲੇ ਲਈ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਪੂਰੀ ਮਨੁੱਖਤਾ ਦੇ ਨੈਤਿਕ ਤੇ ਅਧਿਆਤਮਿਕ ਕਲਿਆਣ ਲਈ ਹੈ। ਇਸ ਦੇ ਸਰੂਪ ਦੀ ਸਿਰਜਨਾ ਸਮੂਹ ਮਾਨਵਤਾ ਨੂੰ ਸਾਂਝੀਵਾਲਤਾ ਦਾ ਸੁਨੇਹਾ ਦੇਣ ਹਿਤ ਕੀਤੀ ਗਈ ਹੈ। ਇਸ ਵਿਚ ਗੁਰੂ ਪਾਤਸ਼ਾਹਾਂ ਤੋਂ ਇਲਾਵਾ ਵਿਭਿੰਨ ਪ੍ਰਾਂਤਾਂ, ਵੱਖ-ਵੱਖ



ਸੰਪ੍ਰਦਾਵਾਂ, ਅੱਡ-ਅੱਡ ਸੰਸਕ੍ਰਿਤੀਆਂ ਨਾਲ ਸੰਬੰਧਿਤ ਹਿੰਦੂ ਸੰਤਾਂ, ਭਗਤਾਂ ਅਤੇ ਮੁਸਲਮਾਨ ਫ਼ਕੀਰਾਂ ਦੀ ਅਧਿਆਤਮਕ ਤਦਰੂਪਤਾ ਤੋਂ ਉਤਪੰਨ ਅਧਿਆਤਮਕ ਅਨੁਭਵ ਦੀ ਰਚਨਾ ਨੂੰ ਗੁਰਬਾਣੀ ਤੁਲ ਸਵੀਕਾਰ ਕੀਤਾ ਗਿਆ ਹੈ, ਪਰ ਜੋ ਧੁਰ ਕੀ ਬਾਣੀ ਦੇ ਆਸ਼ੇ ਅਨੁਸਾਰ ਸੀ, ਉਸ ਨੂੰ ਗੁਰਬਾਣੀ ਦਾ ਦਰਜਾ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਮਹਾਂਪੁਰਸ਼ਾਂ ਦੀ ਪਵਿੱਤਰ ਬਾਣੀ ਸੰਮਿਲਤ ਹੈ, ਉਹਨ੍ਹਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਜਾਣਿਆ ਜਾ ਸਕਦਾ ਹੈ :

(ੳ) ਬਾਣੀ ਗੁਰੂ ਪਾਤਸ਼ਾਹ।

(ਅ) ਭਗਤ

(ੲ) ਗੁਰੂ ਪਾਤਸ਼ਾਹ ਦੇ ਨਿਕਟਵਰਤੀ ਸਿੱਖ ਕੀਰਤਨਕਾਰ ਤੇ ਭੱਟ।

ਪਰ ਬਹੁ ਗਿਣਤੀ ਦੇ ਵਿਦਵਾਨਾਂ ਨੇ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੈ : (ੳ) ਗੁਰੂ ਪਾਤਸ਼ਾਹ ਜੀ। (ਅ) ਭਗਤਾਂ ਦੀ ਬਾਣੀ। (ੲ) ਭੱਟਾਂ ਦੇ ਸਵਈਏ। (ਸ) ਗੁਰਸਿੱਖਾਂ ਦੀ ਬਾਣੀ। ਪਰ ਇਸ ਪ੍ਰਕਾਰ ਵੀ ਵੰਡ ਕਰ ਸਕਦੇ ਹਾਂ, ਜੋ ਪੰਜ ਸ਼੍ਰੇਣੀਆਂ ਵਿਚ ਵੰਡਿਆ ਜਾਵੇਗਾ : (ੳ) ਗੁਰੂ ਸਾਹਿਬਾਨ ਜੋ ੬ ਸਰੂਪਾਂ ਵਿੱਚ ਬਾਣੀ ਉਚਾਰੀ (ਅ) ੧੫ ਭਗਤਾਂ ਦੀ ਬਾਣੀ (ੲ) ਭੱਟਾਂ ਦੇ ਸਵੱਈਏ।(ਸ) ਗੁਰੂ ਕੇ ਕੀਰਤਨੀਏ ਰਾਇ ਬਲਵੰਡ ਤੇ ਸੱਤਾ ਦੀ ਬਾਣੀ ਜੋ ਰਾਗੁ ਰਾਮਕਲੀ ਦੀ ਵਾਰ ਹੈ। (ਹ) ਗੁਰੂ ਕੀ ਅੰਸੁ ਵੰਸੁ ਬਾਬਾ ਸੁੰਦਰ ਜੀ ਦੀ ਬਾਣੀ ਜੋ ਰਾਮਕਲੀ ਸੱਦ ਕਰਕੇ ਜਾਣੀ ਜਾਂਦੀ ਹੈ। ਕਈ ਵਿਦਵਾਨ ਚੌਥੇ ਸਿਖ ਭਾਈ ਮਰਦਾਨਾ ਜੀ ਦੀ ਬਾਣੀ ਮੰਨਦੇ ਹਨ। ਪਰ ਇਹ ਗੁਰੂ ਨਾਨਕ ਦੇਵ ਜੀ ਦੀ ਹੀ ਬਾਣੀ ਹੈ, ਮਰਦਾਨੇ ਨੂੰ ਸੰਬੋਧਨ ਕਰਕੇ ਉਪਦੇਸ਼ ਦਿੱਤਾ ਹੈ ਅਤੇ ਸਤਿਕਾਰ ਦਿੱਤਾ ਹੈ।

☆☆☆

# ਵੱਖ-ਵੱਖ ਵਿਦਵਾਨਾਂ ਵਲੋਂ ਬਾਣੀ ਬਿਉਰਾ

ਗੁਰੂ ਗ੍ਰੰਥ ਸਾਹਿਬ ਸੰਪਾਦਨਾ ਅਤੇ ਬਾਣੀਕਾਰ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਅਨੁਸਾਰ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ-

| | | |
|---|---|---|
| ਗੁਰੂ ਨਾਨਕ ਦੇਵ ਜੀ ਦੀ ਬਾਣੀ | ੯੭੩ ਸ਼ਬਦ | ੧੯ ਰਾਗਾਂ ਵਿਚ |
| ਗੁਰੂ ਅੰਗਦ ਦੇਵ ਜੀ ਦੀ ਬਾਣੀ | ੬੩ ਸਲੋਕ | |
| ਗੁਰੂ ਅਮਰਦਾਸ ਜੀ ਦੀ ਬਾਣੀ | ੮੯੧ ਸ਼ਬਦ | ੧੭ ਰਾਗਾਂ ਵਿਚ |
| ਗੁਰੂ ਰਾਮਦਾਸ ਜੀ ਦੀ ਬਾਣੀ | ੬੪੪ ਸ਼ਬਦ | ੩੦ ਰਾਗਾਂ ਵਿਚੋਂ |
| ਗੁਰੂ ਅਰਜਨ ਦੇਵ ਜੀ ਦੀ ਬਾਣੀ | ੨੩੧੩ ਸ਼ਬਦ | ੩੦ ਰਾਗਾਂ ਵਿੱਚ |
| ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ | ੧੧੬ ਸ਼ਬਦ | ੧੫ ਰਾਗਾਂ ਵਿਚ |
| ਭਗਤ ਕਬੀਰ ਜੀ ਦੀ ਬਾਣੀ | ੫੩੭ ਸ਼ਬਦ | ੧੬ ਰਾਗਾਂ ਵਿਚ |
| ਭਗਤ ਨਾਮਦੇਵ ਜੀ ਦੀ ਬਾਣੀ | ੬੧ ਸ਼ਬਦ | ੧੮ ਰਾਗਾਂ ਵਿਚ |
| ਭਗਤ ਰਵਿਦਾਸ ਜੀ ਦੀ ਬਾਣੀ | ੪੦ ਸ਼ਬਦ | ੧੬ ਰਾਗਾਂ ਵਿਚ |
| ਭਗਤ ਰਾਮਾਨੰਦ ਜੀ ਦੀ ਬਾਣੀ | ੧ ਸ਼ਬਦ ਬਸੰਤ ਰਾਗ | |
| ਭਗਤ ਜੈ ਦੇਵ ਜੀ ਦੀ ਬਾਣੀ | ੨ ਸ਼ਬਦ | ੨ ਰਾਗਾਂ ਵਿਚ |
| ਭਗਤ ਤ੍ਰਿਲੋਚਨ ਜੀ ਦੀ ਬਾਣੀ | ੪ ਸ਼ਬਦ | ੩ ਰਾਗਾਂ ਵਿਚ |
| ਭਗਤ ਧੰਨਾ ਜੀ ਦੀ ਬਾਣੀ | ੩ ਸ਼ਬਦ | ੨ ਰਾਗਾਂ ਵਿਚ |
| ਭਗਤ ਸੈਣ ਜੀ ਦੀ ਬਾਣੀ | ੧ ਸ਼ਬਦ ਧਨਾਸਰੀ ਰਾਗੁ | |



| | |
|---|---|
| ਭਗਤ ਪੀਪਾ ਜੀ ਦੀ ਬਾਣੀ | ੧ ਸ਼ਬਦ ਧਨਾਸਰੀ ਰਾਗੁ |
| ਭਗਤ ਭੀਖਨ ਜੀ ਦੀ ਬਾਣੀ | ੨ ਸ਼ਬਦ ਸੋਰਠਿ ਰਾਗੁ |
| ਭਗਤ ਸਧਨਾ ਜੀ ਦੀ ਬਾਣੀ | ੧ ਸ਼ਬਦ ਬਿਲਾਵਲ ਰਾਗੁ ਵਿਚ |
| ਭਗਤ ਪਰਮਾਨੰਦ ਜੀ ਦੀ ਬਾਣੀ | ੧ ਸ਼ਬਦ ਸਾਰੰਗ ਰਾਗੁ |
| ਭਗਤ ਸੂਰਦਾਸ ਜੀ ਦੀ ਬਾਣੀ | ੧ ਸ਼ਬਦ ਸਾਰੰਗ ਰਾਗੁ |
| ਭਗਤ ਬੇਣੀ ਜੀ ਦੀ ਬਾਣੀ | ੩ ਸ਼ਬਦ ੩ ਰਾਗਾਂ ਵਿਚ |
| ਭਗਤ ਫਰੀਦ ਜੀ ਦੀ ਬਾਣੀ | ੧੧੬ ਸਲੋਕ ਹਨ ੨ ਰਾਗਾਂ ਵਿਚ |
| ੧੧ ਭੱਟਾਂ ਦੀ ਕੁਲ ਬਾਣੀ | ੧੨੩ |
| ਰਾਇ ਬਲਵੰਡ ਜੀ ਦੀ ਬਾਣੀ | ੫ ਪਉੜੀਆਂ |
| ਸੱਤਾ ਜੀ ਦੀ ਬਾਣੀ | ੩ ਪਉੜੀਆਂ ਹਨ |
| ਬਾਬਾ ਸੁੰਦਰ ਜੀ ਦੀ ਬਾਣੀ | ੬ ਪਦੇ ਹਨ |
| ਉਪਰਲਾ ਕੁਲ ਜੋੜ | ੫੯੧੧ ਸ਼ਬਦ ਹਨ। |

## ਡਾ. ਸਰਬਜਿੰਦਰ ਸਿੰਘ ਧੁਰ ਕੀ ਬਾਣੀ ਸੰਪਾਦਨ ਜੁਗਤ ਅਨੁਸਾਰ ਬਾਣੀ ਦਾ ਵੇਰਵਾ

| | | |
|---|---|---|
| ਗੁਰੂ ਨਾਨਕ ਦੇਵ ਜੀ ਦੀ ਬਾਣੀ | ੯੭੪ ਸ਼ਬਦ | ੧੯ ਰਾਗਾਂ ਵਿਚ |
| ਗੁਰੂ ਅੰਗਦ ਦੇਵ ਜੀ ਦੀ ਬਾਣੀ | ੬੩ ਸਲੋਕ | |
| ਗੁਰੂ ਅਮਰਦਾਸ ਜੀ ਦੀ ਬਾਣੀ | ੮੬੯ ਸ਼ਬਦ | ੧੭ ਰਾਗਾਂ ਵਿਚੋਂ |
| ਗੁਰੂ ਰਾਮਦਾਸ ਜੀ ਦੀ ਬਾਣੀ | ੬੩੮ ਸ਼ਬਦ | ੩੦ ਰਾਗਾਂ ਵਿਚ |
| ਗੁਰੂ ਅਰਜਨ ਦੇਵ ਜੀ ਦੀ ਬਾਣੀ | ੨੩੧੨ ਸ਼ਬਦ | ੩੦ ਰਾਗਾਂ ਵਿਚੋਂ |
| ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ | ੧੧੫ ਸ਼ਬਦ | ੧੫ ਰਾਗਾਂ ਵਿਚੋਂ |
| ਭਗਤ ਕਬੀਰ ਜੀ ਦੀ ਬਾਣੀ | ੫੩੨ ਸ਼ਬਦ | ੧੬ ਰਾਗਾਂ ਵਿਚੋਂ |
| ਭਗਤ ਨਾਮਦੇਵ ਜੀ ਦੀ ਬਾਣੀ | ੬੧ ਸ਼ਬਦ | ੧੮ ਰਾਗਾਂ ਵਿਚੋਂ |
| ਭਗਤ ਰਵਿਦਾਸ ਜੀ ਦੀ ਬਾਣੀ | ੪੦ ਸ਼ਬਦ | ੧੬ ਰਾਗਾਂ ਵਿਚੋਂ |
| ਭਗਤ ਰਾਮਾਨੰਦ ਜੀ ਦੀ ਬਾਣੀ | ੧ ਸ਼ਬਦ ਬਸੰਤ ਰਾਗੁ ਵਿਚ | |
| ਭਗਤ ਜੈ ਦੇਵ ਜੀ ਦੀ ਬਾਣੀ | ੨ ਸ਼ਬਦ | ੨ ਰਾਗਾਂ ਵਿਚ |
| ਭਗਤ ਤ੍ਰਿਲੋਚਨ ਜੀ ਦੀ ਬਾਣੀ | ੪ ਸ਼ਬਦ | ੩ ਰਾਗਾਂ ਵਿਚ |
| ਭਗਤ ਧੰਨਾ ਜੀ ਦੀ ਬਾਣੀ | ੩ ਸ਼ਬਦ | ੨ ਰਾਗਾਂ ਵਿਚ |
| ਭਗਤ ਸੈਣ ਜੀ ਦੀ ਬਾਣੀ | ੧ ਸ਼ਬਦ ਧਨਾਸਰੀ ਰਾਗੁ | |
| ਭਗਤ ਪੀਪਾ ਜੀ ਦੀ ਬਾਣੀ | ੧ ਸ਼ਬਦ ਧਨਾਸਰੀ ਰਾਗੁ | |



| | |
|---|---|
| ਭਗਤ ਭੀਖਨ ਜੀ ਦੀ ਬਾਣੀ | ੨ ਸ਼ਬਦ ਸੋਰਠਿ ਰਾਗੁ ਵਿਚ |
| ਭਗਤ ਸਧਨਾ ਜੀ ਦੀ ਬਾਣੀ | ੧ ਸ਼ਬਦ ਬਿਲਾਵਲ ਰਾਗ ਵਿਚ |
| ਭਗਤ ਪਰਮਾਨੰਦ ਜੀ ਦੀ ਬਾਣੀ | ੧ ਸ਼ਬਦ ਸਾਰੰਗ ਰਾਗੁ ਵਿਚੋਂ |
| ਭਗਤ ਸੂਰਦਾਸ ਜੀ ਦੀ ਬਾਣੀ | ੧ ਸ਼ਬਦ ਸਾਰੰਗ ਵਿਚ |
| ਭਗਤ ਬੇਣੀ ਜੀ ਦੀ ਬਾਣੀ | ੩ ਸ਼ਬਦ ੩ ਰਾਗਾਂ ਵਿਚੋਂ |
| ਭਗਤ ਫਰੀਦ ਜੀ ਦੀ ਬਾਣੀ | ੧੧੬ ਸ਼ਬਦ ਸਲੋਕ ਹਨ |
| ੧੧ ਭੱਟਾਂ ਦੀ ਕੁਲ ਬਾਣੀ | ੧੨੩ ਸ਼ਬਦ |
| ਰਾਏ ਬਲਵੰਡ ਦੀ ਬਾਣੀ | ੫ ਪਉੜੀਆਂ |
| ਭਾਈ ਸੱਤਾ ਜੀ ਦੀ ਬਾਣੀ | ੩ ਪਉੜੀਆਂ |
| ਬਾਬਾ ਸੁੰਦਰ ਜੀ ਦੀ ਬਾਣੀ | ਕੁਲ ਜੋੜ ੧ (ਸਦ) |
| ਭਾਈ ਮਰਦਾਨਾ ਜੀ ਦੀ ਬਾਣੀ | ੩ ਸਲੋਕ, ਬਿਹਾਗੜਾ ਰਾਗ ਵਿਚ |
| ਉਪਰਲਾ ਕੁਲ ਜੋੜ | ੫੮੭੫ ਸ਼ਬਦ ਹਨ। |

## ਡਾ. ਸਰੂਪ ਸਿੰਘ ਜੀ ਅਲੱਗ ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਬਾਣੀ ਦਾ ਵੇਰਵਾ

| | |
|---|---|
| ਗੁਰੂ ਨਾਨਕ ਦੇਵ ਜੀ ਦੀ ਬਾਣੀ | ੯੭੪ ਸ਼ਬਦ ੧੭ ਰਾਗਾਂ ਵਿਚ |
| ਗੁਰੂ ਅੰਗਦ ਦੇਵ ਜੀ ਦੀ ਬਾਣੀ | ੬੨ ਸਲੋਕ |
| ਗੁਰੂ ਅਮਰਦਾਸ ਜੀ ਦੀ ਬਾਣੀ | ੯੦੭ ਸ਼ਬਦ ੧੮ ਰਾਗਾਂ ਵਿਚ |
| ਗੁਰੂ ਰਾਮਦਾਸ ਜੀ ਦੀ ਬਾਣੀ | ੬੭੯ ਸ਼ਬਦ ੩੦ ਰਾਗਾਂ ਵਿਚ |
| ਗੁਰੂ ਅਰਜਨ ਦੇਵ ਜੀ ਦੀ ਬਾਣੀ | ੨੨੧੮ ਸ਼ਬਦ ੩੦ ਰਾਗਾਂ ਵਿਚ |
| ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ | ੧੧੬ ਸ਼ਬਦ ਤੇ ਸਲੋਕ |
| ਭਗਤ ਕਬੀਰ ਜੀ ਦੀ ਬਾਣੀ | ੫੪੧ ਸ਼ਬਦ ਜਿੰਨ੍ਹਾਂ ਵਿਚੋਂ ੨੪੩ ਸਲੋਕ ਹਨ ਇੰਨ੍ਹਾਂ ਵਿਚੋਂ ੬ ਸਲੋਕ ਗੁਰੂ ਜੀ ਦੇ ਦੱਸੇ ਹਨ। |
| ਭਗਤ ਫਰੀਦ ਜੀ ਦੀ ਬਾਣੀ | ਆਸਾ ਰਾਗ ਤੇ ਸੂਹੀ ਰਾਗ ਵਿਚ ਦੋ ਦੋ ਸ਼ਬਦ ੧੩੦ ਸਲੋਕ ਜਿੰਨ੍ਹਾਂ ਵਿਚ ੧੮ ਸਲੋਕ ਗੁਰੂ ਜੀ ਦੇ ਦੱਸੇ ਹਨ। |
| ਭਗਤ ਜੈ ਦੇਵ ਜੀ ਦੀ ਬਾਣੀ | ੨ ਸ਼ਬਦ |
| ਭਗਤ ਤ੍ਰਿਲੋਚਨ ਜੀ ਦੀ ਬਾਣੀ | ੪ ਸ਼ਬਦ |
| ਭਗਤ ਨਾਮਦੇਵ ਜੀ ਦੀ ਬਾਣੀ | ੬੧ ਸ਼ਬਦ |
| ਭਗਤ ਰਾਮਾਨੰਦ ਜੀ ਦੀ ਬਾਣੀ | ੧ ਸ਼ਬਦ |
| ਭਗਤ ਰਵਿਦਾਸ ਜੀ ਦੀ ਬਾਣੀ | ੪੦ ਸ਼ਬਦ |



| | |
|---|---|
| ਭਗਤ ਸੈਣ ਜੀ ਦੀ ਬਾਣੀ | ੧ ਸ਼ਬਦ |
| ਭਗਤ ਧੰਨਾ ਜੀ ਦੀ ਬਾਣੀ | ੪ ਸ਼ਬਦ |
| ਭਗਤ ਪੀਪਾ ਜੀ ਦੀ ਬਾਣੀ | ੧ ਸ਼ਬਦ |
| ਭਗਤ ਪਰਮਾਨੰਦ ਜੀ ਦੀ ਬਾਣੀ | ੧ ਸ਼ਬਦ |
| ਭਗਤ ਸੂਰਦਾਸ ਜੀ ਦੀ ਬਾਣੀ | ਕੇਵਲ ੧ ਪੰਗਤੀ |
| ਭਗਤ ਭੀਖਨ ਜੀ ਦੀ ਬਾਣੀ | ੨ ਸ਼ਬਦ |
| ਭਗਤ ਸਧਨਾ ਜੀ ਦੀ ਬਾਣੀ | ੧ ਸ਼ਬਦ |
| ਭਗਤ ਬੇਣੀ ਜੀ ਦੀ ਬਾਣੀ | ੩ ਸ਼ਬਦ<br>੧੧ ਭੱਟਾਂ ਦੀ ਕੁਲ ਬਾਣੀ ਮੰਨਦੇ ਹਨ।<br>ਚਾਰ ਗੁਰਸਿੱਖਾਂ ਦੀ ਬਾਣੀ ਮੰਨਦੇ ਹਨ। |

ਭੱਟਾਂ ਦੀ ਬਾਣੀ ੧੨੩, ਤੇ ਗੁਰਸਿੱਖਾਂ ਦੀ ਬਾਣੀ ੧੪ ਸ਼ਬਦ ਮੰਨ ਕੇ।

ਉਪਰਲਾ ਕੁਲ ਜੋੜ ੫੮੮੩ ਸ਼ਬਦ ਹਨ।

## ਗੁਰੂ ਗ੍ਰੰਥ ਸਾਹਿਬ ਦਰਸ਼ਨ ਲੇਖਕ ਤੇ ਪ੍ਰਕਾਸ਼ਕ ਸੰਤ ਸੇਵਾ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਵਲੋਂ

| | | |
|---|---|---|
| ਗੁਰੂ ਨਾਨਕ ਦੇਵ ਜੀ ਦੀ ਬਾਣੀ | ੯੭੪ ਸ਼ਬਦ | ੧੭ ਰਾਗਾਂ ਵਿਚ |
| ਗੁਰੂ ਅੰਗਦ ਦੇਵ ਜੀ ਦੀ ਬਾਣੀ | ੬੨ ਸ਼ਬਦ | |
| ਗੁਰੂ ਅਮਰਦਾਸ ਜੀ ਦੀ ਬਾਣੀ | ੯੦੭ ਸ਼ਬਦ | ੧੮ ਰਾਗਾਂ ਵਿਚ |
| ਗੁਰੂ ਰਾਮਦਾਸ ਜੀ ਦੀ ਬਾਣੀ | ੬੭੯ ਸ਼ਬਦ | ੩੦ ਰਾਗਾਂ ਵਿਚ |
| ਗੁਰੂ ਅਰਜਨ ਦੇਵ ਜੀ ਦੀ ਬਾਣੀ | ੨੨੧੮ ਸ਼ਬਦ | ੩੦ ਰਾਗਾਂ ਵਿਚ |
| ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ | ੧੧੬ ਸ਼ਬਦ | |
| ਭਗਤ ਕਬੀਰ ਜੀ ਦੀ ਬਾਣੀ | ੫੪੧ ਸ਼ਬਦ ਅਤੇ ਸਲੋਕ। ਇਸ ਬਾਣੀ ਵਿਚ ੬ ਸਲੋਕ ਗੁਰੂ ਸਾਹਿਬ ਦੇ ਦੱਸੇ ਹਨ। | |
| ਭਗਤ ਫ਼ਰੀਦ ਜੀ ਦੀ ਬਾਣੀ | ਸੂਹੀ ਰਾਗੁ ਅਤੇ ਆਸਾ ਰਾਗ ਵਿਚ ਦੋ-ਦੋ ਸ਼ਬਦ, ੧੩੦ ਸਲੋਕ ਜਿਨ੍ਹਾਂ ਵਿਚ ੧੮ ਸਲੋਕ ਗੁਰੂ ਜੀ ਦੇ ਦੱਸੇ। | |
| ਭਗਤ ਜੈ ਦੇਵ ਜੀ ਦੀ ਬਾਣੀ | ੨ ਸ਼ਬਦ | |
| ਭਗਤ ਤ੍ਰਿਲੋਚਨ ਜੀ ਦੀ ਬਾਣੀ | ੪ ਸ਼ਬਦ | |
| ਭਗਤ ਨਾਮਦੇਵ ਜੀ ਦੀ ਬਾਣੀ | ੬੧ ਸ਼ਬਦ | |
| ਭਗਤ ਰਾਮਾਨੰਦ ਜੀ ਦੀ ਬਾਣੀ | ੧ ਸ਼ਬਦ | |
| ਭਗਤ ਰਵਿਦਾਸ ਜੀ ਦੀ ਬਾਣੀ | ੪੦ ਸ਼ਬਦ | ੧੬ ਰਾਗਾਂ ਵਿਚ |



| | |
|---|---|
| ਭਗਤ ਸੈਣ ਜੀ ਦੀ ਬਾਣੀ | ੧ ਸ਼ਬਦ |
| ਭਗਤ ਪੀਪਾ ਜੀ ਦੀ ਬਾਣੀ | ੧ ਸ਼ਬਦ |
| ਭਗਤ ਪਰਮਾਨੰਦ ਜੀ ਦੀ ਬਾਣੀ | ੧ ਸ਼ਬਦ |
| ਭਗਤ ਸੂਰਦਾਸ ਜੀ ਦੀ ਬਾਣੀ | ਕੇਵਲ ਇਕ ਪੰਕਤੀ |
| ਭਗਤ ਭੀਖਨ ਜੀ ਦੀ ਬਾਣੀ | ੨ ਸ਼ਬਦ |
| ਭਗਤ ਸਧਨਾ ਜੀ ਦੀ ਬਾਣੀ | ੧ ਸ਼ਬਦ |
| ਭਗਤ ਬੇਣੀ ਜੀ ਦੀ ਬਾਣੀ | ੩ ਸ਼ਬਦ |
| ੧੧ ਭੱਟਾਂ ਦੀ ਕੁਲ ਬਾਣੀ | ੧੨੩ |
| ਰਾਏ ਬਲਵੰਡ ਅਤੇ ਸੱਤਾ ਜੀ ਦੀ ਬਾਣੀ | ੫ ਪਉੜੀਆਂ ਬਲਵੰਡ ਜੀ<br>੩ ਪਉੜੀਆਂ ਸੱਤਾ ਜੀ ਦੀਆਂ ਹਨ। |
| ਬਾਬਾ ਸੁੰਦਰ ਜੀ ਦੀ ਬਾਣੀ | ੬ ਪਉੜੀਆਂ ਹਨ। |
| ਇਹ ਸਾਰਾ ਜੋੜ | ੫੮੮੨ ਸ਼ਬਦ ਹਨ। |

## ਗਿਆਨੀ ਗਿਆਨ ਸਿੰਘ ਜੀ ਤਵਾਰੀਖ਼ ਗੁਰੂ ਖ਼ਾਲਸਾ ਅੰਦਰ ਬਾਣੀ ਦਾ ਵੇਰਵਾ

ਗੁਰੂ ਗ੍ਰੰਥ ਸਾਹਿਬ ਦੇ ਸਾਰੇ ਅੱਖਰ ੯੧੦੦੨੨੪ ਹਨ ਤੇ ੩੨ ਅੱਖਰਾਂ ਦੇ ਹਿਸਾਬ ੨੮੪੪੪ ਸਲੋਕ ਹਨ ਅਤੇ ਹਰ ਇਕ ਦਾ ਵੇਰਵਾ ਇਸ ਤਰ੍ਹਾਂ ਹੈ :-

| ਗੁਰੂ | ਸ਼ਬਦ | ਅਸ਼ਟਪਦੀ | ਛੰਦ | ਸੋਲਹੇ | ਪੌੜੀਆਂ | ਸਲੋਕ |
|---|---|---|---|---|---|---|
| ਮ: ੧ | ੨੧੬ | ੧੧੪ | ੫੧ | ੨੨ | ੭੯ | ੨੧੭ |
| ਮ: ੨ | ੦ | ੦ | ੦ | ੦ | ੦ | ੫੭ |
| ਮ: ੩ | ੧੭੧ | ੯੨ | ੪੪ | ੨੪ | ੧੦੬ | ੩੦੦ |
| ਮ: ੪ | ੨੪੮ | ੩੧ | ੪੧ | ੨ | ੧੬੯ | ੨੬੪ |
| ਮ: ੫ | ੧੪੧੬ | ੮੨ | ੭੧ | ੨੪ | ੧੦੭ | ੨੩੯ |
| ਮ: ੯ | ੫੫ | ੦ | ੦ | ੦ | ੦ | ੫੭ |
| ਜੋੜ | ੨੧੦੬ | ੩੧੯ | ੨੦੭ | ੬੨ | ੪੬੧ | ੧੧੩੪ |
| | | | | | ਕੁਲ ਜੋੜ | ੪੨੮੯ |



## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਣੀਆਂ

| ਬਾਣੀਆਂ | ਪਉੜੀਆਂ | ਸਲੋਕ | ਭਗਤਾਂ ਦੇ ਸ਼ਬਦ | |
|---|---|---|---|---|
| ਜਪੁ ਜੀ ਮ: ੧ | ੩੮ | ੨ | ਕਬੀਰ | ੨੨੯ |
| ਓਅੰਕਾਰ ਮ: ੧ | ੫੪ | ੦ | ਨਾਮਦੇਵ | ੭੩ |
| ਸਿਧ ਗੋਸ਼ਟ ਮ: ੧ | ੭੩ | ੦ | ਰਵਿਦਾਸ | ੪੧ |
| ਆਨੰਦ ਮ: ੩ | ੪੦ | ੦ | ਤ੍ਰਿਲੋਚਨ | ੪ |
| ਸਦ ਸੁੰਦਰ | ੬ | ੦ | ਜੈਦੇਵ | ੩ |
| ਸਤਾ ਬਲਵੰਡ | ੮ | ੦ | ਭੀਖਨ | ੨ |
| ਸੁਖਮਨੀ ਮ: ੫ | ੧੯੨ | ੨੪ | ਸੈਨ | ੧ |
| ਬਾਵਨ ਅਖਰੀ ਮ: ੫ | ੫੫ | ੬੭ | ਫਰੀਦ | ੬ |
| ਸਲੋਕ ਸਹਸਕ੍ਰਿਤੀ | ੦ | ੭੧ | ਪੀਪਾ | ੧ |
| ਗਾਥਾ | ੦ | ੨੪ | ਧੰਨਾ | ੪ |
| ਫੁਨਹੇ | ੦ | ੨੩ | ਸਧਨਾ | ੧ |
| ਚੌਬੋਲੇ | ੦ | ੧੧ | ਬੇਣੀ | ੩ |
| ਸਲੋਕ ਕਬੀਰ | ੦ | ੧੪੩ | ਰਾਮਾਨੰਦ | ੧ |
| ਸਲੋਕ ਫਰੀਦ | ੦ | ੧੩੦ | ਪਰਮਾਨੰਦ | ੧ |
| ਸਵੱਯੇ | ੧੨੨ | ੦ | ਸੂਰਦਾਸ | ੧ |
| ਮੁੰਦਾਵਣੀ | ੦ | ੨ | ਮੀਰਾਂਬਾਈ | ੧ |
| ਰਾਗਮਾਲਾ | ੧ | ੦ | ਜੋੜ | ੩੭੨ |

| ਨੰਬਰ | ਰਾਗ | ਸ਼ਬਦ ਅਸ਼ਟਪਦੀ ਛੰਦ | ਨੰਬਰ | ਰਾਗ | ਸ਼ਬਦ ਅਸ਼ਟਪਦੀ ਛੰਦ |
|---|---|---|---|---|---|
| ੧. | ਸਿਰੀਰਾਗੁ | ੧੨੯ | ੧੬. | ਬਿਲਾਵਲ | ੨੭੨ |
| ੨. | ਮਾਂਝ | ੯੧ | ੧੭. | ਗੋਂਡ | ੨੯ |
| ੩. | ਗਉੜੀ | ੩੦੬ | ੧੮. | ਰਾਮਕਲੀ | ੧੦੮ |
| ੪. | ਆਸਾ | ੩੦੩ | ੧੯. | ਨਟ | ੨੫ |
| ੫. | ਗੂਜਰੀ | ੫੭ | ੨੦. | ਮਾਲੀ ਗੌੜਾ | ੧੪ |
| ੬. | ਦੇਵਗੰਧਾਰੀ | ੪੭ | ੨੧. | ਮਾਰੂ | ੧੪੨ |
| ੭. | ਬਿਹਾਗੜਾ | ੧੭ | ੨੨. | ਤੁਖਾਰੀ | ੧੧ |
| ੮. | ਵਡਹੰਸ | ੫੩ | ੨੩. | ਕੇਦਾਰਾ | ੧੮ |
| ੯. | ਸੋਰਠਿ | ੧੪੯ | ੨੪. | ਭੈਰਉ | ੯੯ |
| ੧੦. | ਧਨਾਸਰੀ | ੪੮ | ੨੫. | ਸਾਰੰਗ | ੧੬੮ |
| ੧੧. | ਜੈਤਸਰੀ | ੩੦ | ੨੬. | ਮਲਾਰ | ੭੦ |
| ੧੨. | ਟੋਡੀ | ੩੨ | ੨੭. | ਕਾਨੜਾ | ੬੯ |
| ੧੩. | ਬੈਰਾੜੀ | ੭ | ੨੮. | ਕਲਿਆਨ | ੨੩ |
| ੧੪. | ਤਿਲੰਗ | ੧੭ | ੨੯. | ਪ੍ਰਭਾਤੀ | ੫੫ |
| ੧੫. | ਸੂਹੀ | ੧੬੩ | ੩੦. | ਜੈਜੈਵੰਤੀ | ੪ |
| | | | | ਕੁਲ ਜੋੜ | ੨੪੬੬ |

ਇਹ ਗਿਣਤੀ ਭਾਈ ਗੁਰਦਾਸ ਜੀ ਦੀ ਬੀੜ ਦੀ ਹੈ। ਤਵਾਰੀਖ਼ ਗੁਰੂ ਖ਼ਾਲਸਾ।



## ਭਾਈ ਜੋਗਿੰਦਰ ਸਿੰਘ ਜੀ ਤਲਵਾੜਾ
## ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਬਾਣੀ ਬਿਉਰਾ ਅੰਦਰ

## ਮਹਲਾ ੧ ਤੋਂ ਮਹਲਾ ੯ ਤੱਕ ਦੀ
## ਸਮੁੱਚੀ ਬਾਣੀ ਦਾ ਵੇਰਵਾ

| | |
|---|---|
| ਮ: ੧ | ੯੭੩ ਸ਼ਬਦ |
| ਮ: ੨ | ੬੭ ਸਲੋਕ |
| ਮ: ੩ | ੮੯੧ ਸ਼ਬਦ |
| ਮ: ੪ | ੬੪੪ ਸ਼ਬਦ |
| ਮ: ੫ | ੨੩੧੩ ਸ਼ਬਦ |
| ਮ: ੯ | ੧੧੬ ਸ਼ਬਦ |
| ਕੁਲ ਜੋੜ | ੫੦੦੦ ਸ਼ਬਦ |

## ਸਮੁੱਚੀ ਭਗਤ ਬਾਣੀ ਦਾ ਵੇਰਵਾ
## ਭਗਤਾਂ ਦੇ ਨਾਮ ਹੇਠਾਂ ਦਰਜ

| | | | |
|---|---|---|---|
| ਸਧਨਾ ਜੀ | ੧ ਸ਼ਬਦ | ਪਰਮਾਨੰਦ ਜੀ | ੧ ਸ਼ਬਦ |
| ਸੂਰਦਾਸ ਜੀ | ੧ ਸ਼ਬਦ | ਪੀਪਾ ਜੀ | ੧ ਸ਼ਬਦ |
| ਸੈਣ ਜੀ | ੧ ਸ਼ਬਦ | ਫਰੀਦ ਜੀ | ੧ ਸ਼ਬਦ |
| ਕਬੀਰ ਜੀ | ੫੩੭ ਸ਼ਬਦ | ਬੈਣੀ ਜੀ | ੩ ਸ਼ਬਦ |
| ਜੈਦੇਵ ਜੀ | ੨ ਸ਼ਬਦ | ਭੀਖਨ ਜੀ | ੩ ਸ਼ਬਦ |
| ਤ੍ਰਿਲੋਚਨ ਜੀ | ੪ ਸ਼ਬਦ | ਰਵਿਦਾਸ ਜੀ | ੨ ਸ਼ਬਦ |
| ਧੰਨਾ ਜੀ | ੩ ਸ਼ਬਦ | ਰਾਮਾਨੰਦ ਜੀ | ੧ ਸ਼ਬਦ |
| ਨਾਮਦੇਵ ਜੀ | ੬੨ ਸ਼ਬਦ | | ਕੁਲ ਜੋੜ ੭੭੪ |

| | |
|---|---|
| ੧੧ ਭੱਟਾਂ ਦੀ ਕੁਲ ਬਾਣੀ | ੧੨੩ ਸ਼ਬਦ |
| ਤਿੰਨ ਗੁਰਸਿੱਖਾਂ ਦੀ ਕੁਲ ਬਾਣੀ | ੧੪ ਸ਼ਬਦ |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਦਾ ਜੋੜ

| | |
|---|---|
| ੧. ਗੁਰਬਾਣੀ ਦਾ ਜੋੜ | ੫੦੦੦ |
| ੨. ਭਗਤ ਬਾਣੀ ਦਾ ਜੋੜ | ੭੭੪ |
| ੩. ਭੱਟ ਬਾਣੀ ਦਾ ਜੋੜ | ੧੨੩ |
| ੪. ਸੁੰਦਰ ਜੀ, ਰਾਏ ਬਲਵੰਡ ਤੇ ਸੱਤਾ ਜੀ ਦੀ ਬਾਣੀ ਦਾ ਜੋੜ | ੧੪ |
| ੫. ਰਾਗ ਮਾਲਾ | ੧੨ |
| ਕੁਲ ਜੋੜ | ੫੯੨੩ |

## ਸ਼ਬਦ-ਜੋੜ ਗਿਣਤੀ ਦਾ ਲੇਖਕਾਂ ਵਿਚ ਅੰਤਰਾ ਹੋਣ ਦਾ ਕਾਰਣ

ਹੁਣ ਤੱਕ ਜਿੰਨ੍ਹਾਂ ਨੇ ਬਾਣੀ ਬਿਉਰਾ ਦਾ ਜ਼ਿਕਰ ਕੀਤਾ ਹੈ, ਇੰਨ੍ਹਾਂ ਸਾਰਿਆਂ ਦਾ ਆਪਸ ਵਿਚ ਸ਼ਬਦ-ਜੋੜ ਗਿਣਤੀ ਵਿਚ ਅੰਤਰਾ ਹੈ। ਹੋਰ ਵੀ ਜਿਤਨੇ ਬਾਣੀ ਬਿਉਰਾ ਹਨ, ਸ਼ਬਦ-ਜੋੜ ਗਿਣਤੀ ਜਿਸ ਕਿਸੇ ਨੇ ਕੀਤੀ ਹੈ, ਸਾਰਿਆਂ ਦਾ ਹੀ ਆਪਸ ਵਿੱਚ ਫ਼ਰਕ ਹੈ। ਫ਼ਰਕ ਹੋਣ ਦਾ ਕਾਰਣ ਇਕ ਹੀ ਦਾਸ ਨੂੰ ਸਮਝ ਪਿਆ ਹੈ, ਕਿਸੇ ਲਿਖਾਰੀ ਨੇ ਬਾਣੀ ਦੀਆਂ ਪਉੜੀਆਂ ਗਿਣ ਲਈਆਂ ਹਨ। ਕਿਸੇ ਨੇ ਬਾਣੀ ਨੂੰ ਮੰਨ ਕੇ ਗਿਣਤੀ ਕੀਤੀ ਹੈ। ਮੇਰੇ ਕਹਿਣ ਤੋਂ ਭਾਵ ਹੈ ਕਿ ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਸੰਪਾਦਨਾ ਅਤੇ ਬਾਣੀਕਾਰ ਧਰਮ ਪ੍ਰਚਾਰ ਕਮੇਟੀ ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਨੇ ਬਾਣੀ ਸੱਦ ੬ ਪਉੜੀਆਂ ਗਿਣਤੀ ਕੀਤੀ ਹੈ। ਪਰ ਡਾ. ਸਰਬਜਿੰਦਰ ਸਿੰਘ ਨੇ ਧੁਰ ਕੀ ਬਾਣੀ ਸੰਪਾਦਨ ਜੁਗਤ ਵਿਚ ਬਾਣੀ ਸੱਦ ਨੂੰ ੧ ਗਿਣਤੀ ਵਿਚ ਲਿਆ ਹੈ। ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਬਾਣੀਆਂ ਹਨ ਜਿੰਨ੍ਹਾਂ ਨੂੰ ਕਿਸੇ ਨੇ ਪਉੜੀਆਂ ਜਾਂ ਪਦਿਆ ਦੇ ਰੂਪ ਵਿਚ ਲਿਆ ਹੈ। ਕਿਸੇ ਨੇ ੧ ਗਿਣਤੀ ਵਿਚ ਲਿਆ ਹੈ। ਇਹੋ ਫ਼ਰਕ ਦਾ ਕਾਰਣ ਹੈ।



## ਸਮੁੱਚੇ ਬਾਣੀਕਾਰਾਂ ਦਾ ਜੀਵਨ-ਬਿਉਰਾ ਅਰੰਭ

## ਸ੍ਰੀ ਗੁਰੂ ਨਾਨਕ ਦੇਵ ਜੀ
## ਜੀਵਨ-ਬਿਉਰਾ

| | | |
|---|---|---|
| ਨਾਮ | : | ਸ੍ਰੀ ਗੁਰੂ ਨਾਨਕ ਦੇਵ ਜੀ |
| ਪ੍ਰਕਾਸ਼ | : | ਸੰਨ ੧੪੬੯ ਕੱਤਕ ਸੁਦੀ ਪੂਰਨਮਾਸ਼ੀ ਨੂੰ ਪ੍ਰਕਾਸ਼ ਹੋਇਆ। (ਸੰਮਤ ੧੫੨੬ ਮੁਤਾਬਿਕ) |
| ਪ੍ਰਕਾਸ਼-ਅਸਥਾਨ | : | ਸ੍ਰੀ ਨਨਕਾਣਾ ਸਾਹਿਬ (ਜਿਸ ਦਾ ਪਹਿਲਾ ਨਾਂ ਰਾਇ ਭੋਇ ਦੀ ਤਲਵੰਡੀ ਸੀ) ਜ਼ਿਲ੍ਹਾ ਸ਼ੇਖ਼ੂਪੁਰਾ ਪਾਕਿਸਤਾਨ। |
| ਮਾਤਾ ਪਿਤਾ | : | ਪਿਤਾ-ਮਹਿਤਾ ਕਲਿਆਨ ਦਾਸ ਜੀ (ਬਾਬਾ ਕਾਲੂ ਜੀ)<br>ਮਾਤਾ ਤ੍ਰਿਪਤਾ ਜੀ। |
| ਵਿਆਹ | : | ਪੱਖੋਕੇ ਰੰਧਾਵੇ (ਜ਼ਿਲ੍ਹਾ ਗੁਰਦਾਸਪੁਰ) ਦੇ ਵਸਨੀਕ ਬਾਬਾ ਮੂਲ ਚੰਦ ਜੀ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਸੰਮਤ ੧੫੪੪ ਵਿੱਚ ਹੋਇਆ। |
| ਸੰਤਾਨ | : | ਬਾਬਾ ਸ੍ਰੀ ਚੰਦ ਜੀ (ਜਨਮ : ਸੰਮਤ ੧੫੫੧ ਮੁ: ਸੰਨ ੧੪੯੪), ਬਾਬਾ ਲੱਖਮੀ ਦਾਸ ਜੀ (ਜਨਮ : ਸੰਮਤ ੧੫੫੩ ਮੁ: ਸੰਨ ੧੪੯੭)। |
| ਉਦਾਸੀਆਂ ਚਾਰ | : | ਉਤਰ, ਪੂਰਬ, ਦੱਖਣ, ਪੱਛਮ ਵੱਲ। |
| ਪਹਿਲੀ ਉਦਾਸੀ | : | ਪੂਰਬ ਦੀ, ਸੰਮਤ ੧੫੫੪ ਤੋਂ ੧੫੬੫ ਹਿੰਦੂ ਧਰਮ ਕੇਂਦਰਾਂ ਵੱਲ। (ਸੰਨ ੧੪੯੭ ਤੋਂ ੧੫੦੮) |
| ਦੂਜੀ ਉਦਾਸੀ | : | ਦੱਖਣ ਦੀ, ਸੰਮਤ ੧੫੬੭ ਤੋਂ ੧੫੭੨ ਬੁਧ ਧਰਮ ਕੇਂਦਰਾਂ ਵੱਲ। |
| ਤੀਜੀ ਉਦਾਸੀ | : | ਉੱਤਰ ਦੀ, ਸੰਮਤ ੧੫੭੩ ਤੋਂ ੧੫੭੫ ਜੋਗੀਆਂ ਨਾਥਾਂ ਦੇ ਕੇਂਦਰ ਵੱਲ। (ਸੰਨ ੧੫੧੬ ਤੋਂ ੧੫੧੮)। |

ਚੌਥੀ ਉਦਾਸੀ : ਪੱਛਮ ਦੀ, ਸੰਗਤ ੧੫੭੫ ਤੋਂ ੧੫੭੯ ਮੁਸਲਮਾਨ ਧਰਮ ਕੇਂਦਰਾਂ ਵੱਲ (ਸੰਨ ੧੫੧੮ ਤੋਂ ੧੫੨੨)

ਉਦਾਸੀਆਂ ਦਾ ਕੁਲ ਸਮਾਂ : ੨੫ ਸਾਲ

ਨਗਰ ਵਸਾਇਆ : ਸ੍ਰੀ ਕਰਤਾਰਪੁਰ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਉਦਾਸੀਆਂ ਤੋਂ ਮਗਰੋਂ ਸ੍ਰੀ ਕਰਤਾਰਪੁਰ ਜਾ ਟਿਕੇ ਸੰਮਤ ੧੫੭੯ (ਸੰਨ ੧੫੨੨)।

ਸ੍ਰੀ ਕਰਤਾਰਪੁਰ : ਜੋਤੀ ਜੋਤ ਸਮਾਏ ਸੰਨ ੧੫੩੯ (ਸੰਮਤ ੧੫੯੬)
੯੭੩ ਸ਼ਬਦ ੧੯ ਰਾਗਾਂ ਵਿਚ।

ਉਦਾਸੀਆਂ ਦਾ ਉਦੇਸ਼ : ਮਨੁੱਖਤਾ ਦੀ ਭਲਾਈ ਵਾਸਤੇ।

ਇਹਨਾਂ ਸਾਰੇ ਬਾਣੀਕਾਰ ਮਹਾਂਪੁਰਸ਼ਾਂ ਦੇ ਜੀਵਨ ਦਾ ਸੰਖੇਪ ਨਿਰਣਾ ਅੱਗੇ ਦਿੱਤਾ ਗਿਆ ਹੈ।

## ਸ੍ਰੀ ਗੁਰੂ ਨਾਨਕ ਦੇਵ ਜੀ
## (੧੪੬੯-੧੫੩੯)

ਸਿੱਖ ਧਰਮ ਵਿਚ ਗੁਰੂ ਜੋਤਿ ਨੂੰ ਨਿਰੰਕਾਰ ਆਕਾਰ ਜੋਤਿ ਕਰਕੇ ਸਵੀਕਾਰ ਕੀਤਾ ਗਿਆ ਹੈ ਅਤੇ ਸਾਰੇ ਪ੍ਰਕਾਸ਼-ਸੋਮਿਆਂ ਨੂੰ ਗੁਰੂ-ਜੋਤਿ ਤੋਂ ਪ੍ਰਕਾਸ਼ਮਾਨ ਮੰਨਿਆ ਹੈ। ਇਹ ਗੱਲ ਵਿਦਵਾਨ ਮੰਨਦੇ ਹਨ ਕਿ ਗੁਰੂ-ਜੋਤਿ ਆਦਿ ਕਾਲ ਤੋਂ ਕਿਸੇ ਨਾ ਕਿਸੇ ਜੁਗਤਿ ਰਾਹੀਂ, ਜੀਵਾਂ ਦੇ ਹਿਰਦਿਆਂ ਨੂੰ ਪ੍ਰਕਾਸ਼ਮਾਨ ਕਰਦੀ ਰਹੀ ਹੈ, ਪਰ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਜੋਤਿ ਦੇ ਇਸ ਮੂਲ ਸੋਮੇ ਦਾ ਪੂਰਣ ਪ੍ਰਗਟਾਵਾ ਹੋਇਆ ਹੈ।

ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਰਾਇ ਭੋਇ ਦੀ ਤਲਵੰਡੀ ਵਿਚ ਸ਼ਿਵਰਾਮ (ਜਾਂ ਸ਼ਿਵ ਨਰਾਇਣ) ਦੇ ਪੁੱਤਰ ਕਾਲੂ ਚੰਦ (ਕਾਲੂ ਰਾਇ) ਦੀ ਸੁਪਤਨੀ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਕੱਤਕ ਪੂਰਨਮਾਸ਼ੀ ਨੂੰ ੧੪੬੯ ਈ: ਨੂੰ ਹੋਇਆ। ਬਾਬਾ ਕਾਲੂ ਦਾਸ ਰਾਇ ਭੋਇ ਦੀ ਜਾਗੀਰ ਦਾ ਜਾਗੀਰਦਾਰ ਸੀ ਅਤੇ ਗੁਰੂ ਨਾਨਕ ਜੀ ਦੇ ਜਨਮ ਸਮੇਂ ਉਸਦੀ ਉਮਰ ਲਗਭਗ ੨੯ ਸਾਲ ਸੀ। ਗੁਰੂ ਜੀ ਦੇ ਜਨਮ ਸਮੇਂ ਹੀ ਭਵਿੱਖ ਵਿਚ ਗੁਰੂ ਨਾਨਕ ਦੇ ਉੱਚਤਮ ਵਿਅਕਤਿਤਵ ਦੇ ਧਾਰਨੀ ਹੋਣ ਦੇ ਸਬੰਧ ਵਿਚ ਪੁਰੋਹਿਤ ਹਰਦਿਆਲ ਨੇ ਭਵਿੱਖਬਾਣੀ ਕਰ ਦਿੱਤੀ ਸੀ।

੭ ਸਾਲ ਦੀ ਆਯੂ ਵਿਚ ਇਹਨਾਂ ਨੂੰ ਗੋਪਾਲ ਪਾਂਧੇ ਪਾਸ ਪੜ੍ਹਨ ਲਈ ਭੇਜਿਆ, ਪ੍ਰੰਤੂ ਗੁਰੂ ਜੀ ਵਲ-ਛਲ ਸਿਖਾਉਣ ਅਤੇ ਹਉਮੈ ਵਿਚ ਵਾਧਾ ਕਰਨ ਵਾਲੀ ਸੰਸਾਰਕ ਵਿਦਿਆ ਨਾਲੋਂ ਪਰਮਾਰਥਕ ਵਿਦਿਆ ਦੀ ਪ੍ਰਾਪਤੀ ਨੂੰ ਸ੍ਰੇਸ਼ਟ ਮੰਨਦੇ ਸਨ। ਪੱਟੀ ਬਾਣੀ ਵਿਚ ਤੇ ਸਿਰੀਰਾਗੁ ਵਿੱਚ ਉਹਨਾਂ ਦਾ ਕਥਨ ਹੈ ਜੋ ਤਰਤੀਬਵਾਰ ਪ੍ਰਸੰਗ ਅੱਗੇ ਅੰਕਿਤ ਹਨ।



## ਗੋਪਾਲ ਪਾਂਧੇ ਨੂੰ ਉਪਦੇਸ਼—

ਗਿਆਨੀ ਗਿਆਨ ਸਿੰਘ ਜੀ ਤਵਾਰੀਖ਼ ਗੁਰੂ ਖ਼ਾਲਸਾ ਅੰਦਰ ਲਿਖਿਆ ਹੈ ਕਿ ਹਜ਼ੂਰ ਜਿਸ ਵੇਲੇ ਸੱਤ ਬਰਸ ਦੇ ਹੋਇ ਤਾਂ ਪਿਤਾ ਕਲਿਆਣ ਚੰਦ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵਿਦਿਆ ਪੜ੍ਹਨ ਵਾਸਤੇ ਸੰਮਤ ਬਿਕਰਮੀ ੧੫੩੩ ਨੂੰ ਗੋਪਾਲ ਪਾਂਧੇ ਪਾਸ ਬਿਠਾਇਆ। ਕਈ ਦਿਨ ਤਾਂ ਜੋ ਕੁਝ ਪਾਂਧਾ ਪੜ੍ਹਾਏ, ਸ਼ੀਘਰ ਹੀ ਪੜ੍ਹ ਕੇ ਸੁਣਾ ਦੇਣ ਤੇ ਲਿਖ ਕੇ ਵਿਖਾ ਦੇਣ। ਇਕ ਦਿਨ ਪਾਧੇ ਨੂੰ ਕਿਹਾ ਜਿਹੜੀ ਪੜ੍ਹਾਈ ਬੰਧਨ ਕੱਟਨ ਵਾਲੀ ਹੈ ਉਹ ਸਾਨੂੰ ਤੂੰ ਪੜ੍ਹਾ। ਇਹ ਤਾਂ ਬੰਧਨਾਂ ਵਿਚ ਪਾਉਣ ਵਾਲੀ ਹੈ, ਇਹ ਅਸੀਂ ਨਹੀਂ ਪੜ੍ਹਨੀ। ਤਾਂ ਪਾਂਧੇ ਨੇ ਕਿਹਾ ਸੀ ਕਿ ਮੈਂ ਤਾਂ ਇਹ ਹਿਸਾਬ ਕਿਤਾਬ, ਗਿਣਤੀ-ਮਿਣਤੀ ਕਰਨ ਵਾਲੀ ਪੜ੍ਹਾਈ ਹੀ ਜਾਣਦਾ ਹਾਂ। ਉਹ ਬੰਧਨ ਕੱਟਣ ਵਾਲੀ ਜੇ ਆਪ ਨੂੰ ਆਂਵਦੀ ਹੈ ਤਾਂ ਮੈਨੂੰ ਸੁਣਾ ਤਾਂ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਬਦ ਗੁਰੂ, ਗੁਰਬਾਣੀ ਰਾਹੀਂ ਗੋਪਾਲ ਪਾਧੇ ਨੂੰ ਤਾਰਿਆ ਸੀ-

ਸਿਰੀਰਾਗੁ ਮਹਲੁ ੧ ॥

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥*
*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥*
*ਬਾਬਾ ਏਹੁ ਲੇਖਾ ਲਿਖਿ ਜਾਣੁ ॥*
*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥*
*ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥*
*ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥*
*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥ ੨ ॥*
*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥*
*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥*
*ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥*
*ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥*
*ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥*
*ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ ੪ ॥ ੬ ॥*

(ਅੰਗ ੧੬)

ਇਹ ਸਾਰਾ ਸ਼ਬਦ ਪੜ੍ਹ ਕੇ ਬੋਲੇ, ਪਾਂਧਾ ਜੀ ! ਜੇ ਤੈਨੂੰ ਜਨਮ ਮਰਨ ਦੇ ਲੇਖੇ ਤੋਂ ਛੁੱਟਣ ਦੀ ਇੱਛਾ ਹੈ ਤਾਂ ਇਹ ਲੇਖਾ ਲਿਖ ਪੜ੍ਹ ਕੇ ਬਾਲਕਾਂ ਨੂੰ ਪੜ੍ਹਾ, ਸੰਸਾਰ ਦਾ ਸਨੇਹ, ਮਾਯਾ ਦਾ ਮੋਹ ਜਲਾ ਕੇ ਸਯਾਹੀ ਬਣਾ, ਸਾਰਗ੍ਰਾਹੀ ਬੁੱਧੀ ਦੇ ਕਾਗਜ਼ ਪਰ ਪ੍ਰੇਮ ਦੀ ਕਲਮ ਨਾਲ ਸ਼ੁੱਧ ਚਿੱਤ ਲਿਖਾਰੀ ਤੋਂ ਸਤਿਗੁਰੂ ਦ੍ਵਾਰਾ ਭਗਤੀ ਗਿਆਨ ਦਾ ਵੀਚਾਰ ਪੁੱਛ ਕੇ ਧਾਰਣ ਕਰ (ਲਿਖਨਾਮ) ਪ੍ਰਮੇਸ਼੍ਵਰ ਦੀ ਮਹਿਮਾ ਕਰਦਾ ਹੋਇਆ ਭਗਤੀ ਭਜਨ ਕਰ। ਜਿੱਥੇ ਪ੍ਰਲੋਕ ਵਿੱਚ ਧਰਮਰਾਜ ਲੇਖਾ ਮੰਗਦਾ ਹੈ ਓਥੇ ਏਸੇ ਲੇਖੇ ਦੇ ਪਰਵਾਨੇ ਨਾਲ ਛੁੱਟੀਦਾ ਹੈ। ਇਹੋ ਜਿਹਾ ਲੇਖਾ ਸਿੱਖਣ ਵਾਲੇ ਪੁਰਖਾਂ ਨੂੰ ਜਿੱਥੇ ਕਿੱਥੇ ਸਦਾ ਹੀ ਖ਼ੁਸ਼ੀਆਂ ਤੇ ਉਤਸ਼ਾਹ ਬਣੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਮੱਥੇ ਪਰ ਵਡਯਾਈ ਦਾ ਤਿਲਕ ਲਾਯਾ ਜਾਂਦਾ ਹੈ। ਅਰਥਾਤ ਪ੍ਰਮੇਸ਼੍ਵਰ ਵੱਲੋਂ ਦੋਹਾਂ ਜਹਾਨਾਂ ਵਿਚ ਉਹਨਾਂ ਨੂੰ ਸੰਪੂਰਨ ਸੁਖ ਪ੍ਰਾਪਤ ਹੁੰਦਾ ਹੈ। ਇਹ ਸੁਣਕੇ ਪਾਂਧੇ ਸਮੇਤ ਸਭ ਲੋਕ ਬਹੁਤ ਖ਼ੁਸ਼ ਹੋਏ ਤੇ ਬਾਬੇ ਜੀ ਨੂੰ ਸਮਰੱਥ ਸਮਝਕੇ ਨਮਸਕਾਰ ਕੀਤੀ। ਗੁਰੂ ਜੀ ਨੇ ਉਨ੍ਹਾਂ ਦੀ ਕਲਿਆਣ ਵਾਸਤੇ ਸਭਨਾਂ ਅੱਖਰਾਂ ਦੇ ਅਰਥ ਉਚਾਰਨ ਕੀਤੇ ਜੋ ਪੱਟੀ ਨਾਮ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ। ਏਥੇ ਨਮੂਨੇ ਮਾਤਰ ਦੱਸਦੇ ਹਾਂ :

ਰਾਗੁ ਆਸਾ ਮਹਲਾ ੧ ਪਟੀ ਲਿਖੀ ੧ੴ ਸਤਿਗੁਰ ਪ੍ਰਸਾਦਿ ॥

***ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥***
***ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥ ੧॥***
***ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥ ਰਹਾਉ॥***
***ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥***
***ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥ ੨॥***

(ਅੰਗ ੪੩੨)

ਏਸੇ ਪ੍ਰਕਾਰ ਸਾਰੇ ਅੱਖਰਾਂ ਦ੍ਵਾਰਾ ਪ੍ਰਮੇਸ਼੍ਵਰ ਦੇ ਮਿਲਣ ਦਾ ਰਾਹ ਦੱਸਿਆ। ਬਾਬੇ ਜੀ ਤੋਂ ਅੱਖਰਾਂ ਦਾ ਉਚਾਰਨ ਸੁਣਕੇ ਬਾਲਕਾਂ ਸਮੇਤ ਪਾਂਧੇ ਨੇ ਨਿਹਾਲ ਹੋ ਕੇ ਬਾਬਾ ਜੀ ਦੇ ਚਰਨ ਚੁੰਮੇ ਤੇ ਭਗਤੀ ਭਾਵ ਕਰਨ ਲੱਗ ਪਏ, ਫੇਰ ਤਾਂ ਘਰ ਘਰ ਬਾਬੇ ਜੀ ਦੀ ਚਰਚਾ ਹੋਣ ਲੱਗੀ। ਗਿਆਨੀ ਗਿਆਨ ਸਿੰਘ ਜੀ ਅਨੁਸਾਰ ਬ੍ਰਿਜ ਲਾਲ ਪੰਡਿਤ ਪਾਸ ਸੰਸਕ੍ਰਿਤ ਪੜ੍ਹਨ ਵਾਸਤੇ ਪਾਏ ਸਨ।

## ਮੁੱਲਾਂ ਦੇ ਪੜ੍ਹਨੇ ਪਾਏ—

ਗੋਪਾਲ ਪਾਂਧਾ ਤੇ ਬ੍ਰਿਜਲਾਲ ਨੂੰ ਬਾਣੀ ਰਾਹੀਂ ਤਾਰਨ ਤੋਂ ਕੁਝ ਚਿਰ ਪਿਛੋਂ ਮਹਿਤਾ ਕਾਲੂ ਨੇ ਬਾਬੇ ਨੂੰ ਫ਼ਾਰਸੀ ਪੜ੍ਹਾਉਣ ਲਈ ਸੰਮਤ ੧੫੩੯ ਨੂੰ ਕੁਤਬਦੀਨ ਮੁੱਲਾਂ ਦੇ ਪਾਸ



ਬਿਠਾਇਆ। ਕੁਛ ਦਿਨ ਤਾਂ ਬਾਬਾ ਜੀ ਪੜ੍ਹਦੇ ਰਹੇ। ਇੱਕ ਦਿਨ ਓਥੇ ਭੀ ਪਾਂਧੇ ਵਾਲੀ ਗੱਲ ਹੋਈ ਤਾਂ ਮੁੱਲਾਂ ਨੇ ਆਖਿਆ ਨਾਨਕ! ਜਿਕੂੰ ਤੈਂ ਪਾਂਧੇ ਨੂੰ ਹਰਫ਼ ਸੁਣਾਏ ਹਨ, ਕੁਛ ਮੈਨੂੰ ਭੀ ਸੁਣਾ। ਤਾਂ ਬਾਬੇ ਜੀ ਨੇ ਏਸ ਤਰ੍ਹਾਂ ਸ਼ੁਰੂ ਕੀਤੇ :-

***ਅਲਫ ਅੱਲਾ ਨੂੰ ਯਾਦ ਕਰ ਗਫਲਤ ਮਨੋਂ ਵਿਸਾਰ॥***
***ਸ੍ਵਾਸ ਪਲੇਟੇ ਨਾਮ ਬਿਨ ਧ੍ਰਿਗ ਜੀਵਨ ਸੰਸਾਰ॥ ੧॥***
***ਬੇ ਬਿਦਾਯਤ ਦੂਰ ਕਰ ਕਦਮ ਤਰੀਕਤ ਰਾਖ॥***
***ਸਾਹਿਬ ਸਭ ਮੈਂ ਦੇਖਕੇ ਨਿਉਂ ਚੱਲ ਬੁਰਾ ਨ ਆਖ॥ ੨॥***
***ਤੇ ਤੋਬਾ ਕਰ ਆਜਜ਼ੀ ਸਾਈਂ ਬੇ ਪ੍ਰਵਾਹ॥***
***ਸਾਥ ਨ ਚੱਲੇ ਕੁਤਬ ਦੀਨ ਦੁਨੀ ਕੁਟੰਬ ਅਥਾਹ॥ ੩॥***
***ਸੀਨ ਸਨਾਇ ਕਰ ਰੱਬ ਦੀ ਮਰਨੇ ਨੂੰ ਰੱਖ ਯਾਦ॥***
***ਬਿਨਾਂ ਬੰਦਗੀ ਕੁਤਬ ਦੀਨ ਜਨਮ ਜਾਇ ਹੈ ਬਾਦ॥ ੪॥***

ਇਹ ਸੀਹਰਫ਼ੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ, ਪੁਰਾਤਨ ਜਨਮ ਸਾਖੀ ਵਿਚ ਮਿਲਦੀ ਹੈ।

ਤਿਲੰਗ ਰਾਗ ਦਾ ਪਹਿਲਾ ਸ਼ਬਦ ਭੀ ਇਥੇ ਉਚਾਰਿਆ ਦੱਸਿਆ ਹੈ-

***ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥***
***ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥ ੧॥***
***ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥***
***ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥੧॥ ਰਹਾਉ॥***
***ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥***
***ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ ੨॥***
***ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥***
***ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥ ੩॥***
***ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥***
***ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾ ਪਾਖਾਕ॥***

(ਅੰਗ ੭੨੧)

## ਵੈਦ ਬੁਲਾਇਆ ਵੈਦਗੀ—

ਦਿਨ ਬੀਤਦੇ ਗਏ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹੋਰ ਗੰਭੀਰ ਹੁੰਦੇ ਗਏ। ਆਪ

ਵਧੇਰੇ ਚੁੱਪ ਚੁੱਪ ਰਹਿੰਦੇ ਸਨ। ਥੋੜ੍ਹਾ ਖਾਂਦੇ, ਥੋੜ੍ਹਾ ਸੌਂਦੇ ਸਨ। ਘੰਟਿਆਂ ਬੱਧੀ ਆਪ ਸਮਾਧੀ ਲਾ ਕੇ ਸਿਮਰਨ ਕਰਦੇ ਰਹਿੰਦੇ ਸਨ। ਛੋਟੀ ਉਮਰ ਦੇ ਵਿੱਚ ਵੈਰਾਗ ਮਈ ਅਵਸਥਾ ਹੋਣ ਤੋਂ, ਮਾਪਿਆਂ ਨੂੰ ਬੜੀ ਚਿੰਤਾ ਲੱਗੀ। ਇਕ ਦਿਨ ਮਹਿਤਾ ਕਾਲੂ ਜੀ ਪਿੰਡ ਦੇ ਪ੍ਰਸਿੱਧ ਵੈਦ ਹਰਿਦਾਸ ਨੂੰ ਬੁਲਾ ਲਿਆਏ। ਉਸ ਵੇਲੇ ਗੁਰਦੇਵ ਚਾਦਰ ਤਾਣ ਕੇ ਮੰਜੇ ਉੱਤੇ ਲੇਟੇ ਹੋਏ ਸਨ। ਵੈਦ ਮੰਜੇ ਦੀ ਬਾਹੀ ਕੋਲ ਬਹਿ ਕੇ ਗੁਰੂ ਜੀ ਦੀ ਨਬਜ਼ ਵੇਖਣ ਲੱਗਾ। ਹਜ਼ੂਰ ਵੀ ਮੂੰਹ ਤੋਂ ਪੱਲਾ ਲਾਹ ਕੇ ਵੈਦ ਵੱਲ ਵੇਖਣ ਲੱਗ ਪਏ। ਇਸ ਘਟਨਾ ਦਾ ਜ਼ਿਕਰ ਮਹਾਰਾਜ ਇਹਨ੍ਹਾਂ ਸ਼ਬਦਾਂ ਵਿਚ ਕਰਦੇ ਹਨ :-

***"ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥***
***ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥***
***ਵੈਦਾ ਵੈਦਸੁ ਵੈਦ ਤੂ ਪਹਿਲਾਂ ਰੋਗੁ ਪਛਾਣੁ॥***
***ਐਸਾ ਦਾਰੂ ਲੋੜਿ ਲਹੁ ਜਿਤ ਵੰਵੈ ਰੋਗਾ ਘਾਣਿ॥***

(ਅੰਗ ੧੨੭੯)

ਵੈਦ ਨੇ ਗੁਰੂ ਜੀ ਦੇ ਚਿਹਰੇ ਵੱਲ ਧਿਆਨ ਨਾਲ ਤੱਕਿਆ। ਗੁਰੂ ਜੀ ਦੇ ਨੇਤਰਾਂ ਵਿੱਚ ਆਤਮਾ ਨੂੰ ਪਲਟ ਦੇਣ ਵਾਲੀ ਆਤਮਿਕ ਸ਼ਕਤੀ ਸੀ। ਉਸ ਵੇਲੇ ਸ਼ਰਧਾ ਨਾਲ ਵੈਦ ਦਾ ਸਿਰ ਝੁਕ ਗਿਆ। ਉਸਨੇ ਮਹਿਤਾ ਕਾਲੂ ਜੀ ਨੂੰ ਸੰਬੋਧਨ ਕਰਕੇ ਕਿਹਾ, "ਮਹਿਤਾ ਜੀ! ਨਾਨਕ ਜੀ ਨੂੰ ਸਰੀਰਕ ਰੋਗ ਕੋਈ ਨਹੀਂ। ਇਹ ਆਪਣੇ ਨਿਰੰਕਾਰ ਦੇ ਰੰਗ ਵਿਚ ਰੱਤੇ ਹੋਏ ਹਨ। ਇਹਨਾਂ ਨੂੰ ਰੋਗ ਕੀ ਪੋਹਣਾ ਹੈ, ਇਹ ਤਾਂ ਆਪ ਹਜ਼ਾਰਾਂ ਰੋਗੀਆਂ ਦੇ ਰੋਗ ਹਰਨਗੇ।"

## ਜਨੇਊ—

੧੨ ਸਾਲ ਦੀ ਆਯੂ ਵਿਚ ਹਿੰਦੂ ਧਰਮ ਦੇ ਵਿਧਾਨ ਅਨੁਸਾਰ ਉਹਨਾਂ ਨੂੰ ਜਨੇਊ ਧਾਰਨ ਕਰਨ ਲਈ ਕਿਹਾ। ਡਾ. ਸਾਹਿਬ ਜੀ ਅਨੁਸਾਰ ੯ ਸਾਲ ਦੀ ਉਮਰ ਸੀ, ਤਾਂ ਉਹਨਾਂ ਨੇ ਇਸ ਰਸਮ 'ਤੇ ਇਕੱਤਰ ਹੋਏ ਲੋਕਾਂ ਨੂੰ ਕੱਚੇ ਧਾਗੇ ਦੇ ਟੁੱਟਣਹਾਰ ਜਨੇਊ ਦੀ ਥਾਂ ਜਤ, ਸਤ, ਦਇਆ, ਸੰਤੋਖ ਤੇ ਨੈਤਿਕ ਗੁਣਾਂ ਦਾ ਵਾਸਤਵਿਕ ਜਨੇਊ ਪਹਿਨਣ ਲਈ ਪ੍ਰੇਰਿਤ ਕੀਤਾ ਸੀ, ਜਿਸ ਦਾ ਜ਼ਿਕਰ ਇਸ ਤਰ੍ਹਾਂ ਹੈ। ਗੁਰਦੇਵ ਜੀ ਜਿਸ ਵੇਲੇ ਗਿਆਰ੍ਹਾਂ ਬਾਰ੍ਹਾਂ ਵਰ੍ਹਿਆਂ ਦੇ ਹੋਏ ਤਾਂ ਪਿਤਾ ਜੀ ਨੇ ਹਰਦਿਆਲ ਪ੍ਰੋਹਤ ਨੂੰ ਸੱਦ ਕੇ ਆਪ ਜੀ ਨੂੰ ਜਨੇਊ ਪਹਿਨਾਣਾ ਚਾਹਿਆ। ਜਦ ਪੰਡਿਤ ਜਨੇਊ ਪਾਉਣ ਲੱਗਾ, ਤਦ ਆਪ ਜੀ ਨੇ ਕਿਹਾ, ਪੰਡਿਤ ਜੀ, ਇਹ ਸੂਤ ਦਾ ਜਨੇਊ ਟੁੱਟ ਜਾਣ ਵਾਲਾ ਹੈ। ਇਹ ਨਾਲ ਨਿਭਣ ਵਾਲਾ ਨਹੀਂ ਹੈ। ਇਸ ਲਈ ਝੂਠਾ ਤੇ ਕੱਚਾ ਜਨੇਊ ਅਸੀਂ ਨਹੀਂ ਪਹਿਨਣਾ। ਮੇਹਰਬਾਨ ਦੀ ਜਨਮ ਸਾਖੀ ਅਨੁਸਾਰ ਹਜ਼ੂਰ ਨੇ ਕਿਹਾ ਕਿ ਖਤਰੀ ਦਾ ਧਰਮ ਜਨੇਊ ਕਰਕੇ ਰਹਿੰਦਾ ਹੈ ਜਾਂ ਕਰਮ ਧਰਮ



ਕਰਕੇ ਰਹਿੰਦਾ ਹੈ।

ਗੁਰਦੇਵ ਨੇ ਜਨੇਊ ਪਹਿਨਣ ਤੋਂ ਇਨਕਾਰ ਕੀਤਾ ਤਾਂ ਹਰਦਿਆਲ ਪੰਡਿਤ ਦੇ ਬੇਨਤੀ ਕਰਨ ਤੋਂ ਗਿਆਨ ਦਾ ਸੱਚਾ ਜਨੇਊ ਦੱਸਿਆ-

***ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ॥***
***ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ॥***
***ਨ ਇਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥***
***ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥***

(ਅੰਗ ੪੭੧)

## ਮਨੂ ਜੀ ਅਨੁਸਾਰ—

ਮਨੂ ਸਿਮ੍ਰਤੀ ਅਨੁਸਾਰ ਬ੍ਰਾਹਮਣ ਦਾ ਜਨੇਊ ਕਪਾਹ ਦਾ, ਖੱਤਰੀ ਦਾ ਜਨੇਊ ਸਣ ਦਾ, ਵੈਸ਼ ਦਾ ਜਨੇਊ ਮੇਢੇ ਦੀ ਉੱਨ ਦਾ ਦੱਸਿਆ ਹੈ। ਤਿੰਨ ਡੋਰਾਂ ਦਾ ਇੱਕ ਅਗਰ ਹੁੰਦਾ ਹੈ। ਦੋ ਅਗਰਾਂ ਦਾ ਇਕ ਜਨੇਊ ਬਣਦਾ ਹੈ। ਜਨੇਊ ਖੱਬੇ ਮੋਢੇ ਤੋਂ ਪਹਿਨ ਕੇ ਸੱਜੀ ਵੱਖੀ ਵੱਲ ਲਟਕਾਇਆ ਜਾਂਦਾ ਹੈ। ਪਰ ਪਿਤਰੀ ਕਰਮ ਕਰਨ ਵੇਲੇ ਜਨੇਊ ਸੱਜੇ ਮੋਢੇ 'ਤੇ ਪਹਿਨੀਦਾ ਹੈ। ਬ੍ਰਾਹਮਣ ਨੂੰ ਅੱਠ ਸਾਲ ਦੀ ਉਮਰ ਵਿਚ ਜਨੇਊ ਪਾਈਦਾ ਹੈ। ਖੱਤ੍ਰੀ ਯਾਰ੍ਹਵੇਂ ਸਾਲ ਵਿਚ ਹੋਵੇ ਜਨੇਊ ਪਾਈਦਾ ਹੈ। ਵੈਸ਼ ਬਾਰ੍ਹਾਂ ਸਾਲ ਦੀ ਉਮਰ ਵਿਚ ਜਨੇਊ ਪਹਿਨੇ ਦੱਸਿਆ ਹੈ। ਬ੍ਰਾਹਮਣ ਬਸੰਤ ਰੁੱਤ ਵਿਚ, ਖੱਤ੍ਰੀ ਗਰਮੀ ਦੀ ਰੁੱਤ ਵਿਚ, ਵੈਸ਼ ਪੱਤਝੜ ਰੁੱਤ ਵਿਚ ਜਨੇਊ ਪਹਿਨੇ ਦੱਸਿਆ ਹੈ।

ਗੁਰਮਤਿ ਦੇ ਆਸ਼ੇ ਅਨੁਸਾਰ ਮੂਲ ਚੰਦ ਦੀ ਪੁੱਤਰੀ ਮਾਤਾ ਸੁਲੱਖਣੀ ਨਾਲ ਵਿਆਹ ਹੋਇਆ ਅਤੇ ਉਸ ਤੋਂ ਦੋ ਪੁੱਤਰਾਂ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਦਾ ਜਨਮ ਹੋਇਆ। ਜੀਵਨ ਦੇ ਅਗਲੇ ਤਕਰੀਬਨ ੧੨ ਸਾਲ ਉਹਨਾਂ ਨੇ ਸੁਲਤਾਨਪੁਰ ਦੇ ਨਵਾਬ ਦੌਲਤ ਖ਼ਾਨ ਦੇ ਮੋਦੀਖ਼ਾਨੇ ਵਿਚ ਮੋਦੀ ਦੇ ਜ਼ਿੰਮੇਵਾਰ ਪਦ 'ਤੇ ਕੰਮ ਕਰਦਿਆਂ ਬਿਤਾਏ। ਸੁਲਤਾਨਪੁਰ ਆਪ ਜੀ ਈਮਾਨਦਾਰੀ ਨਾਲ ਮੋਦੀ ਦਾ ਕੰਮ ਕਰਦਿਆਂ ਜ਼ਰੂਰਤਮੰਦਾਂ ਦੀ ਸਹਾਇਤਾ ਕਰਦੇ ਅਤੇ ਈਸ਼ਵਰੀ ਉਪਾਸ਼ਨਾ ਵਿਚ ਮਗਨ ਰਹਿੰਦੇ। ਨਿੱਤਕਰਮ ਅਨੁਸਾਰ ਇਕ ਸਵੇਰ ਜਦੋਂ ਉਹ ਨਗਰ ਦੇ ਨਾਲ ਵਗਦੀ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ਤਾਂ ਆਪ ਜੀ ਨਦੀ ਵਿਚ ਪ੍ਰਵੇਸ਼ ਕਰਦਿਆਂ ਹੀ ਅਲੋਪ ਹੋ ਗਏ ਅਤੇ ਤਿੰਨ ਦਿਨ ਤੱਕ ਅਲੋਪ ਰਹੇ। ਇਸ ਸਮੇਂ ਉਨ੍ਹਾਂ ਨੂੰ ਪਰਮ ਸ਼ਕਤੀ ਪਰਮਾਤਮਾ ਨਾਲ ਸਾਖਿਆਤਕਾਰ ਮੇਲ ਪ੍ਰਾਪਤ ਹੋਇਆ ਅਤੇ ਅਕਾਲ ਪੁਰਖ ਨੇ ਉਹਨਾਂ ਨੂੰ ਵਿਸ਼ਵ ਕਲਿਆਣ ਲਈ ਨਾਮ ਅੰਮ੍ਰਿਤ ਵੰਡਣ ਦਾ ਆਦੇਸ਼ ਦਿੱਤਾ। ਵੇਈਂ ਨਦੀ ਵਿਚੋਂ ਬਾਹਰ ਆ ਕੇ ਉਹਨਾਂ ਨੇ ਕਿਹਾ 'ਨਾ ਕੋ ਹਿੰਦੂ ਨਾ ਮੁਸਲਮਾਨ।'

ਪਰਮਾਤਮਾ ਵੱਲੋਂ ਨਿਰਧਾਰਿਤ ਉਦੇਸ਼ ਦੀ ਪੂਰਤੀ ਅਤੇ ਧਰਮ-ਕਲਾ ਨੂੰ ਸਥਾਪਿਤ ਕਰਨ ਲਈ ਉਹਨਾਂ ਨੇ ਦੇਸ਼-ਪ੍ਰਦੇਸ਼ ਵਿਚ ਯਾਤਰਾ ਫੇਰੀ ਦਾ ਪ੍ਰੋਗਰਾਮ ਆਰੰਭਿਆ। ਉਹ ਮੋਦੀਖ਼ਾਨੇ ਦਾ ਤਿਆਗ ਕਰਕੇ ਸੁਲਤਾਨਪੁਰੋਂ ਏਮਨਾਬਾਦ, ਲਾਹੌਰ, ਗੁਜਰਾਂਵਾਲਾ, ਤੁਲੰਬਾ, ਪਾਕਪਟਨ ਇਤਯਾਦਿਕ ਸਥਾਨਾਂ 'ਤੇ ਹੁੰਦੇ ਹੋਏ, ਪੰਜ ਦਿਨ ਆਪਣੇ ਪਿਤਰੀ ਨਗਰ ਤਲਵੰਡੀ ਠਹਿਰੇ ਅਤੇ ਫਿਰ ਚਾਰ ਲੰਬੀਆਂ ਯਾਤਰਾਵਾਂ ਲਈ ਨਿਕਲ ਪਏ। ਇਹਨਾਂ ਯਾਤਰਾਵਾਂ ਨੂੰ ਉਦਾਸੀਆਂ ਕਿਹਾ ਗਿਆ ਹੈ।

ਇਹਨਾਂ ਯਾਤਰਾਵਾਂ ਦੌਰਾਨ ਉਹਨਾਂ ਨੇ ਜਨ-ਸਾਧਾਰਣ ਵਿਚ ਇਕ ਜੋਤਿ ਦੀ ਸਿਰਜਨਾ ਦੀ ਚੇਤਨਾ ਪੈਦਾ ਕੀਤੀ। ਉਨ੍ਹਾਂ ਦਸਿਆ ਕਿ ਦਿਖਾਵੇ ਦੇ ਪੂਜਾ ਪਾਠ, ਧਾਰਮਿਕ ਰੀਤਾਂ ਅਤੇ ਕਰਮ ਕਾਂਡ ਅਧਿਆਤਮਿਕ ਜੀਵਨ ਪੰਧ ਵਿਚ ਕਿਸੇ ਤਰ੍ਹਾਂ ਵੀ ਲਾਹੇਵੰਦ ਨਹੀਂ ਹਨ। ਇਕ ਈਸ਼ਵਰ ਦੀ ਹੋਂਦ 'ਤੇ ਦ੍ਰਿੜ੍ਹ ਨਿਸ਼ਚਾ ਕਰਕੇ ਅਤੇ ਉਸ ਦੇ ਨਾਮ ਸਿਮਰਨ ਰਾਹੀਂ ਉਪਾਸ਼ਨਾ ਕਰਕੇ ਸਦਾਚਾਰਕ ਜੀਵਨ ਦੇ ਧਾਰਨੀ ਹੋ ਕੇ ਸਚਿਆਰ ਪਦ ਦੀ ਪ੍ਰਾਪਤੀ ਹੋ ਸਕਦੀ ਹੈ। ਉਨ੍ਹਾਂ ਮਾਨਵ ਸਮਾਜ ਦੇ ਸਨਮੁਖ ਇਸ ਉਦੇਸ਼ ਕਰਕੇ ਸਦਾਚਾਰਕ ਜੀਵਨ ਦੇ ਧਾਰਨੀ ਹੋ ਕੇ ਸਚਿਆਰ ਪਦ ਦੀ ਪ੍ਰਾਪਤੀ ਹੋ ਸਕਦੀ ਦੱਸਿਆ ਹੈ। ਉਨ੍ਹਾਂ ਮਾਨਵ ਸਮਾਜ ਦੇ ਸਨਮੁਖ ਇਸ ਉਦੇਸ਼ ਦੀ ਪੂਰਤੀ ਲਈ ਸਤਿਸੰਗਤ ਦੀ ਸੰਸਥਾ ਕਾਇਮ ਕੀਤੀ ਅਤੇ ਬਾਣੀ ਦੇ ਪਾਠ ਕੀਰਤਨ ਨੂੰ ਸਤਿਸੰਗਤ ਵਿਚ ਨਿਤ ਦਾ ਨੇਮ ਥਾਪਿਆ। ਸੰਗਤ ਨੂੰ ਨਿਰਮਲ ਪੰਥ ਦਸਿਆ।

ਆਪਣੇ ਇਸ ਨਿਰਮਲ ਪੰਥ ਨੂੰ ਥਿਰ ਆਧਾਰ ਪ੍ਰਦਾਨ ਕਰਨ ਲਈ ਉਹਨਾਂ ਨੇ ਆਪਣੇ ਸਰਵ-ਸ੍ਰੇਸ਼ਟ ਸਿੱਖ ਭਾਈ ਲਹਿਣਾ ਜੀ ਨੂੰ ਆਪਣਾ ਉਤਰਾਧਿਕਾਰੀ ਸਥਾਪਤ ਕਰਕੇ ਅੰਗਦ ਨਾਮ ਦਿੱਤਾ। ਅੱਸੂ ਵਦੀ ੧੦, ੧੫੩੯ ਈ: ਨੂੰ ਉਹ ਕਰਤਾਰਪੁਰ ਵਿਖੇ ਦਿਵਯ-ਜੋਤੀ ਵਿਚ ਵਿਲੀਨ ਹੋ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਿਰੀਰਾਗੁ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ, ਧਨਾਸਰੀ, ਤਿਲੰਗ, ਸੂਹੀ, ਰਾਮਕਲੀ, ਮਾਰੂ, ਤੁਖਾਰੀ, ਭੈਰਉ, ਬਸੰਤ, ਸਾਰੰਗ, ਮਲਾਰ, ਪ੍ਰਭਾਤੀ ਕੁਲ ੧੯ ਰਾਗਾਂ ਵਿਚ ਗੁਰਦੇਵ ਦੇ ਕੁਲ ੯੭੩ ਸ਼ਬਦ ਹਨ।

☆☆☆



# ਸ੍ਰੀ ਗੁਰੂ ਅੰਗਦ ਦੇਵ ਜੀ
# ਜੀਵਨ-ਬਿਉਰਾ

ਪ੍ਰਕਾਸ਼ : ਵੈਸਾਖ ਵਦੀ ੧ ਸੰਮਤ ੧੫੬੧ ਮੁਤਾਬਕ ਸੰਨ ੧੫੦੪ ਈਸਵੀ।

ਪ੍ਰਕਾਸ਼ ਅਸਥਾਨ : ਮੱਤੇ ਦੀ ਸਰਾਂ, ਤਹਿਸੀਲ ਮੁਕਤਸਰ, ਜ਼ਿਲ੍ਹਾ ਫ਼ਿਰੋਜ਼ਪੁਰ।

ਮਾਤਾ-ਪਿਤਾ : ਪਿਤਾ : ਬਾਬਾ ਫੇਰੂ ਮੱਲ ਜੀ, ਮਾਤਾ : ਮਾਤਾ ਦਇਆ ਕੌਰ (ਸਭਰਾਈ) ਜੀ।

ਵਿਆਹ : ਸ੍ਰੀ ਦੇਵੀ ਚੰਦ ਦੀ ਸਪੁੱਤਰੀ ਸ੍ਰੀ ਖੀਵੀ ਜੀ ਨਾਲ, ਪਿੰਡ ਸੰਘਰ (ਖਡੂਰ ਸਾਹਿਬ ਦੇ ਨੇੜੇ), ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ। (ਸੰਮਤ ੧੫੭੬)।

ਸੰਤਾਨ : ਦੋ ਸਪੁੱਤਰ ਸ੍ਰੀ ਦਾਸੂ ਜੀ (ਸੰਮਤ ੧੫੮੧), ਸ੍ਰੀ ਦਾਤੂ ਜੀ (ਸੰਮਤ ੧੫੯੪), ਦੋ ਸਪੁੱਤਰੀਆਂ (ਸੰਮਤ ੧੫੮੯) ਨੂੰ ਬੀਬੀ ਅਮਰੋ ਜੀ ਤੇ ੧੫੯੧ ਬੀਬੀ ਅਣੋਖੀ ਜੀ ਦਾ ਜਨਮ ਹੋਇਆ।

ਗੁਰ-ਮਿਲਾਪ : ਸੰਮਤ ੧੫੮੯ ਸ੍ਰੀ ਕਰਤਾਰਪੁਰ ਵਿੱਚ।

ਗੁਰਿਆਈ ਮਿਲੀ : ਸ੍ਰੀ ਕਰਤਾਰਪੁਰ ਹਾੜ ਵਦੀ ੧੩ ਸੰਮਤ ੧੫੯੬ ਮੁਤਾਬਕ ਸੰਨ ੧੫੩੯।

ਗੁਰਿਆਈ ਦਾ ਸਮਾਂ ਆਰੰਭ ਹੋਇਆ : ਅੱਸੂ ਵਦੀ ੧੦, ਸੰਮਤ ੧੫੯੬।

ਗੁਰਤਾ ਦਾ ਕੰਮ ਸੰਭਾਲਿਆ : ਫੱਗਣ ਵਦੀ ੫ ਸੰਮਤ ੧੫੯੬ ਖਡੂਰ ਸਾਹਿਬ।

ਜੋਤੀ ਜੋਤਿ ਸਮਾਏ : ਸ੍ਰੀ ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ, ਚੇਤ ਸੁਦੀ ੪, ਸੰਮਤ ੧੬੦੯ (ਸੰਨ ੧੫੫੨)।

ਗੁਰਬਾਣੀ : ੬੩ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਪ ਜੀ ਦੇ ਹਨ। ਮੁਖ ਕਾਰਜ—ਗੁਰਮੁਖੀ ਲਿਪੀ ਦਾ ਪ੍ਰਚਾਰ, ਭਾਈ ਬਾਲੇ ਵਾਲੀ ਜਨਮਸਾਖੀ ਲਿਖਾਈ। ਮਾਤਾ ਖੀਵੀ ਜੀ ਨੂੰ ਲੰਗਰ ਦੀ ਸੇਵਾ ਸੰਭਾਲ ਲਈ ਲਾਇਆ। ਗੁਰਬਾਣੀ ਦੀ ਸੰਭਾਲ ਤੇ ਵਿੱਦਿਅਕ ਅਤੇ ਸਰੀਰਕ ਪਾਠਸ਼ਾਲਾਵਾਂ ਸਥਾਪਿਤ ਕੀਤੀਆਂ।

# ਸ੍ਰੀ ਗੁਰੂ ਅੰਗਦ ਦੇਵ ਜੀ

## (੧੫੦੪-੧੫੫੨)

ਗੁਰੂ ਅੰਗਦ ਦੇਵ ਜੀ ਦਾ ਅਵਤਾਰ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਮੱਤੇ ਦੀ ਸਰਾਂ ੧੫੦੪ ਈ: ਨੂੰ ਹੋਇਆ। ਮਾਤਾ-ਪਿਤਾ ਨੇ ਉਹਨਾਂ ਦਾ ਨਾਮ ਲਹਿਣਾ ਰੱਖਿਆ। ਉਹਨ੍ਹਾਂ ਦੇ ਪਿਤਾ ਫੇਰੂਮੱਲ ਜੀ ਚੰਗੇ ਸਰਦੇ-ਪੁੱਜਦੇ ਦੁਕਾਨਦਾਰ ਅਤੇ ਅਸਰ-ਰਸੂਖ਼ ਵਾਲੇ ਵਿਅਕਤੀ ਸਨ। ਪਿੰਡ ਦੇ ਚੌਧਰੀ ਤਖ਼ਤ ਮੱਲ ਅਤੇ ਫਿਰੋਜ਼ਪੁਰ ਦੇ ਮੁਸਲਮਾਨ ਹਾਕਮ ਨਾਲ ਉਨ੍ਹਾਂ ਦੇ ਬਹੁਤ ਮਧੁਰ ਸੰਬੰਧ ਸਨ। ਸੰਸਾਰਿਕ ਮਾਨ-ਤਾਨ ਹੁੰਦਿਆਂ ਭੀ ਉਹਨਾਂ ਦੀ ਸ਼ਖ਼ਸੀਅਤ ਨਿਰਮਤਾ ਅਤੇ ਮਿਠਾਸ ਜਿਹੇ ਸਦਗੁਣਾਂ ਨਾਲ ਭਰਪੂਰ ਸੀ। ਇਸ ਦਾ ਪ੍ਰਭਾਵ ਲਹਿਣਾ ਜੀ ਉੱਤੇ ਪੈਣਾ ਸੁਭਾਵਿਕ ਗੱਲ ਸੀ।

੧੫੧੯ ਈ: ਵਿਚ ਸੰਘਰ ਪਿੰਡ ਦੇ ਵਸਨੀਕ ਸ੍ਰੀ ਦੇਵੀ ਚੰਦ ਜੀ ਦੀ ਸਪੁੱਤਰੀ ਖੀਵੀ ਜੀ ਨਾਲ ਉਹਨਾਂ ਦੀ ਸ਼ਾਦੀ ਹੋਈ ਅਤੇ ਉਹਨਾਂ ਦੇ ਪਰਿਵਾਰ ਵਿਚ ਦੋ ਲੜਕਿਆਂ— ਦਾਤੂ ਜੀ ਅਤੇ ਦਾਸੂ ਜੀ ਨੇ ਜਨਮ ਲਿਆ। ਬਾਬਰ ਦੇ ਹਮਲੇ ਸਮੇਂ ਮੱਤੇ ਦੀ ਸਰਾਂ ਨਸ਼ਟ ਹੋਣ ਕਾਰਨ ਫੇਰੂਮੱਲ ਜੀ ਦਾ ਪਰਿਵਾਰ ਲਾਗਲੇ ਪਿੰਡ ਸਰਾਇ ਨਾਗਾ ਵਿਖੇ ਚਲਾ ਗਿਆ। ਕੁਝ ਸਮੇਂ ਪਿਛੋਂ ਹਾਕਮ ਅਤੇ ਚੌਧਰੀ ਨਾਲ ਅਣਬਣ ਹੋਣ ਕਾਰਨ ਉਹ ਹਰੀਕੇ ਪੱਤਣ ਚਲੇ ਗਏ ਅਤੇ ਫਿਰ ਲਹਿਣਾ ਜੀ ਦੇ ਸਹੁਰਿਆਂ ਦੇ ਜ਼ੋਰ ਪਾਉਣ 'ਤੇ ਸੰਘਰ ਆ ਗਏ। ਪਿੰਡ ਖਡੂਰ ਵਿਚ ਭਾਈ ਫੇਰੂ ਜੀ ਦੀ ਭੈਣ ਵਿਆਹੀ ਹੋਈ ਸੀ, ਇਸ ਕਰਕੇ ਖਡੂਰ ਵਿਚ ਲਹਿਣਾ ਜੀ ਦਾ ਆਣ-ਜਾਣ ਲੱਗਿਆ ਰਹਿੰਦਾ ਸੀ। ਸੰਨ ੧੫੨੬ ਵਿਚ ਫੇਰੂ ਮੱਲ ਜੀ ਅਕਾਲ ਚਲਾਣਾ ਕਰ ਗਏ। ਭਾਈ ਫੇਰੂ ਮੱਲ ਦੇਵੀ ਭਗਤ ਸਨ ਅਤੇ ਉਹਨਾਂ ਦੇ ਚਲਾਣੇ ਮਗਰੋਂ ਲਹਿਣਾ ਜੀ ਹਰ ਸਾਲ ਦੇਵੀ ਦਰਸ਼ਨ ਨੂੰ ਜਾਇਆ ਕਰਦੇ ਸਨ।

ਇਕ ਵਾਰੀ ਲਹਿਣਾ ਜੀ ਨੇ ਭਾਈ ਜੋਧ ਨਾਮੀ ਸਿੱਖ ਤੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣੀ ਤਾਂ ਉਹਨਾਂ ਦੇ ਮਨ ਵਿਚ ਗੁਰੂ ਦਰਸ਼ਨਾਂ ਲਈ ਤਾਂਘ ਜਾਗ ਪਈ। ੧੫੩੨ ਈ: ਵਿਚ ਜਦੋਂ ਉਹ ਦੇਵੀ ਦਰਸ਼ਨਾਂ ਲਈ ਜਾ ਰਹੇ ਸਨ ਤਾਂ ਕਰਤਾਰਪੁਰ ਵਿਖੇ ਗੁਰੂ ਨਾਨਕ ਦੇਵ ਜੀ ਕੋਲ ਰੁਕੇ। ਉਹਨਾਂ ਨੇ ਦੇਵੀ ਦਰਸ਼ਨਾਂ ਦਾ ਵਿਚਾਰ ਤਿਆਗ ਕੇ ਗੁਰੂ ਸੇਵਾ ਵਿਚ ਆਪਾ ਸਮਰਪਿਤ ਕਰ ਦਿੱਤਾ। ਹਉਮੈ-ਮੁਕਤ ਹੋ ਕੇ ਨਿਰਸੁਆਰਥ ਸੇਵਾ ਅਤੇ ਗੁਰੂ-ਭਗਤੀ ਕਰਨ ਕਰਕੇ ਉਹਨਾਂ ਨੂੰ ਅੰਗਦ ਨਾਮ ਦੇ ਕੇ ਗੁਰੂ ਨਾਨਕ ਦੇਵ ਜੀ ਨੇ ਸੰਨ ੧੫੩੯ ਨੂੰ ਗੁਰਗੱਦੀ ਪ੍ਰਦਾਨ ਕੀਤੀ ਅਤੇ ਗੁਰੂ ਹੁਕਮ ਅਨੁਸਾਰ ਉਹ ਕਰਤਾਰਪੁਰ ਤੋਂ ਖਡੂਰ ਆ ਗਏ।

ਖਡੂਰ ਵਿਖੇ ਹਮਾਯੂੰ ਬਾਦਸ਼ਾਹ ਨੇ ਉਹਨਾਂ ਦੇ ਦਰਸ਼ਨ ਕੀਤੇ। ਆਪਣੇ ਗੁਰਗੱਦੀ



ਕਾਲ ਵਿਚ ਉਹਨਾਂ ਨੇ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਅਥੱਕ ਪ੍ਰਯਾਸ ਕੀਤੇ। ਉਹਨਾਂ ਗੁਰੂ ਨਾਨਕ ਬਾਣੀ ਦਾ ਪ੍ਰਚਾਰ ਕੀਤਾ। ਗੁਰਮੁਖੀ ਲਿਪੀ ਨੂੰ ਤਰਤੀਬ ਦੇ ਕੇ ਇਸ ਦੇ ਵਿਸਥਾਰ ਲਈ ਯਤਨ ਕੀਤੇ ਅਤੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਸਬੰਧੀ ਵਿਵਰਣ ਕਰਕੇ ਬਾਲਾ ਜੀ ਰਾਹੀਂ ਪ੍ਰਸੰਗ ਲਿਖਵਾਏ। ਉਹਨਾਂ ਨੇ ਬੱਚਿਆਂ ਦੀ ਪੜ੍ਹਾਈ ਲਈ ਪਾਠਸ਼ਾਲਾ ਦੀ ਸਥਾਪਨਾ ਕੀਤੀ ਅਤੇ ਸਰੀਰਕ ਤੰਦਰੁਸਤੀ ਲਈ ਲੋਕਾਂ ਵਿਚ ਕਸਰਤ ਦਾ ਸ਼ੌਕ ਪੈਦਾ ਕੀਤਾ। ਸੰਨ ੧੫੫੨ ਈ: ਵਿਚ ਉਹਨਾਂ ਨੇ ਸਰੀਰਕ ਜਾਮਾ ਤਿਆਗ ਕੇ ਪਰਮ-ਜੋਤਿ ਵਿਚ ਵਿਲੀਨਤਾ ਪ੍ਰਾਪਤ ਕੀਤੀ। ਗੁਰੂ ਗ੍ਰੰਥ ਸਾਹਿਬ ਦੇ ਸਿਰੀਰਾਗੁ, ਮਾਝ, ਆਸਾ, ਸੋਰਠਿ, ਸੂਹੀ, ਰਾਮਕਲੀ, ਮਾਰੂ, ਸਾਰੰਗ, ਮਲਾਰ ਰਾਗਾਂ ਦੀਆਂ ਵਾਰਾਂ ਵਿਚ ਆਪ ਜੀ ਦੁਆਰਾ ਰਚਿਤ ਕੁਲ ੬੩ ਸਲੋਕ ਅੰਕਿਤ ਕੀਤੇ ਮਿਲਦੇ ਹਨ।

☆☆☆

# ਸ੍ਰੀ ਗੁਰੂ ਅਮਰਦਾਸ ਜੀ
# ਜੀਵਨ-ਬਿਉਰਾ

## ਪ੍ਰਕਾਸ਼ : ਵੈਸਾਖ ਸੁਦੀ ੧੪ (ਸੰਮਤ ੧੫੩੬, ਸੰਨ ੧੪੭੯)

ਪ੍ਰਕਾਸ਼ ਅਸਥਾਨ : ਬਾਸਰਕੇ, ਤਹਿਸੀਲ ਅਤੇ ਜ਼ਿਲ੍ਹਾ ਅੰਮ੍ਰਿਤਸਰ।

ਮਾਤਾ ਪਿਤਾ : ਪਿਤਾ ਸ੍ਰੀ ਤੇਜ ਭਾਨ ਜੀ, ਮਾਤਾ ਸ੍ਰੀ ਲਛਮੀ (ਲੱਖਮੀ) ਜੀ।

ਵਿਆਹ : ਸੰਮਤ ੧੫੫੯ ਨੂੰ ਸਨਖਤਰੇ ਪਿੰਡ ਸ੍ਰੀ ਦੇਵੀ ਚੰਦ ਖੱਤਰੀ ਦੀ ਸਪੁੱਤਰੀ ਸ੍ਰੀ ਰਾਮ ਕੌਰ ਜੀ ਨਾਲ ਹੋਇਆ।

ਸੰਤਾਨ : ਦੋ ਸਾਹਿਬਜ਼ਾਦੇ : ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ, ਦੋ ਸਪੁੱਤਰੀਆਂ-ਬੀਬੀ ਦਾਨੀ ਜੀ ਅਤੇ ਬੀਬੀ ਭਾਨੀ ਜੀ।

ਗੁਰੂ ਮਿਲਾਪ : ਸੰਮਤ ੧੫੯੭ ਵਿੱਚ, ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ।

ਗੋਇੰਦਵਾਲ ਵਸਾਯਾ :ਸੰਮਤ ੧੬੦੬ ਦੇ ਕਰੀਬ।

ਗੁਰਿਆਈ : ਖਡੂਰ ਸਾਹਿਬ (ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ, ਚੇਤ ਸੁਦੀ ੪ ਸੰਮਤ ੧੬੦੯ ਸੰਨ ੧੫੫੨।

ਬਾਉਲੀ ਸਾਹਿਬ

ਤਿਆਰ ਕਰਵਾਈ : ੧੬੧੬ ਤੋਂ ੧੬੨੧ ਤੀਕ।

ਪ੍ਰਚਾਰ ਅਸਥਾਨ : ਗੋਇੰਦਵਾਲ, (ਪੰਜਾਬ)।

ਜੋਤੀ ਜੋਤਿ ਸਮਾਏ : ਗੋਂਦਵਾਲ (ਗੋਇੰਦਵਾਲ), ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਚ, ਭਾਦੋਂ ਸੁਦੀ ੧੪ ਸੰਮਤ ੧੬੩੧, ਸੰਨ ੧੫੭੪।

ਗੁਰਬਾਣੀ : ੮੯੧ ਸ਼ਬਦ, ੧੭ ਰਾਗਾਂ ਵਿੱਚ।

ਮੁੱਖ ਕਾਰਜ : ਗੋਇੰਦਵਾਲ ਵਸਾਇਆ, ਬਉਲੀ ਸਾਹਿਬ ਦਾ ਨਿਰਮਾਣ, ਪਹਿਲੇ ਪੰਗਤ ਪਾਛੈ ਸੰਗਤ, ਸਿੱਖਾਂ ਨੂੰ ਮੰਜੀਆਂ ਪ੍ਰਚਾਰ ਵਾਸਤੇ ਤੇ ਪੀੜੇ ਮਾਈਆਂ ਨੂੰ ਸਿੱਖੀ ਪ੍ਰਚਾਰ ਵਾਸਤੇ, ਸਤੀ ਅਤੇ ਪਰਦੇ ਦੀ ਰਸਮ ਦਾ ਵਿਰੋਧ ਅਤੇ ਗੁਰਬਾਣੀ ਦੀ ਸੰਭਾਲ ਕਰਨੀ।



# ਸ੍ਰੀ ਗੁਰੂ ਅਮਰਦਾਸ ਜੀ
## (੧੪੭੯-੧੫੭੪)

ਗੁਰੂ ਅਮਰਦਾਸ ਜੀ ਦਾ ਅਵਤਾਰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਬਾਸਰਕੇ, ਮਾਤਾ ਰਾਮ ਕੌਰ ਜੀ ਦੀ ਕੁੱਖੋਂ ਹੋਇਆ। ਉਹਨਾਂ ਦੇ ਪਿਤਾ ਤੇਜ ਭਾਨ ਜੀ ਭੱਲੇ ਖੱਤ੍ਰੀ ਸਨ ਜੋ ਖੇਤੀ ਤੇ ਦੁਕਾਨਦਾਰੀ ਦਾ ਕੰਮ ਕਰਦੇ ਸੀ। ਉਹਨਾਂ ਦਾ ਪਰਿਵਾਰ ਸਨਾਤਨੀ ਹਿੰਦੂ ਵਿਚਾਰਾਂ ਦਾ ਅਨੁਸਾਰੀ ਸੀ ਅਤੇ ਵੈਸ਼ਨਵ ਭਗਤੀ ਵੱਲ ਉਹਨਾਂ ਦਾ ਵਿਸ਼ੇਸ਼ ਝੁਕਾਅ ਸੀ। ਮਾਤਾ ਰਾਮ ਕੌਰ ਪਵਿੱਤਰ ਵਿਚਾਰਾਂ ਵਾਲੀ ਸੰਤ-ਸੇਵੀ ਨੇਕ ਇਸਤਰੀ ਸੀ। ਸ੍ਰੀ ਅਮਰਦਾਸ ਜੀ ਨੇ ਸੰਨ ੧੫੨੨ ਤੋਂ ੧੫੪੧ ਤੱਕ ੧੯ ਸਾਲ ਤੱਕ ਕਈ ਵਾਰ ਹਿੰਦੂ ਤੀਰਥਾਂ ਦੀ ਯਾਤਰਾ ਕੀਤੀ। ੧੫੦੨ ਈ: ਵਿਚ ਉਹਨਾਂ ਦੀ ਸ਼ਾਦੀ ਹੋਈ ਸੀ। ਆਪ ਜੀ ਦੇ ਘਰ ਦੋ ਸਪੁੱਤਰ ਮੋਹਨ ਅਤੇ ਮੋਹਰੀ ਤੇ ਦੋ ਸਪੁੱਤਰੀਆਂ ਦਾਨੀ ਅਤੇ ਭਾਨੀ ਨੇ ਜਨਮ ਲਿਆ।

ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਸ੍ਰੀ ਗੁਰੂ ਅਰਮਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ, ਉਸ ਤੋਂ ਉਹਨਾਂ ਨੇ ਇਕ ਵਾਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਸ੍ਰਵਣ ਕੀਤੀ ਤਾਂ ਉਹਨਾਂ ਦਾ ਮਨ ਗੁਰੂ ਚਰਨਾਂ ਵਿਚ ਖਿੱਚਿਆ ਗਿਆ। ੧੫੪੧ ਈ: ਤੋਂ ੧੫੫੨ ਈ: ਤੀਕ ਉਹ ਮਾਨ-ਅਪਮਾਨ ਨੂੰ ਤਿਆਗ ਕੇ ਗੁਰੂ-ਸੇਵਾ ਅਤੇ ਪ੍ਰਭੂ-ਭਗਤੀ ਵਾਲੇ ਪਾਸੇ ਲੱਗੇ ਰਹੇ। ਕਿਹਾ ਜਾਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਰਹਿੰਦਿਆਂ, ਬਿਰਧ ਆਯੂ ਵਿਚ ਭੀ, ਉਹ ਲਗਾਤਾਰ ੧੨ ਸਾਲ ਦਰਿਆ ਬਿਆਸ ਤੋਂ ਪਾਣੀ ਦੀ ਗਾਗਰ ਲਿਆ ਕੇ ਹਰ ਰੋਜ਼ ਗੁਰੂ ਜੀ ਨੂੰ ਇਸ਼ਨਾਨ ਕਰਵਾਉਂਦੇ ਸਨ। ਉਹਨਾਂ ਦੀ ਅਥੱਕ ਘਾਲ ਕਾਰਨ ੧੫੫੨ ਈ: ਵਿਚ ਗੁਰੂ ਅੰਗਦ ਦੇਵ ਜੀ ਨੇ ਉਹਨਾਂ ਨੂੰ ਗੁਰ ਗੱਦੀ ਸੌਂਪ ਦਿੱਤੀ। ਇਸ ਜ਼ਿੰਮੇਵਾਰੀ ਨੂੰ ੧੫੭੪ ਈ: ਤੱਕ ਨਿਭਾ ਕੇ ਗੁਰੂ ਅਮਰਦਾਸ ਜੀ ਜੋਤੀ-ਜੋਤਿ ਸਮਾਏ।

੨੨ ਸਾਲ ਦੇ ਆਪਣੇ ਗੁਰਿਆਈ ਕਾਲ ਵਿਚ ਉਹਨਾਂ ਨੇ ਸਤੀ ਦੀ ਰਸਮ ਬੰਦ ਕਰਾਉਣ ਦੇ ਯਤਨ ਕੀਤੇ, ਪਰਦਾ ਕਰਨ ਤੋਂ ਵਿਵਰਜਿਤ ਕੀਤਾ ਅਤੇ ਛੂਤ-ਛਾਤ ਵਿਰੁੱਧ ਅਵਾਜ਼ ਉਠਾਈ। ਨਾਰੀ ਉਥਾਨ ਲਈ ਵਿਧਵਾ ਵਿਆਹ ਦੀ ਰੀਤ ਤੋਰੀ। ਉਹਨਾਂ ਨੇ ਸਿੱਖ ਧਰਮ ਦੇ ਪਹਿਲੇ ਤੀਰਥ ਦੀ ਗੋਇੰਦਵਾਲ ਵਿਖੇ ਸਥਾਪਨਾ ਕੀਤੀ ਅਤੇ ੨੨ ਪ੍ਰਚਾਰ-ਕੇਂਦਰਾਂ ਨੂੰ ਆਯੋਜਿਤ ਕਰਕੇ ੨੨ ਪ੍ਰਚਾਰਕ ਥਾਪੇ ਸਨ। ਲੰਗਰ-ਪ੍ਰਥਾ ਨੂੰ ਹੋਰ ਮਜ਼ਬੂਤ ਕੀਤਾ ਅਤੇ ਸਿੱਖ ਧਰਮ ਦੇ ਵਿਸਤਾਰ ਹਿੱਤ ਪ੍ਰਚਾਰ ਦੌਰੇ ਭੀ ਕੀਤੇ। ਉਹਨਾਂ ਦੇ ਸੁਝਾਅ ਦੇਣ 'ਤੇ ਮੁਗ਼ਲ ਸ਼ਹਿਨਸ਼ਾਹ ਅਕਬਰ ਨੇ ਹਿੰਦੂ ਤੀਰਥ ਯਾਤਰੀਆਂ ਨੂੰ ਯਾਤਰਾ-ਕਰ ਤੋਂ ਮੁਕਤ ਕਰ ਦਿੱਤਾ। ਪਹਿਲੇ ਦੋ ਗੁਰੂ ਪਾਤਸ਼ਾਹਾਂ ਅਤੇ ਆਪਣੀ ਬਾਣੀ ਦੀਆਂ ਪੋਥੀਆਂ ਤਿਆਰ ਕਰਵਾਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੮ ਰਾਗਾਂ ਵਿਚ ਉਹਨਾਂ ਦੇ ੮੯੧ ਸ਼ਬਦ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਇਹਨਾਂ ਸ਼ਬਦਾਂ ਦੀ ਗਿਣਤੀ ੮੯੧ ਹੀ ਕੀਤੀ ਹੈ।

# ਸ੍ਰੀ ਗੁਰੂ ਰਾਮਦਾਸ ਜੀ
# ਜੀਵਨ-ਬਿਉਰਾ

| | |
|---|---|
| ਪ੍ਰਕਾਸ਼ : | ਕੱਤਕ ਵਦੀ ੨ ਸੰਮਤ ੧੫੯੧, ਸੰਨ ੧੫੩੪। |
| ਪ੍ਰਕਾਸ਼ ਅਸਥਾਨ : | ਚੂਨਾ ਮੰਡੀ, ਲਾਹੌਰ (ਪਾਕਿਸਤਾਨ)। |
| ਮਾਤਾ-ਪਿਤਾ : | ਪਿਤਾ ਬਾਬਾ ਹਰਿਦਾਸ (ਹਰਦਾਸ) ਜੀ। ਮਾਤਾ ਦਇਆ ਕੌਰ ਜੀ। |
| ਵਿਆਹ : | ਸੰਨ ੧੫੫੩ ਨੂੰ ਗੋਇੰਦਵਾਲ (ਅੰਮ੍ਰਿਤਸਰ) ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਨਾਲ। |
| ਸੰਤਾਨ : | ਤਿੰਨ ਪੁੱਤਰ ਸ੍ਰੀ ਪ੍ਰਿਥੀ ਚੰਦ (ਪ੍ਰਿਥੀਆ) ਸੰਨ ੧੫੫੭ ਵਿਚ, ਸ੍ਰੀ ਮਹਾਂਦੇਵ ਸੰਨ ੧੫੬੦ ਵਿਚ , ਸ੍ਰੀ ਗੁਰੂ ਅਰਜਨ ਦੇਵ ਜੀ ਸੰਨ ੧੫੬੩ ਵਿਚ। |
| ਅਸਥਾਨ ਰਚੇ : | ਸੰਤੋਖਸਰ ਦੀ ਖੁਦਵਾਈ ਆਰੰਭੀ। ਗੁਰੂ ਕੇ ਚੱਕ ਅੰਮ੍ਰਿਤਸਰ (ਸਰੋਵਰ) ਦੀ ਖੁਦਵਾਈ ਅਰੰਭ ਕੀਤੀ। |
| ਗੁਰਿਆਈ : | ਭਾਦਰੋਂ ਸੁਦੀ ੧੫ (ਸੰਮਤ ੧੬੩੧) ਸੰਨ ੧੫੭੪ ਨੂੰ ਗੋਇੰਦਵਾਲ। |
| ਜੋਤੀ ਜੋਤ : | ਭਾਦੋਂ ਸੁਦੀ ੩, ਸੰਮਤ ੧੬੩੮, ਸੰਨ ੧੫੮੧ ਗੋਇੰਦਵਾਲ। |
| ਗੁਰਬਾਣੀ : | ੬੩੮ ਸ਼ਬਦ। |

## ਸ੍ਰੀ ਗੁਰੂ ਰਾਮਦਾਸ ਜੀ
## (੧੫੩੪-੧੫੮੧)

ਗੁਰੂ ਨਾਨਕ ਜੋਤਿ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦਾ ਅਵਤਾਰ ਮਾਤਾ ਦਯਾ



ਕੌਰ ਦੇ ਉਦਰ ਤੋਂ ੧੫੩੪ ਈ: (ਸੰਮਤ ੧੫੯੧) ਨੂੰ ਸੋਢੀ ਖਾਨਦਾਨ ਵਿਚ ਚੂਨਾ ਮੰਡੀ ਲਾਹੌਰ ਵਿਚ ਹੋਇਆ। ਉਹਨਾਂ ਦੇ ਪਿਤਾ ਜੀ ਦਾ ਨਾਂ ਸ੍ਰੀ ਹਰਿਦਾਸ ਜੀ ਸੀ। ਗੁਰੂ ਰਾਮਦਾਸ ਜੀ ਵੱਡੇ ਹੋਣ ਕਰਕੇ ਆਪ ਜੀ ਦਾ ਬਚਪਨ ਦਾ ਨਾਮ ਜੇਠਾ ਜੀ ਪੈ ਗਿਆ ਸੀ। ਬਚਪਨ ਵਿਚ ਹੀ ਮਾਤਾ-ਪਿਤਾ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਉਹਨਾਂ ਦਾ ਪਾਲਣ-ਪੋਸ਼ਣ ਨਾਨੀ ਜੀ ਨੇ ਕੀਤਾ ਅਤੇ ਛੋਟੀ ਅਵਸਥਾ ਵਿਚ ਹੀ ਉਹਨਾਂ ਨੂੰ ਕਿਰਤ ਵਾਲੇ ਪਾਸੇ ਲੱਗਣਾ ਪਿਆ। ਕਿਰਤ ਸੀ ਘੁੰਙਣੀਆਂ ਵੇਚਣ ਦੀ। ਛੋਟੀ ਆਯੂ ਵਿਚ ਹੀ ਉਹ ਸੰਗਤ ਨਾਲ ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ ਆਏ। ਇਸ ਸਮੇਂ ਗੋਇੰਦਵਾਲ ਵਿਚ ਸਿੱਖਾਂ ਦੇ ਪਹਿਲੇ ਤੀਰਥ ਅਸਥਾਨ ਬਉਲੀ ਸਾਹਿਬ ਦੀ ਖੁਦਾਈ ਦਾ ਕੰਮ ਚਲ ਰਿਹਾ ਸੀ। ਆਪ ਜੀ ਨੇ ਜਿਸ ਨਿਸ਼ਾਨੇ ਨਾਲ ਬਾਉਲੀ ਸਾਹਿਬ ਦੀ ਸੇਵਾ ਅਤੇ ਪ੍ਰਭੂ ਭਗਤੀ ਅਥਵਾ ਗੁਰੂ ਪ੍ਰਤੀ ਸ਼ਰਧਾ ਧਾਰਣ ਕੀਤੀ, ਉਸ ਤੇ ਸਤਿਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ ਸੰਨ ੧੫੫੩ ਸੰਮਤ ਨੂੰ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਵਿਆਹ ਜੇਠਾ ਜੀ ਨਾਲ ਕਰ ਦਿੱਤਾ। ਭਾਨੀ ਜੀ ਦੇ ਉਦਰੋਂ ਤਿੰਨ ਪੁੱਤਰਾਂ— ਪ੍ਰਿਥੀ ਚੰਦ, ਮਹਾਂਦੇਵ ਅਤੇ ਸ੍ਰੀ (ਗੁਰੂ) ਅਰਜਨ ਦੇਵ ਜੀ ਦਾ ਅਵਤਰ ਹੋਇਆ।

ਸ੍ਰੀ ਗੁਰੂ ਅਮਰਦਾਸ ਜੀ ਦੀ ਆਗਯਾ ਪਾ ਕੇ 'ਅੰਮ੍ਰਿਤਸਰ ਸਿਫਤੀ ਦਾ ਘਰ' ਵਸਾਉਣ ਦੀ ਯੋਜਨਾ ਨੂੰ ਸਾਕਾਰ ਕਰਨ ਹਿੱਤ ਉਹਨਾਂ ਨੇ ਗੁਮਟਾਲਾ, ਸੁਲਤਾਨਵਿੰਡ ਇਤਯਾਦਿਕ ਪਿੰਡਾਂ ਪਾਸ ਸੰਮਤ ੧੬੩੧ ਨੂੰ 'ਗੁਰੂ ਕਾ ਚੱਕ' ਨਾਮੀ ਇਕ ਨਗਰ ਵਸਾਇਆ ਅਤੇ ਇਸ ਨਗਰ ਦੇ ਪੂਰਬ ਵਾਲੀ ਦਿਸ਼ਾ ਵਿਚ ਇਕ ਕੱਚੇ ਤਾਲ ਦੀ ਖੁਦਵਾਈ ਕਰਵਾਈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਇਸ ਨਗਰ ਦਾ ਨਾਮ ਅੰਮ੍ਰਿਤਸਰ ਮਸ਼ਹੂਰ ਹੋਇਆ।

ਸ੍ਰੀ ਗੁਰੂ ਰਾਮਦਾਸ ਜੀ ਦੀ ਅਥੱਕ ਸੇਵਾ ਉਸ ਸਮੇਂ ਪ੍ਰਵਾਨ ਚੜ੍ਹੀ ਜਦੋਂ ਸਤਿਗੁਰੂ ਅਮਰਦਾਸ ਜੀ ਨੇ ਸੰਮਤ ੧੬੩੧ (ਸੰਨ ੧੫੭੪) ਨੂੰ ਗੁਰਤਾ ਗੱਦੀ ਜੇਠਾ ਜੀ ਨੂੰ ਦਿੱਤੀ ਅਤੇ ਉਹ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਕਰਕੇ ਪ੍ਰਸਿੱਧ ਹੋਏ। ਉਹਨਾਂ ਨੇ ਪੂਰੇ ੭ ਸਾਲ ਗੁਰਤਾ ਦਾ ਕਾਰਜ ਸਫਲਤਾ ਪੂਰਵਕ ਨਿਭਾਉਂਦਿਆਂ ਸਿੱਖ ਧਰਮ ਦੇ ਪ੍ਰਸਾਰ ਲਈ ਅਥੱਕ ਪ੍ਰਯਾਸ ਕੀਤੇ। ਆਪਣੇ ਗੁਰਤਾ ਕਾਲ ਵਿਚ ਉਹਨਾਂ ਨੇ ਸਿੱਖ ਸੰਗਠਨ ਨੂੰ ਸੁਦ੍ਰਿੜ੍ਹ ਕਰਨ ਅਤੇ ਉਸਾਰੂ ਕਾਰਜਾਂ ਅਥਵਾ ਯੋਜਨਾਵਾਂ ਨੂੰ ਸੰਪੂਰਨ ਕਰਨ ਲਈ ਸੰਗਤਾਂ ਤੋਂ ਕਰ ਭੇਟਾ ਇਕੱਤਰ ਕਰਨ ਅਥਵਾ ਦੂਰ ਦੂਰ ਤੀਕ ਪਸਰੀਆਂ ਸਿੱਖ ਸੰਗਤਾਂ ਨੂੰ ਇਕ ਸੂਤਰ ਵਿਚ ਪ੍ਰੋਣ ਲਈ ਮਸੰਦ-ਪਰੰਪਰਾ ਚਲਾਈ ਅਤੇ ਵਿਦਵਾਨ ਪ੍ਰਚਾਰਕਾਂ ਨੂੰ ਦੂਰ-ਦਰਾਜ਼ ਦੇ ਇਲਾਕਿਆਂ ਵਿਚ ਭੇਜਿਆ। ਭਾਈ ਗੁਰਦਾਸ ਜੀ ਜਿਹੇ ਵਿਦਵਾਨ ਨੂੰ ਆਗਰੇ ਜਾਣ ਲਈ ਕਿਹਾ ਅਤੇ ਹਿੰਦਾਲ ਜਿਹੇ ਨਿਸ਼ਠਾਵਾਨ ਸਿੱਖ ਨੂੰ ਜੰਡਿਆਲੇ ਰਹਿ ਕੇ ਸਿੱਖ ਧਰਮ ਦਾ ਵਿਸਤਾਰ ਕਰਨ ਦਾ ਕਾਰਜ ਸੌਂਪਿਆ। ਇਸ ਸਮੇਂ ਸਿੱਖ ਧਰਮ ਦੇ ਪ੍ਰਚਾਰ ਦਾ ਕੇਂਦਰ ਗੋਇੰਦਵਾਲ ਤੋਂ ਅੰਮ੍ਰਿਤਸਰ ਆ ਗਿਆ।

੧੬੩੮ (ਸੰਨ ੧੫੮੧) ਨੂੰ ੪੬ ਸਾਲ ੧੧ ਮਹੀਨੇ ੭ ਦਿਨ ਦੀ ਆਯੂ ਵਿਚ ਗੁਰੂ ਰਾਮਦਾਸ ਜੀ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਾਲੇ ੧੯ ਰਾਗਾਂ ਤੋਂ ਇਲਾਵਾ ਹਜ਼ੂਰ ਨੇ ਦੇਵਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੋਂਡ, ਨਟ ਨਾਰਾਇਣ, ਮਾਲੀ ਗਉੜਾ, ਕੇਦਾਰਾ, ਕਾਨੜਾ ਅਤੇ ਕਲਿਆਣ ਆਦਿ ੧੧ ਹੋਰ ਰਾਗਾਂ ਵਿਚ ਬਾਣੀ ਉਚਾਰਣ ਕੀਤੀ। ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀਆਂ ਕਈ ਪੜਤਾਲ ਰਚਨਾਵਾਂ ਤੋਂ ਉਹਨਾਂ ਦਾ ਮਹਾਨ ਸੰਗੀਤਕਾਰ ਹੋਣਾ ਸਿੱਧ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੇ ਸ਼ਬਦ, ਸਲੋਕ, ਪਉੜੀਆਂ ਤੇ ਹੋਰ ਰਚਨਾਵਾਂ ਦੀ ਕੁਲ ਗਿਣਤੀ ੬੩੮ ਹੈ।

☆☆☆



# ਸ੍ਰੀ ਗੁਰੂ ਅਰਜਨ ਦੇਵ ਜੀ ਜੀਵਨ-ਬਿਉਰਾ

ਪ੍ਰਕਾਸ਼ : ਵੈਸਾਖ ਵਦੀ ੭, ਸੰਮਤ ੧੬੨੦, ਸੰਨ ੧੫੬੩।

ਪ੍ਰਕਾਸ਼ ਅਸਥਾਨ : ਗੋਇੰਦਵਾਲ, ਤਹਿਸੀਲ ਤਰਨਤਾਰਨ (ਅੰਮ੍ਰਿਤਸਰ)

ਮਾਤਾ ਪਿਤਾ : ਪਿਤਾ : ਸ੍ਰੀ ਗੁਰੂ ਰਾਮਦਾਸ ਜੀ,
ਮਾਤਾ : ਸ੍ਰੀ ਭਾਨੀ ਜੀ।

ਵਿਆਹ : ੨੩ ਹਾੜ ਸੰਮਤ ੧੬੩੬ ਨੂੰ ਮਉ (ਮੌ) ਪਿੰਡ (ਤਹਿਸੀਲ ਫ਼ਿਲੌਰ) ਦੇ ਵਸਨੀਕ ਸ੍ਰੀ ਕਿਸ਼ਨ ਚੰਦ ਜੀ ਦੀ ਸਪੁੱਤਰੀ ਮਾਤਾ ਗੰਗਾ ਦੇਵੀ ਜੀ ਨਾਲ।

ਸੰਤਾਨ : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੰਮਤ ੧੬੫੨, ਸੰਨ ੧੫੯੫ ਈਃ ਨੂੰ।

ਗੁਰਿਆਈ : ਭਾਦੋਂ ਸੁਦੀ ੩, ਸੰਮਤ ੧੬੩੮, ਸੰਨ ੧੫੮੧।

ਅਸਥਾਨ ਰਚੇ : ਅੰਮ੍ਰਿਤਸਰ ਸਰੋਵਰ ਪੱਕਾ ਬਣਵਾਇਆ ਸੰਮਤ ੧੬੪੩

ਸੰਤੋਖਸਰ ਮੁਕੰਮਲ : ਸੰਮਤ ੧੬੪੫

ਹਰਿਮੰਦਰ ਸਾਹਿਬ ਦੀ ਨੀਂਹ ਰੱਖੀ : ਸੰਮਤ ੧੬੪੫

ਤਰਨਤਾਰਨ ਤਾਲ : ਸੰਮਤ ੧੬੪੭

ਕਰਤਾਰਪੁਰ (ਜਲੰਧਰ) : ਸੰਮਤ ੧੬੫੦

ਤਰਨਤਾਰਨ ਸ਼ਹਿਰ : ਸੰਮਤ ੧੬੫੩

ਛੇਹਰਟਾ ਸਾਹਿਬ : ਸੰਮਤ ੧੬੫੪

ਸ੍ਰੀ ਗੋਬਿੰਦਪੁਰ : ਸੰਮਤ ੧੬੫੪

ਬਾਉਲੀ ਸਾਹਿਬ, ਲਾਹੌਰ : ਸੰਮਤ ੧੬੫੬

ਰਾਮਸਰ, ਅੰਮ੍ਰਿਤਸਰ : ਸੰਮਤ ੧੬੫੯-੬੦

ਗੁਰੂ ਦਾ ਬਾਗ਼ (ਅੰਮ੍ਰਿਤਸਰ)

ਸ੍ਰੀ ਗੁਰੂ ਗ੍ਰੰਥ ਸਾਹਿਬ : ਸ੍ਰੀ ਰਾਮਸਰ ਦੇ ਕੰਢੇ ਸੰਮਤ ੧੬੬੦ ਵਿਚ ਲਿਖਾਈ ਆਰੰਭੀ ਤੇ ਭਾਦੋਂ ਸੁਦੀ ੧ ਸੰਮਤ ੧੬੬੧ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਕੀਤਾ।

ਸ਼ਹੀਦੀ ਸਮਾਂ : ਜੇਠ ਸੁਦੀ ੪, ਸੰਮਤ ੧੬੬੩, ਸੰਨ ੧੬੦੬।

***ਗੁਰਬਾਣੀ ੨੩੧੨ ਸ਼ਬਦ ੩੦ ਰਾਗਾਂ ਵਿਚ।***

## ਸ੍ਰੀ ਗੁਰੂ ਅਰਜਨ ਦੇਵ ਜੀ
## (੧੫੭੩-੧੬੦੬)

ਸ੍ਰੀ ਗੁਰੂ ਨਾਨਕ ਦੇਵ ਜੀ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ੧੫੬੩ ਈ: (ਸੰਮਤ ੧੬੨੦) ਨੂੰ ਗੋਇੰਦਵਾਲ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਸੁਪੱਤਨੀ ਬੀਬੀ ਭਾਨੀ ਜੀ ਦੇ ਉਦਰ ਤੋਂ ਹੋਇਆ। ਉਹ ਆਪਣੇ ਭਰਾਵਾਂ ਪ੍ਰਿਥੀਚੰਦ ਅਤੇ ਮਹਾਂਦੇਵ ਤੋਂ ਛੋਟੇ ਸਨ ਪ੍ਰੰਤੂ ਧਰਮ-ਕਰਮ ਵਿਚ ਕਿਤੇ ਅਗੇਰੇ ਸਨ। ਬਚਪਨ ਤੋਂ ਹੀ ਉਹ ਸੰਤ-ਸਰੂਪ, ਬਾਣੀ ਦੇ ਰਸੀਏ, ਮਾਨਵ-ਸਨੇਹੀ, ਸੇਵਾ-ਭਾਵ ਅਤੇ ਨਿਸ਼ਕਪਟ ਸੁਭਾਅ ਵਾਲੇ ਸਨ। ਸੰਮਤ ੧੬੩੬ ਨੂੰ ਗੁਰਦੇਵ ਦੀ ਸ਼ਾਦੀ ਮਾਉ ਪਿੰਡ ਨਿਵਾਸੀ ਸ੍ਰੀ ਕ੍ਰਿਸ਼ਨ ਚੰਦ ਦੀ ਸਪੁੱਤਰੀ ਗੰਗਾ ਦੇਵੀ ਜੀ ਨਾਲ ਹੋਈ। ਮਾਤਾ ਗੰਗਾ ਜੀ ਨੇ ੧੫੯੫ ਈ: ਨੂੰ ਵਡਾਲੀ ਵਿਖੇ ਮਹਾਂਬਲੀ ਸਪੁੱਤਰ ਹਰਿਗੋਬਿੰਦ ਜੀ ਨੂੰ ਜਨਮ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਲਾਹੌਰ ਤੋਂ ਲਿਖੇ ਤਿੰਨ ਪੱਤਰਾਂ ਤੋਂ ਆਪ ਜੀ ਦੀ ਪ੍ਰਤਿਭਾ ਅਤੇ ਨਿਰਛਲ ਵਿਅਕਤਿਤਵ ਨੂੰ ਪਹਿਚਾਨ ਕੇ ਵੱਡੇ ਭਰਾਵਾਂ ਦੀ ਤੁਲਨਾ ਵਿਚ ਯੋਗ ਜਾਣਦਿਆਂ ਹੋਇਆਂ, ਗੁਰੂ ਰਾਮਦਾਸ ਜੀ ਨੇ ਆਪ ਨੂੰ ੧੫੮੧ ਈ: (ਸੰਮਤ ੧੬੩੮) ਨੂੰ ਗੁਰਗੱਦੀ ਉੱਤੇ ਸੁਭਾਇਮਾਨ ਕੀਤਾ।

ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਪੰਥ ਨੂੰ ਪ੍ਰਸਾਰਨ ਹਿੱਤ ਅਥਵਾ ਕੌਮੀ ਸੰਗਠਨ ਦੇ ਕਾਰਜਾਂ ਦੇ ਨਿਰਬਾਹ ਲਈ ਉਹਨਾਂ ਨੇ ਦਸਵੰਧ (ਦਸਮਾਂਸ਼) ਦੇਣ ਦੀ ਮਰਯਾਦਾ ਤੋਰੀ। ਦਾਨ ਤੋਂ ਉਪਜਣ ਵਾਲੇ ਅਹੰਕਾਰ ਤੋਂ ਸਿੱਖਾਂ ਨੂੰ ਅਲੇਪ ਰੱਖਣ ਲਈ ਉਹਨਾਂ ਨੇ ਧਰਮ ਅਰਥ ਕੀਤੀ ਸੇਵਾ ਨੂੰ ਇਹ ਨਵਾਂ ਨਾਮ ਦਿੱਤਾ। ਆਪਣੇ ਗੁਰਿਆਈ ਕਾਲ ਵਿਚ ਉਹਨਾਂ ਨੇ ਕਈ ਸਿੱਖ ਤੀਰਥਾਂ ਦੀ ਉਸਾਰੀ ਕਰਵਾਈ। ਸੰਮਤ ੧੬੪੫ ਵਿਚ ਸੰਤੋਖਸਰ ਨੂੰ ਪੱਕਾ ਕਰਨ ਦਾ ਕਾਰਜ ਕੀਤਾ ਗਿਆ ਅਤੇ ਇਸ ਨਾਲ ਸਿੱਖਾਂ ਦੇ ਕੇਂਦਰੀ ਤੀਰਥ ਹਰਿਮੰਦਰ ਦੀ ਨੀਂਵ ਰਖਵਾਈ ਗਈ। ਸੰਮਤ ੧੬੪੭ ਵਿਚ ਤਰਨਤਾਰਨ ਤਾਲ ਖੁਦਵਾਇਆ ਅਤੇ ੧੬੫੦ ਵਿਚ ਜਲੰਧਰ ਨੇੜੇ ਕਰਤਾਰਪੁਰ ਨਗਰ ਵਸਾਇਆ। ਸੰਮਤ ੧੬੫੯-੬੦ ਵਿਚ ਰਾਮਸਰ



ਦੀ ਸਥਾਪਨਾ ਕੀਤੀ।

ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਸੰਪਾਦਨਾਂ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਕੀਤੀ ਅਤੇ ਗੁਰੂ ਜੀ ਨੇ ਆਪਣੀ ਬਾਣੀ ਸਮੇਤ ਪਹਿਲੇ ਗੁਰੂ ਪਾਤਸ਼ਾਹਾਂ, ਕਈ ਹੋਰ ਭਗਤਾਂ, ਮਹਾਨ ਪੁਰਸ਼ਾਂ ਅਤੇ ਗੁਰਸਿੱਖਾਂ ਦੀ ਬਾਣੀ ਨੂੰ ਇਕੱਤਰ ਕਰਕੇ ਸੰਮਤ ੧੬੬੧ ਵਿਚ ਸਰਵ-ਸਾਂਝੇ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਰਿਮੰਦਰ ਸਾਹਿਬ ਵਿਚ ਸਥਾਪਿਤ ਕਰਕੇ ਬਾਬਾ ਬੁੱਢਾ ਜੀ ਨੂੰ ਸਿੱਖ ਧਰਮ ਦੇ ਪਹਿਲੇ ਗ੍ਰੰਥੀ ਨਿਯੁਕਤ ਕੀਤਾ।

ਸੰਸਾਰਕ ਜਨਤਾ ਦੀਆਂ ਨਿਤਾ-ਪ੍ਰਤੀ ਔਕੜਾਂ ਦੂਰ ਕਰਨ ਲਈ ਭੀ ਆਪ ਸਦਾ ਜਾਗਰੂਕ ਸਨ। ਉਸ ਸਮੇਂ ਵਿਚ ਪਾਣੀ ਦੀ ਔਕੜ ਦੂਰ ਕਰਨ ਲਈ ਆਪ ਜੀ ਨੇ ਜਨ-ਕਲਿਆਣ ਹਿੱਤ ਕਈ ਥਾਈਂ ਨਵੇਂ ਖੂਹਾਂ ਦੀ ਉਸਾਰੀ ਕਰਵਾਈ। ਰੋਗੀਆਂ ਦੇ ਦੁੱਖ ਦੂਰ ਕਰਨ ਲਈ ਉਪਚਾਰ ਕੇਂਦਰਾਂ ਦੀ ਸਥਾਪਨਾ ਕੀਤੀ। ਗੁਰੂ ਜੀ ਦੇ ਗੁਰਿਆਈ ਕਾਲ ਸਮੇਂ ਇਕ ਵਾਰੀ ਪੰਜਾਬ ਵਿਚ ਭੁਖਮਰੀ ਦੀ ਸਥਿਤੀ ਪੈਦਾ ਹੋਈ ਤਾਂ ਉਹਨਾਂ ਦੇ ਸੁਝਾਅ ਨੂੰ ਪ੍ਰਵਾਨ ਕਰਕੇ ਬਾਦਸ਼ਾਹ ਅਕਬਰ ਨੇ ਕਿਸਾਨਾਂ ਦਾ ਸਾਲਾਨਾ ਮੁਆਮਲਾ ਮੁਆਫ਼ ਕਰ ਦਿੱਤਾ ਸੀ।

ਆਪ ਜੀ ਦੇ ਸਰਵ-ਗੁਣ ਵਿਅਕਤਿਤਵ ਦੀ ਇਕ ਹੋਰ ਵਿਸ਼ੇਸ਼ਤਾ ਸੀ, ਅਨਿਆਂ ਦਾ ਮੁਕਾਬਲਾ ਦ੍ਰਿੜ੍ਹਤਾ ਸਹਿਤ ਕਰਨਾ। ਅੰਮ੍ਰਿਤਸਰ ਦੇ ਵਸਨੀਕਾਂ ਉੱਤੇ ਬੀਰਬਲ ਵਲੋਂ ਲਗਾਏ ਗਏ ਕਰ ਦਾ ਉਨ੍ਹਾਂ ਖੁਲ੍ਹਾ ਵਿਰੋਧ ਕੀਤਾ ਅਤੇ ਜਨ ਸਾਧਾਰਣ ਦੇ ਭਲੇ ਲਈ ਉਹ ਉੱਚ ਅਧਿਕਾਰੀਆਂ ਦੀ ਨਾਰਾਜ਼ਗੀ ਦੀ ਥਾਵੇਂ ਸ਼ਰਣ ਆਏ ਦੀ ਲਾਜ ਰੱਖਣ ਵਾਲੇ ਦਿਆਲੂ ਸੁਭਾਅ ਦਾ ਬਿਰਦ ਪਾਲਿਆ ਜੋ ਉਹਨਾਂ ਦੀ ਸ਼ਹਾਦਤ ਦਾ ਇਕ ਪ੍ਰਮੁੱਖ ਕਾਰਨ ਬਣਿਆ। ਇਸਲਾਮ ਪੱਖੀ ਹੋਣ ਕਰਕੇ ਜਹਾਂਗੀਰ ਬਾਦਸ਼ਾਹ ਨੇ ਸਿੱਖ ਲਹਿਰ ਨੂੰ ਕੁਚਲਣ ਵਾਸਤੇ ਗੁਰੂ ਅਰਜਨ ਦੇਵ ਜੀ ਦੀ ਗ੍ਰਿਫ਼ਤਾਰੀ ਅਤੇ ਸ਼ਹਾਦਤ ਦਾ ਹੁਕਮ ਦਿੱਤਾ। ਇੰਝ ਜਬਰ ਵਿਰੁੱਧ ਡਟੇ ਰਹਿਣ ਕਰਕੇ ਗੁਰਬਾਣੀ ਦੀ ਅਖੰਡਤਾ ਨੂੰ ਕਾਇਮ ਰੱਖਦਿਆਂ, ਚੰਦੂ ਦੀ ਪੁੱਤਰੀ ਦਾ ਰਿਸ਼ਤਾ ਨਾ ਪ੍ਰਵਾਨ ਕਰਨ ਦੀ ਸੰਗਤ ਦੀ ਬੇਨਤੀ ਨੂੰ ਸਵੀਕਾਰ ਕੀਤਾ। ਆਪ ਜੀ ਨੂੰ ੧੬੦੬ ਈ: (ਸੰਮਤ ੧੬੬੩) ਨੂੰ ਲਾਹੌਰ ਵਿਚ ਰਾਵੀ ਨਦੀ ਦੇ ਕਿਨਾਰੇ ਸ਼ਹੀਦ ਕੀਤਾ ਗਿਆ। ਗੁਰੂ ਜੀ ਦੀ ਕੁਲ ਆਯੂ ੪੩ ਸਾਲ ੧ ਮਹੀਨਾ ੧੩ ਦਿਨ ਸੀ। ਉਹ ੨੪ ਸਾਲ ੯ ਮਹੀਨੇ ਗੁਰਗੱਦੀ 'ਤੇ ਬਿਰਾਜਮਾਨ ਰਹੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਬਾਣੀ ਹੋਰ ਬਾਣੀਕਾਰ ਮਹਾਂਪੁਰਖਾਂ ਦੀ ਕੁਲ ਬਾਣੀ ਨਾਲੋਂ ਵੀ ਵਧੀਕ ਹੈ। ਭਾਵ ਗੁਰੂ ਗ੍ਰੰਥ ਸਾਹਿਬ ਦਾ ਅੱਧੇ ਤੋਂ ਵਧੀਕ ਹਿੱਸਾ ਆਪ ਜੀ ਦੀ ਰਚਨਾ ਹੈ। ਹਜ਼ੂਰ ਨੇ ੩੦ ਰਾਗਾਂ ਵਿਚ ਬਾਣੀ ਉਚਾਰਨ ਕੀਤੀ। ਸੁਖਮਨੀ ਸਾਹਿਬ, ਬਾਵਨ ਅੱਖਰੀ ਅਤੇ ਬਾਰਾਮਾਹ ਆਪ ਜੀ ਦੀਆਂ ਪ੍ਰਸਿੱਧ ਬਾਣੀਆਂ ਹਨ। ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੇ ਕੁਲ ੨੩੧੨ ਸ਼ਬਦ ਹਨ।

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
# ਜੀਵਨ-ਬਿਉਰਾ

| | | |
|---|---|---|
| ਪ੍ਰਕਾਸ਼ ਅਸਥਾਨ | : | ਹਾੜ ਵਦੀ ੭, ਸੰਮਤ ੧੬੫੨, ਸੰਨ ੧੫੯੫, ਗੁਰੂ ਕੀ ਵਡਾਲੀ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ। |
| ਮਾਤਾ-ਪਿਤਾ | : | ਪਿਤਾ : ਸ੍ਰੀ ਗੁਰੂ ਅਰਜਨ ਦੇਵ ਜੀ, ਮਾਤਾ : ਸ੍ਰੀ ਗੰਗਾ ਜੀ। |
| ਵਿਆਹ | : | ੧) ਡੱਲਾ ਨਿਵਾਸੀ ਸ੍ਰੀ ਨਰਾਇਣ ਦਾਸ ਦੀ ਸਪੁੱਤਰੀ, ਸ੍ਰੀ (ਮਾਤਾ) ਦਮੋਦਰੀ ਜੀ ਨਾਲ ਸੰਮਤ ੧੬੬੧ ਵਿਚ। |
| | | ੨) ਬਾਬੇ ਬਕਾਲੇ ਦੇ ਸ੍ਰੀ ਹਰੀ ਚੰਦ ਦੀ ਸਪੁੱਤਰੀ ਸ੍ਰੀ (ਮਾਤਾ) ਨਾਨਕੀ ਜੀ ਨਾਲ ਸੰਮਤ ੧੬੭੦ ਵਿਚ। |
| | | ੩) ਮੰਡਿਆਲੀ ਦੇ ਸ੍ਰੀ ਦਇਆ ਰਾਮ ਦੀ ਸਪੁੱਤਰੀ ਸ੍ਰੀ ਮਾਤਾ ਮਹਾਂਦੇਵੀ (ਮਰਵਾਹੀ) ਜੀ ਨਾਲ ਸੰਮਤ ੧੬੭੨ ਵਿਚ। |
| ਗੁਰਿਆਈ | : | ਸ੍ਰੀ ਅੰਮ੍ਰਿਤਸਰ ਜੇਠ ਵਦੀ ੧੪ ਸੰਮਤ ੧੬੬੩, ਮੁਤਾਬਕ ਸੰਨ ੧੬੦੬। |
| ਸੰਤਾਨ | : | ਪੰਜ ਸਾਹਿਬਜ਼ਾਦੇ— ੧) ਬਾਬਾ ਗੁਰਦਿੱਤਾ ਜੀ, ੨) ਸ੍ਰੀ ਸੂਰਜ ਮੱਲ ਜੀ, ੩) ਸ੍ਰੀ ਅਣੀ ਰਾਇ ਜੀ , ੪) ਬਾਬਾ ਅਟੱਲ ਰਾਇ ਜੀ, ਪੰਜਵੇਂ ਸ੍ਰੀ ਗੁਰੂ ਤੇਗ਼ ਬਹਾਦਰ ਜੀ। ਇਕ ਸਪੁੱਤਰੀ ਬੀਬੀ ਵੀਰੋ ਜੀ। |
| ਨਵੇਂ ਨਗਰ ਵਸਾਏ | : | ੧) ਲੋਹਗੜ੍ਹ, ੨) ਸ੍ਰੀ ਅਕਾਲ ਤਖ਼ਤ, ੩) ਡੇਰਾ ਸਾਹਿਬ ਲਾਹੌਰ, ੪) ਕੀਰਤਪੁਰ, ੫) ਮਹਿਰਾਜ (ਮਰਾਝ), ੬) ਕੌਲਸਰ, ੭) ਬਿਬੇਕਸਰ, ੮) ਸ੍ਰੀ ਹਰਿਗੋਬਿੰਦਪੁਰ। |
| ਵੱਡੇ ਜੰਗ | : | ੧) ਅੰਮ੍ਰਿਤਸਰ, ੨) ਸ੍ਰੀ ਹਰਿਗੋਬਿੰਦਪੁਰ, ੩) ਗੁਰੂਸਰ ਮਹਿਰਾਜ (ਮਰਾਝ), ੪) ਕਰਤਾਰਪੁਰ। |
| ਜੋਤੀ-ਜੋਤਿ ਸਮਾਏ | : | ਚੇਤ ਸੁਦੀ ੫, ਸੰਮਤ ੧੭੦੧, ਸੰਨ ੧੬੪੪, ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ। |



# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
# (੧੬੦੬-੧੬੪੪)

***'ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।'***

(ਵਰ ੧, ਪਉੜੀ ੪੮)

## ਦੋ ਤਲਵਾਰਾਂ ਪਹਿਨੀਆਂ—

ਇਤਿਹਾਸਕਾਰ ਇਸ ਗੱਲ ਨੂੰ ਵੀ ਮੰਨਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਹਰਿਗੋਬਿੰਦ ਜੀ ਨੂੰ ਅਖ਼ੀਰੀ ਸਿਖਿਆ ਦਿੱਤੀ ਸੀ ਕਿ ਉਹ ਸ਼ਸਤ੍ਰ ਸਜਾ ਕੇ ਗੱਦੀ ਉਪਰ ਬੈਠਣ। ਉਸ ਹੁਕਮ ਦੀ ਪਾਲਣਾ ਕਰਦਿਆਂ ਗੁਰਿਆਈ ਗੱਦੀ ਉੱਤੇ ਬੈਠਣ ਲੱਗਿਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ ਪੇਸ਼ ਕਰਨ ਦਾ ਹੁਕਮ ਦਿੱਤਾ। ਹਜ਼ੂਰ ਨੇ ਇਕ ਤਲਵਾਰ ਖੱਬੇ ਪਾਸੇ ਪਹਿਨੀ ਤੇ ਇਕ ਸੱਜੇ ਪਾਸੇ। ਨਾਲ ਹੀ ਮਹਾਰਾਜ ਨੇ ਸੰਬੋਧਨ ਕਰਕੇ ਕਿਹਾ, "ਸਾਧ ਸੰਗਤ! ਇਹ ਦੋ ਤਲਵਾਰਾਂ ਅਸਾਂ ਪਿਤਾ ਗੁਰੂ ਜੀ ਦੀ ਆਗਿਆ ਅਨੁਸਾਰ ਪਹਿਨੀਆਂ ਹਨ। ਇਹਨਾਂ ਵਿਚੋਂ ਇਕ ਪੀਰੀ ਦੀ ਹੈ ਅਤੇ ਇਕ ਮੀਰੀ ਦੀ।

## ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ—

ਧੰਨ ਕਿਰਪਾਲੂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਤੇ ਪੀਰੀ ਦੇ ਸਿਧਾਂਤ ਨੂੰ ਹੋਰ ਪ੍ਰਗਟ ਕਰਨ ਵਾਸਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕੀਤੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ-

***ਹਾੜ ਪੰਚਮੀ ਕੋ ਦਿਨ ਜਾਨਾ। ਸ੍ਰੀ ਗੁਰ ਉਦਮ ਕੀਨ ਮਹਾਨਾ।***
***ਗੁਰਦਾਸ ਬੁਢੇ ਕੋ ਲੈ ਨਿਜ ਸਾਥ। ਤਖਤ ਅਰੰਭ ਕਰ ਦੀਨਾ ਨਾਥ।***

ਸੰਨ ੧੬੦੯ ਨੂੰ ਹਜ਼ੂਰ ਨੇ ਆਪ ਆਪਣੇ ਕਰ ਕਮਲਾਂ ਨਾਲ ਇੱਟਾਂ ਫੜਾਈਆਂ ਸਨ। ਭਾਈ ਗੁਰਦਾਸ ਜੀ ਗਾਰਾ ਅਤੇ ਬਾਬਾ ਬੁੱਢਾ ਜੀ ਉਸਾਰੀ ਕਰਦੇ ਸਨ।

***ਕਿਸੀ ਰਾਜ ਨਹਿ ਹਾਥ ਲਗਾਯੋ। ਬੁਢਾ ਓ ਗੁਰਦਾਸ ਬਣਾਯੋ।***

ਸ੍ਰੀ ਅਕਾਲ ਤਖ਼ਤ ਸਾਹਿਬ ਦਾ ਥੜਾ ੧੨ ਫੁੱਟ ਉੱਚਾ ਰਖਿਆ। ਐਲਾਨ ਕੀਤਾ ਕਿ ਅੱਜ ਤੋਂ ਸਾਡਾ ਧਰਮ ਤੇ ਰਾਜਨੀਤੀ ਇਕੱਠੇ ਸਮਝਣੇ ਚਾਹੀਦੇ ਹਨ। ਨਾਲ ਹੀ ਹਦਾਇਤ ਕੀਤੀ ਕਿ ਧਰਮ ਦੇ ਥੱਲੇ ਰਾਜਨੀਤੀ ਹੋਵੇਗੀ।

## ਲੋਹਗੜ੍ਹ—

ਹਜ਼ੂਰ ਨੇ ਸੰਨ ੧੬੦੯ ਵਿਚ ਇਕ ਸੁੰਦਰ ਕਿਲ੍ਹੇ ਦੀ ਉਸਾਰੀ ਕਰਵਾਈ, ਜੋ ਸ੍ਰੀ ਅੰਮ੍ਰਿਤਸਰ ਦੀ ਹਰ ਪੱਖ ਤੋਂ ਸੁਰੱਖਿਆ ਵਾਸਤੇ ਮਜ਼ਬੂਤ ਹੋਣ ਕਰਕੇ ਇਸ ਦਾ ਨਾਮ ਗੁਰੂ ਜੀ ਨੇ ਲੋਹਗੜ੍ਹ ਰੱਖਿਆ। ਮੁਖ਼ਲਸ ਖ਼ਾਂ ਦੀ ਸੱਤ ਹਜ਼ਾਰ ਫ਼ੌਜ ਦਾ ਟਾਕਰਾ ਵੀ ਇਸ ਕਿਲ੍ਹੇ ਵਿੱਚ ਹੀ ਕੀਤਾ ਸੀ।

## ਗੁਰੂ ਜੀ ਦਾ ਪਰਿਵਾਰ—

ਗੁਰੂ ਮਹਾਰਾਜ ਦੀਆਂ ਤਿੰਨ ਸ਼ਾਦੀਆਂ ਸਨ। ਸਿੱਖ ਸ਼ਰਧਾਲੂਆਂ ਦੀ ਬੇਨਤੀ ਮੰਨ ਕੇ ਸੰਗਤ ਦੇ ਜ਼ੋਰ ਦੇਣ ਕਰਕੇ ਮਹਾਰਾਜ ਨੇ ਤਿੰਨ ਸ਼ਾਦੀਆਂ ਕੀਤੀਆਂ। ਹਜ਼ੂਰ ਦਾ ਪਹਿਲਾ ਵਿਆਹ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਮਾਘ ਸੁਦੀ ਸੱਤ, ੧੬੬੧ ਬਿ. ਨੂੰ ਪਿੰਡ ਡੱਲਾ ਦੇ ਰਹਿਣ ਵਾਲੇ ਬਾਬਾ ਨਾਰਾਇਣ ਦਾਸ ਦੀ ਸਪੁੱਤਰੀ ਦਮੋਦਰੀ ਜੀ ਨਾਲ ਹੋਇਆ।

## ਕੀਰਤਪੁਰ ਸਾਹਿਬ—

ਕੀਰਤਪੁਰ ਸਾਹਿਬ ਸੰਮਤ ਬਿਕਰਮੀ ੧੬੮੩ ਵਿੱਚ ਉੱਚੀਆਂ ਪਹਾੜੀਆਂ ਲਾਗੇ ਇੱਕ ਸੁੰਦਰ ਨਗਰ ਵਸਾਇਆ ਜਿਸ ਦਾ ਨੀਂਹ ਪੱਥਰ ਬਾਬਾ ਗੁਰਦਿੱਤਾ ਜੀ ਪਾਸੋਂ ਰਖਵਾਇਆ। ਇਸ ਨਗਰ ਦਾ ਨਾਮ ਕੀਰਤਪੁਰ ਰੱਖਿਆ।

## ਕੌਲਸਰ ਸਾਹਿਬ—

ਸੰਮਤ ਬਿਕ੍ਰਮੀ ੧੬੮੧ ਵਿੱਚ ਬੀਬੀ ਕੌਲਾਂ ਦੀ ਇੱਛਾ ਪੂਰੀ ਕਰਨ ਵਾਸਤੇ ਸਦੀਵੀ ਯਾਦ ਕਾਇਮ ਰੱਖਣ ਲਈ ਇੱਕ ਸੁੰਦਰ ਸਰੋਵਰ ਬਣਵਾਇਆ, ਜਿਸ ਦਾ ਨਾਮ ਕੌਲਸਰ ਰੱਖਿਆ।

## ਬਾਬਾ ਸ੍ਰੀ ਚੰਦ ਜੀ ਨਾਲ ਮੇਲ—

ਗੁਰੂ ਹਰਿਗੋਬਿੰਦ ਸਾਹਿਬ ਜੀ ਜਦ ਪਿੰਡ ਬਾਹਠ ਗਏ ਤਾਂ ਇਥੇ ਬਾਬਾ ਸ੍ਰੀ ਚੰਦ ਜੀ ਰਹਿੰਦੇ ਸਨ। ਦੋਵੇਂ ਹੀ ਮਹਾਨ ਸਤਿਕਾਰ ਯੋਗ ਹੋਣ ਕਰਕੇ, ਮਰਿਆਦਾ ਪਰਸ਼ੋਤਮ ਦੋਵਾਂ ਨੇ ਆਪਸ ਵਿਚ ਸਤਿਕਾਰ ਕੀਤਾ। ਉਪਰੰਤ ਬਾਬਾ ਜੀ ਦੇ ਕਹਿਣ 'ਤੇ ਗੁਰਦੇਵ ਨੇ ਆਪਣਾ ਵੱਡਾ ਸਪੁੱਤਰ ਸ੍ਰੀ ਗੁਰਦਿੱਤਾ ਜੀ ਇਨ੍ਹਾਂ ਨੂੰ ਦਿੱਤਾ, ਜਿਸ ਤੋਂ ਅੱਗੇ ਉਦਾਸੀ ਸੰਪਰਦਾ ਚੱਲੀ।



## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਦੂਸਰਾ ਵਿਆਹ—

ਬਾਬਾ ਹਰੀ ਚੰਦ ਬਕਾਲਾ ਨਿਵਾਸੀ ਦੀ ਬੇਨਤੀ ਪ੍ਰਵਾਨ ਕਰਕੇ ਮਾਤਾ ਨਾਨਕੀ ਜੀ ਨਾਲ ਗੁਰੂ ਜੀ ਦਾ ਦੂਜਾ ਵਿਆਹ ਹੋਇਆ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤੀਜਾ ਵਿਆਹ—

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਤੀਸਰੇ ਵਿਆਹ ਦਾ ਪ੍ਰਸੰਗ ਗੁਰਇਤਿਹਾਸ ਵਿਚ ਇਸ ਪ੍ਰਕਾਰ ਹੈ -

ਪਿੰਡ ਮੰਡਿਆਲੀ ਦੇ ਰਹਿਣ ਵਾਲੇ ਦਯਾ ਰਾਮ ਮਰਵਾਹੇ ਖੱਤ੍ਰੀ ਨੇ ਹਜ਼ੂਰ ਦੀ ਸ਼ਰਨ 'ਚ ਬੇਨਤੀ ਕੀਤੀ। ਜੀ, ਮੇਰੀ ਸਪੁੱਤਰੀ ਵਰ ਯੋਗ ਹੈ। ਮੈਂ ਆਪਣੀ ਸਪੁੱਤਰੀ ਨੂੰ ਆਪ ਜੀ ਦੀ ਦਾਸੀ ਬਣਾਉਣਾ ਚਾਹੁੰਦਾ ਹਾਂ। ਆਪ ਜੀ ਮੇਰੀ ਸਪੁੱਤਰੀ ਦਾ ਨਾਤਾ ਪ੍ਰਵਾਨ ਕਰੋ। ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਫੇਰ ਮਰਵਾਹੇ ਖੱਤ੍ਰੀ ਨੇ ਬੇਨਤੀ ਕੀਤੀ ਜੀ ਸਗਾਈ ਦੇ ਨਾਲ ਹੀ ਅਨੰਦ ਕਾਰਜ ਕਰਨੇ ਪ੍ਰਵਾਨ ਕਰੋ। ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤਾਂ ਸੰਮਤ ੧੬੭੨ ਨੂੰ ਸਤਿਕਾਰਯੋਗ ਗੁਰੂ ਹਰਿਗੋਬਿੰਦ ਜੀ ਨਾਲ ਮਰਵਾਹੇ ਖੱਤਰੀ ਦੀ ਸਪੁੱਤਰੀ ਮਹਾਂਦੇਵੀ ਜੀ ਦਾ ਅਨੰਦ ਕਾਰਜ ਹੋਇਆ।

## ਪਹਿਲਾ ਜੰਗ ਲੋਹਗੜ੍ਹ ਅੰਮ੍ਰਿਤਸਰ—

ਵਿਰੋਧੀਆਂ ਦੀ ਇਸ ਚੁੱਕਣਾ ਦਾ ਸਦਕਾ ਗ਼ੁਲਾਮ ਰਸੂਲ ਖ਼ਾਂ ਦੀ ਕਮਾਨ ਹੇਠਾਂ ਸੰਨ ੧੬੨੯ ਨੂੰ ਮੁਖ਼ਲਿਸ ਖ਼ਾਂ ਨੇ ਸ਼ਾਹ ਜਹਾਨ ਦੇ ਕਹਿਣ ਉਤੇ ੭੦੦੦੦ ਫ਼ੌਜ ਭੇਜੀ। ਗੁਰੂ ਮਹਾਰਾਜ ਇਸ ਲੜਾਈ ਵਾਸਤੇ ਤਿਆਰ ਨਹੀਂ ਸਨ। ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਉਹ ਆਪ ਬੀਬੀ ਵੀਰੋ ਦੇ ਵਿਆਹ ਦੇ ਆਹਰ ਵਿਚ ਰੁੱਝੇ ਹੋਏ ਸਨ। ਪਤਾ ਤਾਂ ਲੱਗਾ ਜਦੋਂ ਸ਼ਾਹੀ ਫ਼ੌਜਾਂ ਨੇ ਹਮਲਾ ਕਰ ਦਿੱਤਾ। ਹਮਲਾ ਰਾਤ ਦੇ ਹਨ੍ਹੇਰੇ ਦੀ ਓਟ ਵਿਚ ਕੀਤਾ ਗਿਆ। ਅੱਗੋਂ ਸਿੱਖਾਂ ਨੇ ਵੀ ਸ਼ਸਤਰ ਸੰਭਾਲ ਲਏ। ਅੱਗੋਂ ਗੁਰੂ ਦੀ ਫ਼ੌਜ ਨੇ ਐਸਾ ਹਮਲਾ ਕੀਤਾ ਕਿ ਪਹਿਲੇ ਹੱਲੇ ਵਿਚ ਗ਼ੁਲਾਮ ਰਸੂਲ ਖ਼ਾਨ ਮੈਦਾਨ ਛੱਡ ਕੇ ਭੱਜ ਗਿਆ। ਫੇਰ ਮੁਖ਼ਲਸ ਖ਼ਾਂ ਨੇ ਆਪ ਅੱਗੇ ਹੋ ਕੇ ਫ਼ੌਜ ਦੀ ਕਮਾਂਡ ਸੰਭਾਲੀ। ਹੁਣ ਦੋਵਾਂ ਪਾਸਿਆਂ ਤੋਂ ਜੰਗ ਸ਼ੁਰੂ ਹੋਇਆ। ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਲੋਹਗੜ੍ਹ ਕਿਲ੍ਹੇ ਵਿਚੋਂ ਸਿੱਖਾਂ ਨੇ ਦੁਸ਼ਮਣਾਂ ਦਾ ਚੰਗਾ ਨਾਸ ਕੀਤਾ ਪਰ ਸਿੱਖਾਂ ਲਈ ਸਭ ਤੋਂ ਪਹਿਲਾਂ ਜ਼ਰੂਰੀ ਸੀ ਕਿ ਗੁਰੂ ਮਹਾਰਾਜ ਦੇ ਪਰਵਾਰ ਨੂੰ ਘੇਰੇ ਵਿਚੋਂ ਬਾਹਰ ਕੱਢਿਆ ਜਾਵੇ। ਕੁਛ ਸਿੱਖ ਗੁਰੂ ਮਹਾਰਾਜ ਦੇ ਮਹਿਲਾਂ ਤੇ ਬੀਬੀ ਵੀਰੋ ਨੂੰ ਨਾਲ ਲੈ ਕੇ ਝਬਾਲ ਵੱਲ ਤੁਰ ਪਏ। ਜਿੰਨਾ ਉਠਾਇਆ ਜਾ ਸਕਿਆ, ਜ਼ਰੂਰੀ ਸਾਮਾਨ ਨੂੰ ਵੀ ਨਾਲ ਲੈ ਲਿਆ। ਸਭ ਤੋਂ ਕੀਮਤੀ ਸ੍ਰੀ ਗੁਰੂ ਅਰਜਨ ਦੇਵ

ਜੀ ਦੀ ਲਿਖਵਾਈ ਹੋਈ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੀ। ਉਹ ਵੀ ਸਿੱਖ ਨਾਲ ਝਬਾਲ ਲੈ ਗਏ।

ਲੋਹਗੜ੍ਹ ਦੇ ਕਿਲ੍ਹੇ ਵਿਚ ਬਹੁਤ ਥੋੜ੍ਹੇ ਸਿੱਖ ਸਨ :

***ਕਿਲਾ ਲੋਹ ਗਢ ਕਾਇਕ ਕੌਨੋ, ਲਰਨ ਹੇਤ ਗੁਰ ਤਬਹੀ।***
***ਬਿਧੀ ਚੰਦ, ਪੈਂਦੇ ਖਾਂ, ਸੰਘਾ ਰਾਨੂ ਜੇਠਾ ਸਭ ਹੀ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਲੜਾਈ ਦੋ ਪਾਸਿਆਂ ਵੱਲ ਖਿੱਲਰ ਗਈ। ਲਾਹੌਰ ਵਾਲੇ ਪਾਸੇ ਖ਼ਾਲਸਾ ਕਾਲਜ ਤਕ ਤੇ ਤਰਨ ਤਾਰਨ ਵਾਲੇ ਪਾਸੇ ਸੰਗਰਾਣਾ ਸਾਹਿਬ ਤੱਕ।

ਗੁਰੂ ਮਹਾਰਾਜ ਦੀ ਕਮਾਨ ਥੱਲੇ ਸਿੱਖ ਇਹ ਪਹਿਲੀ ਲੜਾਈ ਲੜੇ ਸਨ, ਪਰ ਜਿਸ ਬਹਾਦਰੀ ਨਾਲ ਉਹਨਾਂ ਟਾਕਰਾ ਕੀਤਾ, ਦੁਸ਼ਮਣ ਵੇਖ ਕੇ ਹੈਰਾਨ ਰਹਿ ਗਏ। ਮੁਗ਼ਲ ਫ਼ੌਜ ਦਾ ਜਰਨੈਲ ਮੁਖ਼ਲਿਸ ਖ਼ਾਂ ਗੁਰੂ ਜੀ ਦੇ ਹੱਥੋਂ ਮੈਦਾਨ ਵਿਚ ਮਾਰਿਆ ਗਿਆ। ਨਖਸਮੀ ਫ਼ੌਜ ਪਿੜ ਛੱਡ ਕੇ ਲਾਹੌਰ ਨੂੰ ਨੱਸ ਗਈ।

***ਜਬ ਸਰਦਾਰ ਮਰੇ ਤੁਰਕਾਨੀ। ਭਾਗ ਚਲੀ ਤਬ ਸੈਨ ਮਹਾਨੀ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸਿੱਖ ਫ਼ੌਜਾਂ ਫਤਹਿ ਦੇ ਨਗਾਰੇ ਵਜਾਉਂਦੀਆਂ ਝਬਾਲ ਨੂੰ ਤੁਰ ਗਈਆਂ।

## ਬੀਬੀ ਵੀਰੋ ਦਾ ਅਨੰਦ ਕਾਰਜ—

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬੀਬੀ ਵੀਰੋ ਦਾ ਵਿਆਹ ਦਾ ਦਿਨ ੨੬ ਜੇਠ ਸੰਨ ੧੬੨੮ ਅਤੇ ਸੰਮਤ ਬਿਕਰਮੀ ੧੬੮੫ ਰੱਖਿਆ। (ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਅੰਦਰ ਸੰਮਤ ੧੬੮੬ ਦਿੱਤਾ ਹੈ) ਅਨੰਦ ਕਾਰਜ ਕਰਾਏ।

## ਦੂਸਰਾ ਜੰਗ ਹਰਿਗੋਬਿੰਦਪੁਰੇ ਦਾ—

ਕੁਝ ਸਮੇਂ ਲਈ ਲਾਹੌਰ ਅਤੇ ਅੰਮ੍ਰਿਤਸਰ ਤੋਂ ਦੂਰ ਜਾਣਾ ਠੀਕ ਸਮਝ ਕੇ ਗੁਰੂ ਮਹਾਰਾਜ ਜੀ ਹਰਿਗੋਬਿੰਦਪੁਰ ਜਾ ਪਹੁੰਚੇ। ਇਸ ਇਲਾਕੇ ਦਾ ਮਾਲ ਗੁਜ਼ਾਰ (ਚੌਧਰੀ) ਰੁਹੇਲੇ ਪਿੰਡ ਦੇ ਰਹਿਣ ਵਾਲਾ ਭਗਵਾਨ ਦਾਸ ਘੇਰੜ ਸੀ। ਚੰਦੂ ਦੀ ਸ਼ਹਿ ਉੱਤੇ ਉਹਨੇ ਹਰਿਗੋਬਿੰਦਪੁਰੇ ਉੱਤੇ ਕਬਜ਼ਾ ਕਰ ਲਿਆ।

ਗੁਰੂ ਮਹਾਰਾਜ ਬਰਸਾਤ ਦੇ ਦਿਨਾਂ ਵਿਚ ਏਥੇ ਆ ਉਤਰੇ ਸਨ। ਭਗਵਾਨ ਦਾਸ ਘੇਰੜ ਨੇ ਗੁਰੂ ਜੀ ਪ੍ਰਤੀ ਅਪਮਾਨ ਭਰੇ ਸ਼ਬਦ ਕਹੇ ਸਨ, ਇਸ ਕਰਕੇ ਗੁਰਸਿੱਖਾਂ ਹੱਥੋਂ ਘੇਰੜ ਦਾ



ਅੰਤ ਹੋਇਆ।

***ਰਤਨ ਚੰਦ ਘੇਰੜ ਕਾ ਬੇਟਾ। ਸੁਨ ਪਿਤਾ ਮਰਨ ਧਰਨ ਪਰਲੇਟਾ।***
***ਕਰਮ ਚੰਦ ਚੰਦ ਸੁਤ ਤਾਂਈ। ਲੀਨੋ ਆਪਨੇ ਸੰਗ ਮਿਲਾਈ।***

(ਸ੍ਰੀ ਗੁਰ ਪੰਥ ਪ੍ਰਕਾਸ਼)

ਉਸ ਦਾ ਪੁੱਤਰ ਰਤਨ ਚੰਦ ਤੇ ਚੰਦੂ ਦਾ ਪੁੱਤਰ ਇਹਨਾਂ ਨੇ ਇਕੱਠੇ ਹੋ ਕੇ ਗੁਰੂ ਜੀ ਉਪਰ ਘੇਰੜ ਦੇ ਮਾਰਨ ਦਾ ਦੋਸ਼ ਲਾਇਆ ਤੇ ਜਲੰਧਰ ਦੇ ਫ਼ੌਜਦਾਰ ਅਬਦੁਲ ਖ਼ਾਂ ਨੂੰ ਪੰਦਰਾਂ ਹਜ਼ਾਰ ਫ਼ੌਜ ਸਮੇਤ ਚੜ੍ਹਾ ਕੇ ਲਿਆਇਆ। ਦੋਵਾਂ ਪਾਸਿਆਂ ਤੋਂ ਸੂਰਮੇ ਵੱਧ-ਵੱਧ ਕੇ ਲੜੇ। ਇਸ ਜੰਗ ਵਿਚ ਵੀ ਗੁਰੂ ਜੀ ਦੀ ਜਿੱਤ ਹੋਈ।

## ਤੀਸਰਾ ਜੰਗ ਮਹਿਰਾਜ (ਮਰ੍ਹਾਜ)—

ਲਾਹੌਰ ਤੋਂ ਚੜ੍ਹਕੇ ਆ ਰਹੇ ਸ਼ਾਹੀ ਲਸ਼ਕਰ ਦੀ ਖ਼ਬਰ ਸੁਣ ਕੇ ਗੁਰੂ ਮਹਾਰਾਜ ਜੀ ਨੇ ਮਾਲਵੇ ਦੀ ਧਰਤੀ 'ਤੇ ਗੁਰੂ ਸਰ ਦੀ ਢਾਬ ਕੋਲ ਪਹੁੰਚ ਕੇ ਮੋਰਚੇ ਮੱਲੇ। ਏਥੋਂ ਲਾਗੇ ਹੀ ਪਿੰਡ ਮਹਿਰਾਜ (ਮਰ੍ਹਾਜ) ਹੈ। ਵੈਰਾਨ ਇਲਾਕੇ ਵਿਚ ਪਾਣੀ ਦੀ ਖ਼ਾਸ ਕੀਮਤ ਸੀ।

ਇਸ ਜਗ੍ਹਾ ਸ਼ਾਹੀ ਜਰਨੈਲਾਂ ਕਮਰ ਬੇਗ ਤੇ ਲੱਲਾ ਬੇਗ ਨੇ ੩੫ ਹਜ਼ਾਰ ਫ਼ੌਜ ਨਾਲ ਗੁਰੂ ਜੀ 'ਤੇ ਹਮਲਾ ਕੀਤਾ ਸੀ। ਗੁਰੂ ਜੀ ਪਾਸ ਤਿੰਨ ਹਜ਼ਾਰ ਸਿੱਖ ਸੂਰਮੇ ਸਨ। ਇੱਕ ਹਜ਼ਾਰ ਸੂਰਮੇ ਸਮੇਤ ਭਾਈ ਜੋਧ ਰਾਏ ਕਾਂਗੜਪੁਰ ਵਾਲਾ ਗੁਰੂ ਕੀ ਸੇਵਾ ਵਿਚ ਹਾਜ਼ਰ ਹੋਇਆ। ਇਹ ਮਿਲਾ ਕੇ ਸਾਰੇ ਸੂਰਮੇ ਗੁਰੂ ਜੀ ਪਾਸ ਚਾਰ ਹਜ਼ਾਰ ਸਨ। ਪੈਂਤੀ ਹਜ਼ਾਰ ਫ਼ੌਜ ਨਾਲ ਚਾਰ ਹਜ਼ਾਰ ਸਿੱਖਾਂ ਨੇ ਜੰਗ ਲੜਿਆ ਸੀ। ਇਸ ਪ੍ਰਕਾਰ ਦੀ ਕਿਸੇ ਵੀ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਇਹ ਲੜਾਈ ਪਹਿਲੀਆਂ ਦੋਹਾਂ ਨਾਲੋਂ ਤਕੜੀ ਸੀ। ਗੁਰੂ ਜੀ ਦੀ ਇਸ ਜੰਗ ਵਿਚ ਤਕੜੀ ਜਿੱਤ ਹੋਈ। ਗੁਰੂ ਮਹਾਰਾਜ ਦੇ ਬਾਰਾਂ-ਤੇਰਾਂ ਸੌ ਸਿੱਖ ਸ਼ਹੀਦ ਹੋ ਗਏ ਸਨ। ਦੁਸ਼ਮਣ ਦੀ ਫ਼ੌਜ ਇਸ ਤੋਂ ਚਾਰ-ਪੰਜ ਗੁਣਾ ਵੱਧ ਮਾਰੀ ਗਈ ਸੀ। ਲੱਲਾ ਬੇਗ ਤੇ ਕਾਬਲੀ ਬੇਗ ਗੁਰੂ ਜੀ ਦੇ ਹੱਥੋਂ ਮਾਰੇ ਗਏ। ਰਾਏ ਜੋਧ ਹੱਥੋਂ ਕਮਰ ਬੇਗ, ਭਾਈ ਬਿਧੀ ਚੰਦ ਹੱਥੋਂ ਸ਼ਮਸ ਬੇਗ ਤੇ ਭਾਈ ਜੇਠੇ ਹੱਥੋਂ ਕਾਸਮ ਬੇਗ ਮਾਰੇ ਗਏ। ਸ਼ਾਹੀ ਸੈਨਾ ਦੇ ਲਗਭਗ ਸਾਰੇ ਹੀ ਨਾਮਵਰ ਜਰਨੈਲ ਜੰਗ ਦੀ ਭੇਟਾ ਹੋ ਗਏ ਸਨ। ਬਾਕੀ ਸੈਨਾ ਪ੍ਰਾਣ ਬਚਾ ਕੇ ਲਾਹੌਰ ਨੂੰ ਭੱਜ ਗਈ ਸੀ।

ਗੁਰੂ ਮਹਾਰਾਜ ਦੇ ਹੁਕਮ ਨਾਲ ਸਿੱਖਾਂ ਨੇ ਜੰਗ ਵਿੱਚ ਮਰੇ ਦੁਸ਼ਮਣਾਂ ਨੂੰ ਟੋਆ ਪੁੱਟ ਕੇ ਦੱਬਿਆ ਤੇ ਸਿੱਖ ਯੋਧਿਆਂ ਦੇ ਅੰਤਮ ਸੰਸਕਾਰ ਕੀਤੇ ਗਏ ਸਨ। ਫੱਟੜਾਂ ਨੂੰ ਦਵਾ ਦਾਰੂ ਦਿੱਤੀ ਗਈ ਸੀ। ਵੈਰੀ ਦੇ ਫੱਟੜ ਸਿਪਾਹੀਆਂ ਦੀ ਦੇਖ ਭਾਲ ਵੀ ਉਸੇ ਧਿਆਨ ਨਾਲ ਕੀਤੀ ਗਈ ਜਿਵੇਂ ਸਿੱਖ ਫੱਟੜਾਂ ਦੀ। ਗੁਰਦੇਵ ਦੀ ਇਸ ਕਰਨੀ ਉੱਤੇ ਵੈਰੀਆਂ ਦੇ ਮਨ ਮੋਹੇ ਗਏ ਸਨ।

ਯੁੱਧ ਦੀ ਯਾਦ ਵਜੋਂ ਮਹਾਰਾਜ ਨੇ ਉਥੇ ਸਰੋਵਰ ਬਣਵਾਇਆ, ਜਿਸ ਦਾ ਨਾਮ 'ਗੁਰੂ ਸਰ' ਹੈ। ਗੁਰੂ ਸਰ ਮਹਾਰਾਜ ਕਰਕੇ ਇਹ ਅਸਥਾਨ ਪ੍ਰਸਿੱਧ ਹੈ। ਕੁਝ ਸਮਾਂ ਮਾਲਵੇ ਦੇ ਪਿੰਡਾਂ ਵਿਚ ਗੁਜ਼ਾਰ ਕੇ ਗੁਰੂ ਮਹਾਰਾਜ ਫਿਰ ਕਰਤਾਰਪੁਰ (ਜਲੰਧਰ) ਆ ਟਿਕੇ ਸਨ।

## ਚੌਥਾ ਜੰਗ, ਪੈਂਦੇ ਖ਼ਾਂ ਤੇ ਕਾਲੇ ਖ਼ਾਂ ਨਾਲ—

ਮੀਰੀ ਪੀਰੀ ਦੇ ਮਾਲਕ ਗੁਰੂ ਜੀ ਦੀ ਫ਼ੌਜ ਵਿਚ ਕੁਝ ਮੁਸਲਮਾਨ ਪਠਾਣ ਵੱਡੇ ਮੀਰ ਪਿੰਡ ਦੇ ਰਹਿਣ ਵਾਲੇ ਸਮੇਤ ਪੈਂਦੇ ਖ਼ਾਂ ਦੇ ਨੌਕਰ ਸਨ। ਇੰਨ੍ਹਾਂ ਵਿਚ ਤੇ ਸਿੱਖਾਂ ਵਿਚ ਸਿਰਫ਼ ਫ਼ਰਕ ਏਨਾ ਸੀ ਕਿ ਸਿੱਖ ਕੇਵਲ ਸ਼ਰਧਾ ਭਾਵ ਨਾਲ ਸੇਵਾ ਕਰਦੇ ਸਨ, ਤੇ ਗ਼ੈਰ-ਸਿੱਖ ਤਨਖ਼ਾਹ ਲੈ ਕੇ।

ਇਹ ਪਿੰਡ ਆਲਮਪੁਰ ਦੇ ਪਠਾਣ, ਫਤਹਿ ਖ਼ਾਂ ਦਾ ਪੁੱਤਰ ਪੈਂਦੇ ਖ਼ਾਂ ਜੋ ਬਾਪ ਦੀ ਮੌਤ ਪਿਛੋਂ ਨਾਨਕੇ ਘਰ ਪਿੰਡ ਵੱਡੇ ਮੀਰ ਰਹਿੰਦਾ ਸੀ, ਕੁਝ ਹੋਰ ਪਠਾਣਾਂ ਸਮੇਤ ਗੁਰੂ ਮਹਾਰਾਜ ਪਾਸ ਨੌਕਰ ਆ ਹੋਇਆ। ਪੈਂਦੇ ਖ਼ਾਂ ਬਹੁਤ ਸੁੰਦਰ ਜਵਾਨ ਸੀ। ਸਤਿਗੁਰੂ ਜੀ ਨੇ ਉਸ ਨੂੰ ਪੁੱਤਰ ਵਾਂਗ ਪਾਲਿਆ ਸੀ ਤੇ ਇਕ ਦਸਤੇ ਦਾ ਅਫ਼ਸਰ ਵੀ ਉਸ ਨੂੰ ਬਣਾਇਆ ਸੀ, ਪਰ ਇਸ ਪੈਂਦੇ ਖ਼ਾਂ ਨੇ ਗੁਰੂ ਜੀ ਤੋਂ ਬੇਮੁੱਖ ਹੋ ਕੇ ੭੫ ਹਜ਼ਾਰ ਫ਼ੌਜ ਕੁਤਬ ਖ਼ਾਂ ਤੇ ਕਾਲੇ ਖ਼ਾਂ ਦੀ ਅਗਵਾਈ ਵਿੱਚ ਚੜ੍ਹਾ ਕੇ ਲਿਆਂਦੀ ਸੀ। ਧੀਰਮੱਲ ਨੇ ਵੀ ਅੰਦਰ ਖਾਤੇ ਇੰਨ੍ਹਾਂ ਦੁਸ਼ਮਣਾਂ ਦਾ ਸਾਥ ਦਿੱਤਾ ਸੀ।

ਬਾਬਾ ਗੁਰਦਿੱਤਾ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਭਾਵੇਂ ਉਸ ਵੇਲੇ ਤੇਰਾਂ ਸਾਲ ਦੇ ਸਨ, ਪਰ ਇਸ ਜੰਗ ਵਿਚ ਉਹ ਵੀ ਬੜੀ ਬਹਾਦਰੀ ਨਾਲ ਲੜੇ ਸਨ।

ਉਸਮਾਨ ਖ਼ਾਂ ਬਾਬਾ ਗੁਰਦਿੱਤਾ ਜੀ ਦੇ ਹੱਥੋਂ ਮਾਰਿਆ ਗਿਆ ਸੀ। ਅਨਵਰ ਖ਼ਾਂ ਤੇ ਕੁਤਬ ਖ਼ਾਂ-ਤਿੰਨੇ ਗੁਰੂ ਜੀ ਦੀ ਤਲਵਾਰ ਦੀ ਭੇਟਾ ਹੋ ਗਏ ਸਨ। ਪੈਂਦੇ ਖ਼ਾਂ ਨੇ ਪਹਿਲਾਂ ਗੁਰੂ ਜੀ ਉੱਤੇ ਤਿੰਨ ਵਾਰ ਕੀਤੇ। ਉਸ ਦੇ ਤਿੰਨੇ ਵਾਰ ਖ਼ਾਲੀ ਚਲੇ ਗਏ ਸਨ। ਹਜ਼ੂਰ ਨੇ ਕਿਹਾ, ਪੈਂਦੇ ਖ਼ਾਂ ਤੈਂ ਤਿੰਨ ਵਾਰ ਕਰ ਲਏ ਹਨ। ਹੁਣ ਅਸੀਂ ਕਰਦੇ ਹਾਂ, ਤਕੜਾ ਹੋ। ਹਜ਼ੂਰ ਨੇ ਪਹਿਲੇ ਵਾਰ ਨਾਲ ਹੀ ਪੈਂਦੇ ਖ਼ਾਂ ਦਾ ਅੰਤ ਕਰ ਦਿੱਤਾ। ਪੈਂਦੇ ਖ਼ਾਂ ਡਿਗਦਾ ਕਹਿੰਦਾ ਹੈ ਅੰਮਾ। ਹਜ਼ੂਰ ਕਹਿੰਦੇ ਹਨ, ਖ਼ੁਦਾ ਨੂੰ ਯਾਦ ਕਰ। ਪੈਂਦੇ ਖ਼ਾਂ ਕਹਿੰਦਾ ਹੈ, ਜੀ ਤੁਹਾਡੀ ਤਲਵਾਰ ਹੀ ਮੇਰੇ ਲਈ ਹੁਣ ਖ਼ੁਦਾ ਹੈ। ਗੁਰਦੇਵ ਨੇ ਮਰ ਰਹੇ ਵੈਰੀ ਉਤੇ ਢਾਲ ਦੀ ਛਾਂ ਕੀਤੀ, ਕਿਉਂਕਿ ਹਜ਼ੂਰ ਦਾ ਹਿਰਦਾ ਵੈਰ-ਭਾਵ ਤੋਂ ਰਹਿਤ ਸੀ। ਇਸ ਜੰਗ ਵਿਚ ਵੀ ਜਿੱਤ ਗੁਰੂ ਜੀ ਦੀ ਹੋਈ।

ਬਾਬਾ ਗੁਰਦਿੱਤਾ ਜੀ ਤੇ ਮਾਤਾ ਨਿਹਾਲ ਕੌਰ ਜੀ ਦੇ ਘਰ ਪਹਿਲਾ ਪੁੱਤਰ ਧੀਰਮੱਲ ਮਾਘ ੧੩, ੧੬੮੩ ਬਿ. ਨੂੰ ਹੋਇਆ। ਉਸ ਤੋਂ ਤਿੰਨ ਸਾਲ ਪਿਛੋਂ (ਗੁਰੂ) ਹਰਿ ਰਾਏ ਜੀ ਮਾਘ ਸੁਦੀ ੧੩, ੧੬੮੬ ਬਿ. ਨੂੰ ਪ੍ਰਗਟ ਹੋਏ ਸਨ।



ਧੀਰਮੱਲ ਕਿਸੇ ਪੱਖੋਂ ਵੀ ਗੱਦੀ ਦੇ ਯੋਗ ਨਹੀਂ ਸੀ ਮੰਨਿਆ ਜਾ ਸਕਦਾ। ਪੈਂਦੇ ਖ਼ਾਨ ਦੀ ਲੜਾਈ ਵੇਲੇ ਉਹਨੇ ਜੋ ਦੁਸ਼ਮਣਾਂ ਦੀ ਮਦਦ ਕੀਤੀ ਸੀ, ਉਹ ਮਾਫ਼ੀ ਯੋਗ ਨਹੀਂ ਸੀ। ਬਾਕੀ ਰਹਿ ਗਏ ਸਨ ਗੱਦੀ ਦੇ ਹੱਕਦਾਰ (ਗੁਰੂ) ਹਰਿ ਰਾਏ ਜੀ। ਉਹ ਛੇਵੇਂ ਗੁਰੂ ਜੀ ਦੀ ਨਜ਼ਰ ਵਿਚ ਹਰ ਪੱਖੋਂ ਇਸ ਪਦਵੀ ਦੇ ਯੋਗ ਸਨ। ਸੋ ਗੁਰਗੱਦੀ ਦੀ ਸੌਂਪਣਾ ਗੁਰੂ ਹਰਿ ਰਾਇ ਜੀ ਨੂੰ ਕਰ ਦਿੱਤੀ। ਆਪ ਜੀ ਕੀਰਤਪੁਰ ਸਾਹਿਬ ਸੰਮਤ ੧੭੦੧ ਨੂੰ ਜੋਤੀ-ਜੋਤਿ ਸਮਾ ਗਏ।

☆☆☆

# ਸ੍ਰੀ ਗੁਰੂ ਹਰਿਰਾਇ ਸਾਹਿਬ ਜੀ
# ਜੀਵਨ-ਬਿਉਰਾ

| | | |
|---|---|---|
| ਪ੍ਰਕਾਸ਼ | : | ਮਾਘ ਸੁਦੀ ੧੩ ਸੰਮਤ ੧੬੮੬, ਸੰਨ ੧੬੩੦। |
| ਪ੍ਰਕਾਸ਼ ਅਸਥਾਨ | : | ਸ਼ੀਸ਼ ਮਹਿਲ, ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ। |
| ਮਾਤਾ-ਪਿਤਾ | : | ਪਿਤਾ : ਬਾਬਾ ਗੁਰਦਿੱਤਾ ਜੀ,<br>ਮਾਤਾ : ਸ੍ਰੀ ਨਿਹਾਲ ਕੌਰ ਜੀ, ਜਿਨ੍ਹਾਂ ਨੂੰ ਅਨੰਤੀ ਤੇ ਨੱਤੀ ਵੀ ਕਹਿੰਦੇ ਹਨ। |
| ਗੁਰਿਆਈ | : | ਕੀਰਤਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਚੇਤ ਸੁਦੀ ੧੦, ਸੰਮਤ ੧੭੦੧, ਸ਼ੁੱਕਰਵਾਰ, ਸੰਨ ੧੬੪੪। |
| ਵਿਆਹ | : | ਅਨੂਪ ਸ਼ਹਿਰ (ਉੱਤਰ ਪ੍ਰਦੇਸ਼) ਨਿਵਾਸੀ ਸ੍ਰੀ ਦਇਆ ਰਾਮ ਦੀ ਸਪੁੱਤਰੀ, ਸ੍ਰੀ (ਮਾਤਾ) ਕਿਸ਼ਨ ਕੌਰ (ਸੁਲੱਖਣੀ) ਜੀ ਨਾਲ ਹਾੜ ਸੁਦੀ ੩, ਸੰਮਤ ੧੬੯੭ ਨੂੰ। |
| ਸੰਤਾਨ | : | ਸ੍ਰੀ ਰਾਮਰਾਇ ਸੰਮਤ ੧੭੦੩ ਵਿਚ ਤੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਸਾਹਿਬ ਸੰਮਤ ੧੭੧੩ ਵਿਚ। |
| ਸੱਚਖੰਡ ਪਧਾਰੇ | : | ਕੱਤਕ ਵਦੀ ੯, ਸੰਮਤ ੧੭੧੮, ਸੰਨ ੧੬੬੧ ਕੀਰਤਪੁਰ। |

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ
## (੧੬੩੦-੧੬੬੧)

ਪ੍ਰਕਾਸ਼— ਸ੍ਰੀ ਗੁਰੂ ਹਰਿਰਾਇ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਅਤੇ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ। ਆਪ ਜੀ ਨੇ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ



ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੰਮਤ ੧੬੮੬ ਬਿਕ੍ਰਮੀ ਨੂੰ ਅਵਤਾਰ ਧਾਰਿਆ।

### ਪੜ੍ਹਾਈ ਸਿਖਲਾਈ—

ਸ੍ਰੀ ਗੁਰੂ ਹਰਿਰਾਇ ਸਾਹਿਬ ਦੀ ਪੜ੍ਹਾਈ ਸਿਖਲਾਈ ਮੀਰੀ-ਪੀਰੀ ਦੇ ਮਾਲਕ ਛੇਵੇਂ ਸਤਿਗੁਰਾਂ ਦੀ ਨਿਗਰਾਨੀ ਵਿਚ ਹੋਈ। ਆਪ ਨੂੰ ਧਾਰਮਿਕ ਵਿੱਦਿਆ ਤੇ ਗੁਰਬਾਣੀ ਵਿਚਾਰ ਦੇ ਨਾਲ-ਨਾਲ ਸ਼ਸਤਰਾਂ ਦੀ ਵਰਤੋਂ ਅਤੇ ਬੀਰਤਾ ਵਾਲੇ ਹੋਰ ਕਰਤੱਬ ਅਭਿਆਸ ਸਿਖਾਉਣ ਪਕਾਉਣ ਦਾ ਵੀ ਪ੍ਰਬੰਧ ਕੀਤਾ ਗਿਆ। ਛੋਟੀ ਉਮਰ ਤੋਂ ਹੀ ਆਪ ਸੰਤ ਸੁਭਾਅ, ਉੱਚੀ ਆਤਮਿਕ ਦ੍ਰਿਸ਼ਟੀ ਅਤੇ ਦਇਆ ਤੇ ਪ੍ਰੇਮ ਨਾਲ ਭਰਪੂਰ ਕੋਮਲ ਹਿਰਦੇ ਵਾਲੇ ਸਨ, ਪਰ ਨਾਲ ਹੀ ਆਪ ਸਰੀਰ ਦੇ ਤਕੜੇ ਬਲਵਾਨ ਅਤੇ ਬੀਰਤਾ ਦੇ ਪੁੰਜ ਵੀ ਸਨ। ਆਪ ਫ਼ੌਲਾਦ ਵਾਂਗ ਸਖ਼ਤ ਅਤੇ ਫੁੱਲਾਂ ਦੀ ਤਰ੍ਹਾਂ ਨਰਮ ਗੁਣਾਂ ਦੇ ਮਾਲਕ ਸਨ।

### ਹਿਰਦੇ ਦੀ ਕੋਮਲਤਾ—

ਆਪ ਬਹੁਤ ਹੀ ਕੋਮਲ ਹਿਰਦਾ ਰੱਖਦੇ ਸਨ। ਆਪ ਜੀ ਦੇ ਬਚਪਨ ਦੀ ਇਕ ਸਾਖੀ ਬਹੁਤ ਪ੍ਰਸਿੱਧ ਹੈ। ਇਕ ਦਿਨ ਕੀਰਤਪੁਰ ਆਪ ਬਾਗ਼ ਵਿਚ ਟਹਿਲ ਰਹੇ ਸਨ। ਆਪ ਜੀ ਨੇ ਖੁੱਲ੍ਹਾ ਸਾਰਾ ਚੋਗਾ ਪਹਿਨਿਆ ਹੋਇਆ ਸੀ। ਹਵਾ ਨਾਲ ਉਡ ਕੇ ਆਪ ਜੀ ਦਾ ਚੋਗਾ ਲਾਗੇ ਦੇ ਬੂਟਿਆਂ ਨਾਲ ਉਲਝ ਗਿਆ, ਜਿਸ ਕਾਰਨ ਕੁਛ ਫੁੱਲ ਟਹਿਣੀਆਂ ਤੋਂ ਟੁੱਟ ਕੇ ਥੱਲੇ ਡਿੱਗ ਪਏ। ਇਹ ਵੇਖ ਕੇ ਹਜ਼ੂਰ ਦਾ ਕੋਮਲ ਹਿਰਦਾ ਬੜਾ ਦੁਖੀ ਹੋਇਆ। ਏਨੇ ਨੂੰ ਗੁਰੂ ਹਰਿਗੋਬਿੰਦ ਸਾਹਿਬ ਵੀ ਨੇੜੇ ਪਹੁੰਚ ਗਏ। ਉਹਨਾਂ ਸਾਹਿਬਜ਼ਾਦਾ ਹਰਿਰਾਇ ਜੀ ਨੂੰ ਉਦਾਸ ਖੜ੍ਹਿਆਂ ਵੇਖ ਕੇ ਕਾਰਨ ਪੁੱਛਿਆ, ਤਾਂ ਉਹਨਾਂ ਅੱਗੋਂ ਭੋਲੇ-ਭਾ ਉੱਤਰ ਦਿੱਤਾ, ''ਸੱਚੇ ਪਾਤਸ਼ਾਹ! ਸਾਡੇ ਖੁੱਲ੍ਹੇ ਜਾਮੇ ਨਾਲ ਅੜ ਕੇ ਇਹ ਵਿਚਾਰੇ ਨਿਰਦੋਸ਼ ਫੁੱਲ ਟੁੱਟ ਕੇ ਡਿੱਗ ਪਏ ਹਨ। ਇਸ ਗੱਲ ਦਾ ਸਾਨੂੰ ਬਹੁਤ ਦੁੱਖ ਹੋਇਆ ਹੈ।''

ਅੱਗੋਂ ਛੇਵੇਂ ਗੁਰੂ ਜੀ ਨੇ ਸਿਖਿਆ ਦੇਂਦਿਆਂ ਬਚਨ ਕਹੇ, ''ਲਾਲ ਜੀ

***ਸ੍ਰੀ ਗੁਰ ਸੁਮੱਤ ਸਿਖਾਵਨ ਕਾਜੈ। ਕਹਯੋ ਕਿ ਜਾਮਾ ਪਹਿਰ ਦਰਾਜੈ।***
***ਕਯੋ ਨ ਸੰਭਾਰ ਸੰਕੋਚ ਚਲੇ ਹੈ। ਚਪਲ ਚਾਲ ਚਲ ਬਿਘਨ ਕਰੇ ਹੈ।***
***ਮਾਨ ਪਿਤਾਮੇ ਕੇਰ ਸਿਖਾਵਨ। ਜਾਮਾ ਕਰ ਸੌ ਕਰਯੋ ਉਠਾਵਨ।***
***ਫਿਰ ਕਬਹੀ ਨਹਿ ਛੋਰ ਚਲੇ ਹੈ। ਅੰਤ ਪ੍ਰਯੰਤ ਨਿਭਾਯੋ ਭਲੇ ਹੈ।***

(ਸ੍ਰੀ ਗੁਰੂ ਗ੍ਰੰਥ ਪ੍ਰਕਾਸ਼)

ਜਾਮਾ ਵੱਡਾ ਪਹਿਨੀਏਂ ਤਾਂ ਉਸ ਨੂੰ ਸੰਭਾਲ ਕੇ ਤੁਰਨਾ ਚਾਹੀਦਾ ਹੈ। ਭਾਵ ਸੀ ਕਿ ਜਿੱਡੀ ਵੱਡੀ ਜ਼ੁੰਮੇਵਾਰੀ ਹੋਵੇ, ਤਾਕਤ ਦੀ ਵਰਤੋਂ ਵੀ ਓਨੀ ਹੀ ਬੜੀ ਸੋਚ ਸਮਝ ਕੇ ਕਰਨੀ

ਚਾਹੀਦੀ ਹੈ। ਇਹ ਇਕ ਕਿਸਮ ਦੇ ਅੱਗੇ ਲਈ ਸਿਖਿਆਦਾਇਕ ਬਖ਼ਸ਼ਿਸ਼ ਭਰੇ ਬਚਨ ਸਨ, ਜਿਨ੍ਹਾਂ ਨੂੰ ਸ੍ਰੀ ਹਰਿਰਾਇ ਜੀ ਨੇ "ਅੰਤ ਪ੍ਰਯੰਤ ਨਿਭਾਯੋ ਭਲੇ ਹੈ"।

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਵਿਆਹ—

***'ਦਿਵਸ ਬਸੋਹੇ ਕੋ ਨਿਯਰਾਈ। ਹੁਮ ਹੁਮਾਇ ਬਹੁ ਸੰਗਤ ਆਈ।***

ਵਿਸਾਖੀ ਦਾ ਦਿਨ ਨੇੜੇ ਜਾਣ ਕਰਕੇ ਬਹੁਤ ਸਾਰੀ ਸੰਗਤ ਦੂਰੋਂ-ਦੁਰਾਡਿਉਂ ਮੀਰੀ-ਪੀਰੀ ਦੇ ਮਾਲਕ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ ਸੀ। ਹਜ਼ੂਰ ਦੀ ਹਜ਼ੂਰੀ ਵਿਚ ਦੀਵਾਨ ਸਜਿਆ ਹੈ। ਇਕ ਭਾਈ ਦਇਆ ਰਾਮ ਖੱਤ੍ਰੀ ਅਨੂਪਪੁਰ ਸ਼ਹਿਰ ਦੇ ਰਹਿਣ ਵਾਲਾ ਆਇਆ ਹੈ। ਹੱਥ ਜੋੜ ਬੇਨਤੀ ਕੀਤੀ, ਜੀ, ਮੇਰੀ ਸਪੁੱਤਰੀ ਵਰ ਯੋਗ ਹੈ, ਆਪ ਜੀ ਕ੍ਰਿਪਾ ਕਰਕੇ ਸ੍ਰੀ ਹਰਿਰਾਇ ਜੀ ਨੂੰ ਰਿਸ਼ਤਾ ਪ੍ਰਵਾਨ ਕਰੋ ਜੀ।

***'ਪੁਰ ਅਨੂਪ ਕੋ ਸਿੱਖ ਇੱਕ ਆਯੋ। ਦਯਾ ਰਾਮ ਤਿਨ ਨਾਮ ਸੁਹਾਯੋ।***

ਦਇਆ ਰਾਮ ਜੀ ਦੇ ਮਨ ਵਿੱਚ ਇਸ ਪ੍ਰਕਾਰ ਵਿਚਾਰ ਆਈ:

***'ਦਯਾ ਰਾਮ ਕੇ ਮਨ ਅਸ ਆਈ। ਕ੍ਰਿਸ਼ਨ ਕੌਰ ਕੀ ਕਰਹਿ ਸਗਾਈ।***
***ਗੁਰੂ ਪੋਤਰ ਬਡ ਰੂਪ ਸੁਹਾਯੋ। ਜੇ ਗੁਰ ਮਾਨੈ ਹੁਇ ਮਨ ਭਾਯੋ॥੬॥***

(ਗੁਰਪੁਰ ਪ੍ਰਕਾਸ਼)

ਇਸ ਪ੍ਰਕਾਰ ਬੇਨਤੀ ਕੀਤੀ ਸਤਿਗੁਰੂ ਜੀ ਅੱਗੇ:

***'ਨਿਜ ਪੋਤਰੇ ਦਾਸੀ ਬਨਵਾਵੋ। ਇਹੁ ਇਛਾ ਮਮ ਪੂਰ ਕਰਾਵੋ॥***

(ਗੁਰਪੁਰ ਪ੍ਰਕਾਸ਼)

ਹਜ਼ੂਰ ਨੇ ਬੇਨਤੀ ਪ੍ਰਵਾਨ ਕੀਤੀ ਜਿਸ ਦਾ ਜ਼ਿਕਰ ਇਸ ਪ੍ਰਕਾਰ ਹੈ-

***'ਸਗਨ ਲਿਆਏ ਸ੍ਰੀ ਸਤਿਗੁਰ ਪਾਇ। ਸ੍ਰੀ ਹਰਿ ਰਾਇ ਸੁ ਝੋਲੀ ਪਾਇ॥***
***ਤਿਲਕ ਸਗਾਈ ਕੋ ਕਰ ਦਯੋ। ਬਡ ਉਤਸ਼ਵ ਸੰਗਤ ਮਹਿ ਭਯੋ॥੧੦॥***

(ਗੁਰਪੁਰ ਪ੍ਰਕਾਸ਼)

## ਫ਼ੌਜ ਨਾਲ ਰੱਖਣੀ—

ਗੁਰੂ ਹਰਿਰਾਇ ਜੀ ਨੇ ਸਿੱਖਾਂ ਨੂੰ ਜੀਵਨ ਭਰ ਮੀਰੀ-ਪੀਰੀ ਦੀ ਤਾਕਤ ਨੂੰ ਕਾਬੂ ਵਿੱਚ ਰੱਖਣ ਦੀ ਜਾਚ ਸਿਖਾਈ। ਆਪ ਪਾਸ ਸਨੱਧਬੱਧ ੨੨੦੦ ਸਿੱਖ ਸੂਰਮੇ ਸ਼ਸਤ੍ਰਧਾਰੀ ਹਮੇਸ਼ਾਂ



ਨਾਲ ਰਹਿੰਦੇ ਸਨ ਪਰ ਆਪ ਨੇ ਸਦਾ ਜੰਗ ਕਰਨ ਤੋਂ ਪਰਹੇਜ਼ ਕੀਤਾ। ਸ਼ਿਕਾਰ ਦਾ ਡਾਢਾ ਸ਼ੌਕ ਸੀ, ਪਰ ਸਦਾ ਜਿਊਂਦੇ ਜਾਨਵਰਾਂ ਨੂੰ ਪਕੜ ਕੇ ਚਿੜੀਆ ਘਰ ਵਿਚ ਰੱਖਦੇ ਸਨ।

## ਭਾਈ ਗੌਰਾ ਜੀ—

ਇਕ ਵੇਰ ਮੁਗ਼ਲ ਫ਼ੌਜ ਨੇ ਗੁਰੂ ਕੇ ਪਰਵਾਰ ਨੂੰ ਆ ਘੇਰਾ ਪਾਇਆ ਪਰ ਆਪ ਨੇ ਸਿੱਖਾਂ ਨੂੰ ਕਿਹਾ, ਫਿਕਰ ਨਾ ਕਰੋ ਭਾਈ ਗੌਰਾ ਪਿੱਛੇ ਹੈ। ਆਪਣੀਆਂ ਮਾਤਾਵਾਂ ਦੀ ਰਾਖੀ ਕਰੇਗਾ। ਇਹ ਮੁਗ਼ਲ ਫ਼ੌਜ ਜਿਸ ਨੇ ਘੇਰਾ ਪਾਇਆ ਸੀ, ਮੁਹੰਮਦ ਯਾਰ ਖ਼ਾਂ ਸੀ ਫ਼ੌਜਾਂ ਸਮੇਤ। ਇਹ ਮਖ਼ਲਸ ਖ਼ਾਂ ਦਾ ਪੁੱਤਰ ਸੀ। ਮੁਖ਼ਲਸ ਖ਼ਾਂ ਲੋਹਗੜ੍ਹ ਦੇ ਜੰਗ ਵਿਚ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ। ਬਾਪ ਦਾ ਬਦਲਾ ਲੈਣ ਵਾਸਤੇ ਇਸ ਨੇ ਗੁਰੂ ਕੇ ਪ੍ਰਵਾਰ ਉਪਰ ਹਮਲਾ ਕੀਤਾ ਸੀ। ਪਰ ਭਾਈ ਗੌਰੇ ਨੇ ਆਪਣਿਆਂ ਸੂਰਮਿਆਂ ਸਮੇਤ ਇਨ੍ਹਾਂ ਦਾ ਟਾਕਰਾ ਬੜਾ ਡਟ ਕੇ ਕੀਤਾ ਤੇ ਦੁਸ਼ਮਣਾਂ ਨੂੰ ਮਾਰ ਭਜਾਇਆ। ਗੁਰੂ ਹਰਿਰਾਇ ਜੀ ਤੋਂ ਇਸ ਲਈ ਗੌਰੇ ਨੇ ਬਖ਼ਸ਼ਿਸ਼ ਪ੍ਰਾਪਤ ਕੀਤੀ। ਭਾਈ ਗੌਰੇ ਤੋਂ ਭੁੱਲ ਹੋ ਗਈ ਸੀ। ਇਸ ਨੇ ਗੁਰੂ ਜੀ ਦਾ ਚੌਰ ਬਰਦਾਰ ਭਾਈ ਜੱਸਾ ਮਾਰ ਦਿੱਤਾ ਸੀ। ਭਾਈ ਜੱਸੇ ਨੇ ਭਾਈ ਗੌਰੇ ਜੀ ਦੀ ਵਿਧਵਾ ਮਾਤਾ ਨੂੰ ਕੁਝ ਕਹਿ ਦਿੱਤਾ ਸੀ, ਪਰ ਸੂਰਬੀਰ ਬਹਾਦਰ ਭਾਈ ਗੌਰੇ ਤੋਂ ਆਪਣੀ ਵਿਧਵਾ ਮਾਤਾ ਨੂੰ ਜੱਸੇ ਦਾ ਕਿਹਾ ਜਰਿਆ ਨਾ ਗਿਆ। ਇਸ ਨੇ ਭਾਈ ਜੱਸੇ ਦਾ ਕਤਲ ਕਰ ਦਿੱਤਾ ਸੀ। ਇਸ ਤੋਂ ਭਾਈ ਗੌਰੇ ਤੋਂ ਇਹ ਭੁੱਲ ਹੋਈ ਸੀ।

## ਭਾਈ ਗੌਂਦਾ—

ਸਤਿਗੁਰੂ ਸ੍ਰੀ ਹਰਿਰਾਇ ਸਾਹਿਬ ਜੀ ਮਹਾਰਾਜ ਨੇ ਭਾਈ ਗੌਂਦੇ ਨੂੰ ਕਾਬਲ ਵਿੱਚ ਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਭੇਜਿਆ ਸੀ। ਉਸ ਨੇ ਉਥੇ ਰਹਿ ਕੇ ਸਿੱਖੀ ਪ੍ਰਚਾਰ ਬਹੁਤ ਕੀਤਾ। ਉਸਨੇ ਇਸ਼ਨਾਨ ਕਰਕੇ ਗੁਰੂ ਸਰੂਪ ਦੇ ਧਿਆਨ 'ਚ ਮਗਨ ਹੋਣਾ। ਇਕ ਦਿਨ ਇਸਨੇ ਅੰਮ੍ਰਿਤ ਵੇਲੇ ਨਿਯਮ ਅਨੁਸਾਰ ਜਦ ਗੁਰੂ ਸਰੂਪ ਦਾ ਧਿਆਨ ਧਰਿਆ ਅਤੇ ਧਿਆਨ ਰਾਹੀਂ ਮਨ ਰੂਪ ਹੱਥਾਂ ਨਾਲ ਇਸ ਨੇ ਗੁਰੂ ਸਾਹਿਬ ਜੀ ਦੇ ਚਰਨ ਪਕੜ ਲਏ ਸਨ। ਚਾਰ ਪਹਿਰ ਇਸ ਤਰ੍ਹਾਂ ਸਤਿਗੁਰੂ ਜੀ ਦੇ ਧਿਆਨ 'ਚ ਮਗਨ ਸਮਾਧੀ ਵਿਚ ਬੈਠਾ ਰਿਹਾ। ਉਧਰ ਕੀਰਤਪੁਰ ਸਾਹਿਬ ਸਤਿਗੁਰੂ ਜੀ ਵੀ ਚਾਰ ਪਹਿਰ ਉਠੇ ਨਹੀਂ। ਪ੍ਰਸ਼ਾਦਾ ਤਿਆਰ ਹੋਣ ਤੋਂ ਲਾਂਗਰੀਆਂ ਦੇ ਬਾਰ-ਬਾਰ ਬੇਨਤੀ ਕਰਨ ਤੋਂ ਸਤਿਗੁਰੂ ਜੀ ਨੇ ਦੱਸਿਆ ਸੀ ਕਿ ਭਾਈ, ਕਾਬਲ ਵਿੱਚ ਇਕ ਸਿੱਖ ਭਾਈ ਗੌਂਦਾ ਜੀ ਨੇ ਧਿਆਨ ਰਾਹੀਂ ਸਾਡੇ ਚਰਨ ਪਕੜ ਰੱਖੇ ਹਨ। ਜੇ ਅਸੀਂ ਉਠਦੇ ਹਾਂ ਤੇ ਉਸ ਤੋਂ ਚਰਨ ਛਡਾਉਂਦੇ ਹਾਂ ਤਾਂ ਉਸ ਦੀ ਬਿਰਤੀ ਖੁਲ੍ਹਦੀ ਹੈ, ਉਸ ਨੂੰ ਖੇਦ ਪੁੱਜਦਾ ਹੈ।

***ਕਾਬਲ ਮਹਿ ਗੌਂਦਾ ਸਿਖ ਰਹੇ। ਧਾਰੇ ਧਯਾਨ ਦੋਨੋਂ ਪਦ ਗਹੇ॥***
***ਕਿਸ ਬਿਧ ਤਿਸ ਤੇ ਚਰਨ ਛਡਾਵੋਂ। ਬਿਨਾ ਛੁਟੇ ਕਿਮ ਲੰਗਰ ਜਾਵੋਂ॥੨੬॥***

***ਰਹਯੋ ਉਡੀਕਤ ਛੋਰਹਿ ਮੋਹੀ। ਦਿਢ ਗਹਿ ਰਾਖਯੋ ਤਯਾਗ ਨ ਹੋਹੀ॥***
***ਜਬ ਸੰਧਿਆ ਹੋਈ ਦਿਨ ਗਯੋ। ਤਬਿ ਗੋਂਦਾ ਊਠਤ ਤਹਿ ਭਯੋ॥ ੨੭॥***

(ਗੁਰ ਪ੍ਰਤਾਪ ਸੂਰਜ ਗ੍ਰੰਥ)

ਜਿਸ ਵੇਲੇ ਭਾਈ ਗੋਂਦਾ ਜੀ ਸਮਾਧੀ 'ਚੋਂ ਉਠੇ ਤਾਂ ਸਤਿਗੁਰੂ ਸਾਹਿਬ ਜੀ ਨੇ ਉਠ ਕੇ ਲੰਗਰ ਛਕਿਆ ਸੀ। ਗੁਰਸਿੱਖਾਂ ਦੇ ਪੁੱਛਣ ਤੋਂ ਸਤਿਗੁਰੂ ਜੀ ਨੇ ਦੱਸਿਆ ਸੀ ਕਿ ਅਸੀਂ ਤਾਂ ਨਹੀਂ ਉਠੇ ਕਿ ਭਾਈ ਗੋਂਦੇ ਨੇ ਧਿਆਨ ਰਾਹੀਂ ਸਾਡੇ ਚਰਨ ਫੜੀ ਰੱਖੇ ਸਨ।

***'ਸਤਿਲੁਜ ਪਾਰ ਹੋਇ ਗੁਰ ਪੂਰਨ। ਪਹੁੰਚੇ ਦੇਸ ਮਾਲਵੇ ਤੂਰਨ।***
***ਗੁਰ ਅਨੁਸਾਰੀ ਲੋਗ ਅਪਾਰੀ। ਆਏ ਅਗਾਹੀ ਮਿਲੈ ਉਦਾਰੀ।***
***ਭਾਰੀ ਭੇਟਾ ਗੁਰ ਅਗਾਰੀ। ਅਰਪੈ ਨਿਤ ਪ੍ਰਤਿ ਅਤਿ ਮੁਦ ਧਾਰੀ।***

ਗੁਰੂ ਸਾਹਿਬ ਜ਼ਿਆਦਾ ਸਮਾਂ ਪ੍ਰਚਾਰ ਲਈ ਮਾਲਵੇ ਵਿਚ ਲਾ ਰਹੇ ਸਨ। ਇਥੇ ਭਾ. ਬਹਿਲੋ, ਭਾ. ਭਗਤੂ, ਪੰਜਾਬਾ, ਭੂੰਦੜ ਆਦਿ ਮੁਖੀ ਮਸੰਦ ਅੱਗੇ ਹੀ ਪ੍ਰਚਾਰ ਕਰ ਰਹੇ ਸਨ ਤੇ ਮਾਲਵੇ ਦੇ ਵੱਡੇ-ਵੱਡੇ ਚੌਧਰੀ ਭਾ. ਰੂਪਾ, ਭਾ. ਜੋਧ, ਭਾ. ਕਾਲਾ, ਕਰਮ ਚੰਦ, ਬਾਗਾ, ਗੁਰਦਾਸ, ਤਾਰਾ, ਭੂੰਧੜ ਦਾ ਪੁੱਤਰ ਬਿਹਾਰੀ, ਜੀਊਣਾ ਤੇ ਗੌਰਾ ਆਦਿ ਸਤਿਗੁਰਾਂ ਦੇ ਮੁੱਢ ਤੋਂ ਹੀ ਸ਼ਰਧਾਲੂ ਸਨ।

## ਫੂਲ ਤੇ ਸੰਦਲੀ ਨੂੰ ਰਾਜ ਬਖ਼ਸ਼ਣਾ—

ਭਾਈ ਕਾਲੇ ਦੇ ਭਤੀਜੇ ਫੂਲ ਤੇ ਸੰਦਲੀ ਸਨ। ਇਹਨਾਂ ਦੇ ਮਾਤਾ ਪਿਤਾ ਚੜ੍ਹਾਈ ਕਰ ਗਏ ਸਨ। ਇਹ ਛੋਟੀ ਉਮਰ ਦੇ ਸਨ ਤੇ ਇਹਨਾਂ ਦੀ ਸੰਭਾਲ ਕਾਲਾ ਹੀ ਕਰਦਾ ਸੀ। ਕਾਲਾ ਜਿਸ ਵੇਲੇ ਇਨ੍ਹਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ, ਤਾਂ ਕਾਲੇ ਨੇ ਇਨ੍ਹਾਂ ਨੂੰ ਸਿਖਾ ਦਿੱਤਾ ਸੀ। ਇਹ ਦੋਵੇਂ ਗੁਰੂ ਜੀ ਦੇ ਸਾਹਮਣੇ ਢਿੱਡ 'ਤੇ ਹੱਥ ਮਾਰਨ ਲੱਗ ਪਏ। ਗੁਰੂ ਜੀ ਨੇ ਪੁੱਛਿਆ ਕਿ ਕਾਲਿਆ ਇਹ ਬੱਚੇ ਕੀ ਕਰਦੇ ਹਨ। ਅੱਗੋਂ ਕਾਲਾ ਕਹਿੰਦਾ ਹੈ ਮਹਾਰਾਜ ਜੀ ! ਇਹ ਭੁੱਖੇ ਹਨ। ਇੰਨ੍ਹਾਂ ਦੇ ਮਾਤਾ ਪਿਤਾ ਮਰ ਚੁੱਕੇ ਹਨ, ਇਹ ਤੁਹਾਥੋਂ ਕੁਝ ਖਾਣ ਵਾਸਤੇ ਮੰਗਦੇ ਹਨ। ਹਜ਼ੂਰ ਨੇ ਉਸ ਵੇਲੇ ਰਾਜ ਭਾਗ ਬਖ਼ਸ਼ਦਿਆਂ ਇਨ੍ਹਾਂ ਦੋਵਾਂ ਫੂਲ ਤੇ ਸੰਦਲੀ ਨੂੰ ਇਹ ਬਚਨ ਕਹੇ ਸਨ :

***'ਇੰਨਕੀ ਅੰਸ ਰਾਜ ਬਹੁ ਕਰ ਹੈ। ਬਹੁ ਪੁਸਤਨ ਧਰ ਲੌ ਅਨੰਦ ਹੈ।***

(ਸ੍ਰੀ ਗੁਰ ਪੰਥ ਪ੍ਰਕਾਸ਼)

ਸੋ ਗੁਰੂ-ਬਖ਼ਸ਼ਿਸ਼ ਨਾਲ ਫੂਲ ਤੇ ਸੰਦਲੀ ਪਟਿਆਲੇ ਤੇ ਨਾਭੇ ਦੇ ਰਾਜੇ ਹੋਏ। ਅਸਲ ਗੱਲ ਇਹ ਕਿ ਸਰਕਾਰੀ ਕ੍ਰੋਪੀ ਕਾਰਣ ਮਾਝੇ ਵੱਲ ਸਿੱਖੀ ਦੀ ਤੇਜ਼ ਸਰਗਰਮੀ ਅਝੱਲ ਹੋ ਰਹੀ ਸੀ, ਇਸੇ ਕਰਕੇ ਸ੍ਰੀ ਗੁਰੂ ਹਰਿਰਾਇ ਜੀ ਨੇ ਮਾਲਵੇ ਵਲ ਪ੍ਰਚਾਰ ਦਾ ਜ਼ੋਰ ਵਧਾਇਆ। ਇਸ



ਕਰਕੇ ਜਥੇਬੰਦ ਸ਼ਕਤੀ ਦੇ ਅਸਰ ਦਿੱਸਣ ਲੱਗੇ। ਪੰਜਾਬ ਤੋਂ ਬਾਹਰ ਬਿਹਾਰ, ਬੰਗਾਲ ਵਲ ਭਗਤ ਭਗਵਾਨਦਾਸ, ਸੁਥਰੇ ਸ਼ਾਹ, ਭਾਈ ਫੇਰੂ ਆਦਿ ਸ਼੍ਰੋਮਣੀ ਗੁਰਸਿੱਖ ਗੁਰਮਤਿ ਦੀ ਸੁਗੰਧ ਫੈਲਾ ਰਹੇ ਸਨ। ਹਕੂਮਤ ਖ਼ਾਮੋਸ਼ ਪ੍ਰਚਾਰ ਸਰਗਰਮੀ ਨੂੰ ਬੜੀ ਨੀਝ ਨਾਲ ਵੇਖ ਰਹੀ ਸੀ। ਜਿਸ ਵੇਲੇ ਦਾਰਾ ਸ਼ਿਕੋਹ ਪੰਜਾਬ ਵੱਲ ਭੱਜ ਕੇ ਆਇਆ ਤਾਂ ਬਿਆਸ ਪਾਰ ਕਰਨ ਸਮੇਂ ਸਿੱਖਾਂ ਉਸਦੀ ਸਹਾਇਤਾ ਕੀਤੀ। ਖ਼ਾਸ ਕਰਕੇ ਚੌਧਰੀ ਲੰਗਾਹ ਦੇ ਪੁੱਤਰ ਚੌਧਰੀ ਸਿਕੰਦਰ ਨੇ ਜੋ ਕਿ ੧੦੩ ਪਿੰਡਾਂ ਦਾ ਮਾਲਕ ਸੀ ਤੇ ਗੁਰੂ ਜੀ ਦਾ ਚੰਗਾ ਸ਼ਰਧਾਲੂ ਸੀ, ਦਾਰੇ ਨੂੰ ਫ਼ੌਜੀ ਇਮਦਾਦ ਪਹੁੰਚਾਈ। ਇਸ ਗੱਲ ਦਾ ਜਦੋਂ ਔਰੰਗਜ਼ੇਬ ਨੂੰ ਪਤਾ ਲੱਗਾ ਤਾਂ ਬਹੁਤ ਔਖਾ ਹੋਇਆ, ਪਰ ਕੋਈ ਬਹਾਨਾ ਲੱਭਦਾ ਸੀ। ਇਸੇ ਸਮੇਂ ਹੀ ਧੀਰਮੱਲ ਨੇ ਔਰੰਗਜ਼ੇਬ ਪਾਸ ਦਰਖ਼ਾਸਤ ਲਿਖ ਭੇਜੀ ਕਿ ਛੇਵੇਂ ਗੁਰੂ ਨੇ ਉਸ ਦਾ ਹੱਕ ਮਾਰ ਕੇ ਗੱਦੀ ਉਸ ਦੇ ਛੋਟੇ ਭਰਾ ਨੂੰ ਦੇ ਦਿੱਤੀ ਹੈ। ਮੇਰੀ ਮਦਦ ਕਰਕੇ ਗੱਦੀ ਮੈਨੂੰ ਦੁਆਈ ਜਾਵੇ। ਮੇਰੇ ਛੋਟੇ ਭਰਾ ਹਰਿਰਾਇ ਨੂੰ ਦਿੱਲੀ ਬੁਲਾ ਕੇ ਕਰਾਮਾਤਾਂ ਵੇਖੀਆਂ ਜਾਣ।

ਔਰੰਗਜ਼ੇਬ ਰਾਮਰਾਇ ਨੂੰ ਵਰਤ ਕੇ ਸਿੱਖੀ ਲਹਿਰ ਨੂੰ ਬੰਦ ਕਰਨ ਦੇ ਆਹਰ ਵਿਚ ਸੀ ਪਰ ਅਜਿਹਾ ਨਾ ਹੋ ਸਕਿਆ। ਸਤਿਗੁਰੂ ਜੀ ਨੇ ਸਿੱਖਾਂ ਨੂੰ ਆ ਰਹੇ ਸੰਕਟ ਦਾ ਮੁਕਾਬਲਾ ਕਰਨ ਲਈ ਉਤਸ਼ਾਹਤ ਕੀਤਾ। ਇਉਂ ਗੁਰੂ ਸਾਹਿਬ ਸਿੱਖਾਂ ਨੂੰ ਉਪਦੇਸ਼ ਦੇ ਕੇ ਸਿੱਖੀ ਦੀ ਜਾਚ ਸਿਖਾਉਂਦੇ ਹੋਏ, ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਗੱਦੀ ਸੰਨ ੧੬੬੧ ਈ. ਨੂੰ ਦੇ ਕੇ ਸੰਗਤ ਨੂੰ ਹੁਕਮ ਕਰਕੇ ਕਿ ਮੇਰਾ ਸਰੂਪ ਗੁਰੂ ਹਰਿਕ੍ਰਿਸ਼ਨ ਜੀ ਨੂੰ ਮੰਨਣਾ, ਆਪ ਜੀ ੬ ਅਕਤੂਬਰ ੧੬੬੧ ਈਃ ਨੂੰ ਕੀਰਤਪੁਰ ਵਿਚ ਜੋਤੀ-ਜੋਤਿ ਸਮਾ ਗਏ।

☆☆☆

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ
# ਜੀਵਨ-ਬਿਉਰਾ

ਪ੍ਰਕਾਸ਼ : ਸਾਵਣ ਵਦੀ ੧੦, ਸੰਮਤ ੧੭੧੩, ਸੰਨ ੧੬੫੬।

ਪ੍ਰਕਾਸ਼ ਅਸਥਾਨ : ਸ਼ੀਸ਼ ਮਹਿਲ, ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ।

ਮਾਤਾ ਪਿਤਾ : ਪਿਤਾ : ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਮਾਤਾ : ਸ੍ਰੀ ਕਿਸ਼ਨ (ਕ੍ਰਿਸ਼ਨ ਕੌਰ) ਜੀ।

ਗੁਰਿਆਈ : ਕੱਤਕ ਵਦੀ ੧੦, ਸੰਮਤ ੧੭੧੮, ਸੰਨ ੧੬੬੧ ਈ: ਕੀਰਤਪੁਰ।

ਜੋਤੀ-ਜੋਤਿ ਸਮਾਏ : ਚੇਤ ਸੁਦੀ ੧੪, ਸੰਮਤ ੧੭੨੧, ਸੰਨ ੧੬੬੪ ਦਿੱਲੀ ਵਿੱਚ।

## ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ
## (੧੬੫੬-੧੬੬੧)

ਪ੍ਰਕਾਸ਼—ਅੱਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਸਾਵਣ ਵਦੀ ੧੦, ਸੰਮਤ ੧੭੧੩, ਸੰਨ ੧੬੫੬ ਨੂੰ ਜ਼ਿਲ੍ਹਾ ਹੁਸ਼ਿਆਰਪੁਰ ਵਿਚਲੇ ਕੀਰਤਪੁਰ ਗੁਰੂ ਜੀ ਦੇ ਨਿਵਾਸ ਅਸਥਾਨ 'ਸ਼ੀਸ਼ ਮਹਿਲ' ਵਿੱਚ ਹੋਇਆ। ਆਪ ਸ੍ਰੀ ਗੁਰੂ ਹਰਿਰਾਇ ਸਾਹਿਬ ਤੇ ਸ੍ਰੀ ਮਾਤਾ ਕਿਸ਼ਨ (ਕ੍ਰਿਸ਼ਨ) ਕੌਰ ਦੇ ਛੋਟੇ ਸਾਹਿਬਜ਼ਾਦੇ ਸਨ, ਵੱਡੇ ਰਾਮ ਰਾਇ ਜੀ ਸਨ।

ਬਾਦਸ਼ਾਹ ਨੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਬੁਲਾ ਕੇ ਹੁਕਮ ਕੀਤਾ, ਕਿ ਉਹ ਅੱਠਵੇਂ ਗੁਰੂ ਜੀ ਨੂੰ ਦਿੱਲੀ ਦਰਬਾਰ ਵਿਚ ਪੇਸ਼ ਕਰੇ, ਤਾਂ ਕਿ ਦੋਹਾਂ ਭਰਾਵਾਂ ਦੀਆਂ ਦਲੀਲਾਂ ਸੁਣ ਕੇ ਗੁਰਿਆਈ ਦਾ ਫ਼ੈਸਲਾ ਕੀਤਾ ਜਾਵੇ। ਮਿਰਜ਼ਾ ਰਾਜਾ ਜੈ ਸਿੰਘ, ਔਰੰਗਜ਼ੇਬ ਦੇ ਖ਼ਾਸ ਅਫ਼ਸਰਾਂ ਵਿਚੋਂ ਸੀ। ਉਹਨੇ ਬਾਦਸ਼ਾਹ ਵੱਲੋਂ ਇਹ ਭਰੋਸਾ ਲੈ ਲਿਆ, ਕਿ ਗੁਰੂ ਮਹਾਰਾਜ ਨੂੰ ਕੋਈ ਕਸ਼ਟ ਨਹੀਂ ਪਹੁੰਚਾਇਆ ਜਾਵੇਗਾ। ਮਿਰਜ਼ਾ ਰਾਜਾ ਜੈ ਸਿੰਘ ਨੇ ਆਪਣੇ ਦੀਵਾਨ ਪਰਸ ਰਾਮ ਨੂੰ ਕੀਰਤਪੁਰ ਭੇਜਿਆ ਮਹਾਰਾਜ ਨੂੰ ਲੈਣ ਵਾਸਤੇ। ਮਿਰਜ਼ਾ ਰਾਜਾ ਨੇ ਬੇਨਤੀ ਕੀਤੀ ਕਿ ਗੁਰਦੇਵ ਜ਼ਰੂਰ ਦਰਸ਼ਨ ਦੇਣ।

ਗੁਰਦੇਵ ਨੇ ਫ਼ੁਰਮਾਇਆ, ''ਰਾਜੇ ਦੀ ਬੇਨਤੀ ਮੰਨਦੇ ਹੋਏ ਅਸੀਂ ਦਿੱਲੀ ਜਾਵਾਂਗੇ, ਪਰ ਬਾਦਸ਼ਾਹ ਦੇ ਮੱਥੇ ਨਹੀਂ ਲੱਗਾਂਗੇ।''



## ਦਿੱਲੀ ਰਵਾਨਾ, ਪਹਿਲਾ ਪੜਾਅ ਪੰਜੋਖਰੇ ਕੀਤਾ—

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਦਿੱਲੀ ਨੂੰ ਜਾ ਰਹੇ ਸਨ ਤਾਂ ਆਪ ਜੀ ਨੇ ਅੰਬਾਲੇ ਤੋਂ ਚਾਰ-ਪੰਜ ਮੀਲ ਦੇ ਫਾਸਲੇ 'ਤੇ ਪੰਜੋਖਰੇ ਨਾਮੇ ਪਿੰਡ ਵਿਚ ਪੜਾਅ ਕੀਤਾ। ਇਥੇ ਇਕ ਲਾਲ ਚੰਦ ਨਾਮੇ ਬੜਾ ਵਿਦਵਾਨ ਪੰਡਿਤ ਰਹਿੰਦਾ ਸੀ, ਜੋ ਬਹੁਤ ਹੰਕਾਰੀ ਸੀ। ਸਵੇਰ ਵਕਤ ਜਦੋਂ ਪਹਾੜ ਦੀ ਤਰਫ਼ ਨੂੰ ਬਾਹਰ ਨਿਕਲਿਆ ਤਾਂ ਤੰਬੂ ਕਨਾਤਾਂ ਲੱਗੀਆਂ ਵੇਖ ਕੇ ਅਤੇ ਸਿੱਖ-ਸੰਗਤਾਂ ਨੂੰ ਤੁਰਦੀਆਂ-ਫਿਰਦੀਆਂ ਵੇਖ ਕੇ ਇਕ ਸਿੱਖ ਨੂੰ ਪੁੱਛਿਆ, ''ਇਹ ਕੌਣ ਹਨ?'' ਤਾਂ ਸਿੱਖ ਨੇ ਕਿਹਾ, ''ਇਹ ਅਕਾਲ ਪੁਰਖ ਦੀ ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੱਠਵੇਂ ਸਰੂਪ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਹਨ।'' ਤਾਂ ਸੁਣ ਕੇ ਪੰਡਿਤ ਨੇ ਹੰਕਾਰ ਸਹਿਤ ਕਿਹਾ, ''ਨਾਮ ਤਾਂ ਕਿੱਡਾ ਵੱਡਾ ਰੱਖਿਆ ਹੈ, ਪਰ ਨਾਮ ਵਾਲੇ ਗੁਣ ਹੋਣੇ ਬੜੀ ਔਖੀ ਗੱਲ ਹੈ। ਦੁਆਪਰ ਜੁਗ ਦੇ ਅਵਤਾਰ ਸੋਲਾਂ ਕਲਾਂ ਸੰਪੂਰਨ ਸ੍ਰੀ ਕ੍ਰਿਸ਼ਨ ਜੀ ਹੋਏ ਹਨ, ਜਿੰਨ੍ਹਾਂ ਨੇ ਅਰਜਨ ਦੇ ਪ੍ਰਥਾਇ ਗੀਤਾ ਦਾ ਗਿਆਨ ਬਖ਼ਸ਼ਿਆ ਹੈ। ਇਹ ਭਾਵੇਂ ਉਹਨਾਂ ਦੀ ਉਚਾਰਨ ਕੀਤੀ ਹੋਈ ਗੀਤਾ ਦੇ ਅਰਥ ਵੀ ਨਾ ਕਰ ਸਕਦੇ ਹੋਣ, ਤੇ ਨਾਮ ਉਨ੍ਹਾਂ ਨਾਲੋਂ ਵੀ ਵੱਡਾ ਰੱਖ ਲਿਆ ਹੈ। ਉਹਨਾਂ ਦਾ ਨਾਮ ਤਾਂ ਸ੍ਰੀ ਕ੍ਰਿਸ਼ਨ ਜੀ ਸੀ ਤੇ, ਇਨ੍ਹਾਂ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਰਖਾਇਆ ਹੈ।'' ਤਾਂ ਅੱਗੋਂ ਸਿੱਖ ਨੇ ਕਿਹਾ, ''ਪੰਡਿਤ ਜੀ, ਸਤਿਗੁਰੂ ਜੀ ਸਰਬ ਕਲਾ ਸਮਰੱਥ ਹਨ, ਚੱਲ ਕੇ ਜੋ ਮਰਜ਼ੀ ਪੁੱਛ ਲੋ।'' ਤਾਂ ਲਾਲ ਚੰਦ ਪੰਡਿਤ ਨੇ ਸਿੱਖ ਨਾਲ ਆ ਕੇ ਸਤਿਗੁਰਾਂ ਨੂੰ ਉਹੀ ਗੱਲ ਕਹੀ ਕਿ ਤੁਸੀਂ ਦੁਆਪਰ ਦੇ ਅਵਾਤਰ ਸ੍ਰੀ ਕ੍ਰਿਸ਼ਨ ਜੀ ਨਾਲੋਂ ਵੀ ਵੱਡਾ ਨਾਮ ਰਖਾਇਆ ਹੈ, ਕੀ ਤੁਸੀਂ ਉਹਨਾਂ ਦੀ ਉਚਾਰਨ ਕੀਤੀ ਹੋਈ ਗੀਤਾ ਦੇ ਅਰਥ ਸੁਣਾ ਦਿਉਗੇ? ਤਾਂ ਸਤਿਗੁਰਾਂ ਨੇ ਕਿਹਾ, ''ਪੰਡਿਤ ਜੀ! ਜੇ ਅਸੀਂ ਗੀਤਾ ਦੇ ਅਰਥ ਕਰ ਦਿੱਤੇ ਤਾਂ ਵੀ ਤੇਰੇ ਮਨ ਦਾ ਭਰਮ ਦੂਰ ਨਹੀਂ ਹੋਣਾ। ਤੂੰ ਸਮਝੇਂਗਾ ਕਿ ਗੁਰੂ-ਸਪੁੱਤਰ ਹਨ, ਕਿਸੇ ਵਿਦਵਾਨ ਪੰਡਿਤ ਨੂੰ ਘਰ ਰੱਖ ਕੇ ਛੋਟੀ ਉਮਰ ਵਿਚ ਹੀ ਵਿਦਿਆ ਪੜ੍ਹ ਲਈ ਹੋਵੇਗੀ, ਇਸ ਲਈ ਜਿਸ ਪਾਸੋਂ ਤੂੰ ਕਹੇਂ, ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਜੀ ਦੀ ਕਿਰਪਾ ਨਾਲ ਉਸ ਪਾਸੋਂ ਹੀ ਗੀਤਾ ਦਾ ਅਰਥ ਕਰਵਾ ਦਿੰਦੇ ਹਾਂ।'' ਇਹ ਸੁਣ ਕੇ ਪੰਡਿਤ ਬੜਾ ਖ਼ੁਸ਼ ਹੋਇਆ ਕਿ ਹੁਣ ਤਾਂ ਮੇਰੀ ਜ਼ਰੂਰ ਜਿੱਤ ਹੋਵੇਗੀ।

ਪਿੰਡ ਵਿਚ ਜਾ ਕੇ ਇਕ ਛੱਜੂ ਨਾਮੇ ਝਿਊਰ ਨੂੰ, ਜੋ ਜਮਾਂਦਰੂ ਗੂੰਗਾ ਤੇ ਬੋਲਾ ਸੀ, ਜੋ ਲੋਕਾਂ ਦੇ ਘਰਾਂ ਵਿਚ ਪਾਣੀ ਭਰ ਕੇ ਪੇਟ ਪੂਰਤੀ ਕਰਿਆ ਕਰਦਾ ਸੀ, ਉਸਨੂੰ ਲੈ ਆਇਆ। ਸਤਿਗੁਰੂ ਜੀ ਨੇ ਕੱਚੇ ਤਲਾਅ ਵਿਚ ਆਪ ਇਸ਼ਨਾਨ ਕੀਤਾ ਸੀ, ਆਗਿਆ ਦੇ ਕੇ ਉਸ ਵਿਚ ਛੱਜੂ ਝਿਊਰ ਦਾ ਇਸ਼ਨਾਨ ਕਰਵਾਇਆ। ਇਸ ਸਰੋਵਰ ਨੂੰ ਪੱਕਾ ਕਰਵਾਉਣ ਦੀ ਸੇਵਾ ਸ੍ਰੀ ਮਾਨ ੧੦੮ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਨੇ ਕਰਵਾਈ ਹੈ। ਤਾਂ ਛੱਜੂ ਝਿਊਰ ਨੂੰ ਸਾਰੀਆਂ ਵਿਦਿਆ ਅੰਦਰੋਂ ਹੀ ਸਫ਼ੁਰਨ ਹੋ ਆਈਆਂ। ਪੰਡਿਤ ਨੂੰ ਮੁਖ਼ਾਤਬ ਕਰਕੇ ਕਹਿਣ ਲੱਗਾ :-

***'ਕਸਮਨੰ ਸ਼ਾਸਤ੍ਰ ਪਰਵਿਰਤਤੇ॥***

ਹੇ ਪੰਡਿਤ ਜੀ! ਚਰਚਾ ਕਰਨ ਵਾਸਤੇ ਤੁਸੀਂ ਸ਼ਾਸਤ੍ਰ ਵਿਚ ਪ੍ਰਵਿਰਤ ਹੋਣਾ ਹੈ? ਤਾਂ ਲਾਲ ਚੰਦ ਨਾਮੇ ਪੰਡਿਤ ਗੂੰਗੇ ਬੋਲੇ ਛੱਜੂ ਝਿਊਰ ਦੇ ਕੋਲੋਂ ਐਸਾ ਸਲੋਕ ਸੁਣ ਕੇ ਹੈਰਾਨ ਹੋ ਗਿਆ ਅਤੇ ਇਤਨਾ ਘਬਰਾ ਗਿਆ ਕਿ ਗੀਤਾ ਦਾ ਪਾਠ ਵੀ ਨਾ ਕਰ ਸਕਿਆ। ਤਾਂ ਛੱਜੂ ਨੇ ਆਪ ਹੀ ਪਾਠ ਕਰਕੇ, ਇਕ-ਇਕ ਸਲੋਕ ਦੇ ਕਈ-ਕਈ ਅਰਥ ਕੀਤੇ ਸਨ ਅਤੇ ਕਿਹਾ ਸੀ ਗੀਤਾ ਦਾ ਗਿਆਨ ਇਹੋ ਹੈ ਕਿ ਆਤਮਾ ਅਮਰ ਹੈ ਇਸ ਲਈ ਕਦੀ ਵੀ ਕਾਲ ਤੋਂ ਨਹੀਂ ਡਰਨਾ ਚਾਹੀਦਾ, ਸਗੋਂ ਤਮਾਮ ਸੰਕਟਾਂ ਦਾ ਮੁਕਾਬਲਾ ਕਰਦੇ ਹੋਏ ਉੱਚੇ ਆਦਰਸ਼ਾਂ 'ਤੇ ਡਟੇ ਰਹਿਣਾ ਚਾਹੀਦਾ ਹੈ।' ਇਹ ਸੁਣ ਕੇ ਪੰਡਿਤ ਗੁਰੂ ਜੀ ਦੇ ਚਰਨੀਂ ਪਿਆ,

***ਬੋਲਯੋ ਸ਼ਕਤੀ ਰਾਵਰ ਕੇਰੀ।***
***ਸ੍ਰੀ ਕ੍ਰਿਸ਼ਨ ਤੇ ਪਿਖੀ ਬਧੇਰੀ।***
***ਬਿਪਰ ਜਾਤ ਬਿਦਯਾ ਮਦ ਭਾਰੀ।***
***ਜਾ ਕਰ ਮਤਸਰ ਬਢੀ ਅਪਾਰੀ॥ ੨੫੨॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਲਾਲ ਚੰਦ ਪੰਡਿਤ ਦਾ ਹੰਕਾਰ ਦੂਰ ਹੋ ਗਿਆ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ ਵਿਚ ਹੱਥ ਜੋੜ ਕੇ ਬੇਨਤੀ ਕੀਤੀ ਕਿ ਠੀਕ ਹੀ ਆਪ ਜੀ ਪ੍ਰਮੇਸ਼ਰ ਦਾ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਦਾ ਅੱਠਵਾਂ ਸਰੂਪ ਹੋ, ਮੈਨੂੰ ਵੀ ਆਪਣਾ ਸਿੱਖ ਬਣਾ ਲਓ। ਤਾਂ ਸਤਿਗੁਰਾਂ ਨੇ ਨਿਰਹੰਕਾਰ ਹੋਇਆ ਜਾਣ ਕੇ ਕਿਰਪਾ-ਦ੍ਰਿਸ਼ਟੀ ਕਰਕੇ ਵਾਹਿਗੁਰੂ ਨਾਮ ਵਿਚ ਜੋੜ ਕੇ ਨਿਹਾਲ ਕੀਤਾ। ਆਖ਼ਿਰ ਦਿਲੀ ਵਿਚ ਰਹਿੰਦਿਆਂ ਗੁਰਦੇਵ ਜੀ ਨੇ ਸਭ ਨੂੰ ਧੀਰਜ ਦੇਂਦਿਆਂ ਫ਼ੁਰਮਾਇਆ, ''ਗੁਰੂ ਅਰਜਨ ਦੇਵ ਜੀ ਦਾ ਮਹਾਂ ਵਾਕ ਹੈ : 'ਮਰਣਹਾਰੁ ਇਹੁ ਜੀਅਰਾ ਨਾਹੀ।' ਆਤਮਾ ਨੇ ਮਰਨਾ ਨਹੀਂ, ਸਰੀਰ ਨੇ ਰਹਿਣਾ ਨਹੀਂ। ਫਿਰ ਚਿੰਤਾ ਕਿਸ ਗੱਲ ਦੀ? ਤੇ ਸੰਗਤਾਂ ਨੂੰ ਧਰਮ ਵਿਚ ਦ੍ਰਿੜ ਰਹਿਣ ਦਾ ਉਪਦੇਸ਼ ਦਿੱਤਾ। ਅੰਤ ਆਪ ਚੇਚਕ ਦੀ ਬੀਮਾਰੀ ਦਾ ਬਹਾਨਾ ਬਣਾ ਕੇ ੧੬੬੪ ਈਃ ਨੂੰ (ਗੁਰਿਆਈ ਲਈ 'ਬਾਬਾ ਬਕਾਲੇ' ਬਾਬਾ ਬਸਹਿ ਜਿ ਗਰਾਮ ਬਕਾਲੇ। ਬਨ ਗੁਰ ਸੰਗਤ ਆਪ ਸੰਭਾਲੇ ਦਾ ਇਸ਼ਾਰਾ ਕਰ ਕੇ) ਇਥੇ ਹੀ ਜੋਤੀ-ਜੋਤ ਸਮਾ ਗਏ।

***ਅਹਿ ਕਾਚਰੀ ਜਯੋ ਬਾਤ ਕਰਿ, ਤਯੋ ਦੇਹ ਨਿਜ ਗੁਰ ਤਜ ਦਈ॥ ੩੯੯॥***
***ਬੁਧਵਾਰ ਚੌਦਸ ਚੇਤ ਸਿਤ, ਨਿਸ ਅਰਧ ਘਟਕਾ ਦ੍ਵੈ ਗਈ।***
***ਬਸੁ ਸਸੀ ਸੰਗਤ ਵਾਰ ਨਭ, ਗੁਰੁ ਬ੍ਰਹਮ ਤੇ ਤਬਿ ਬ੍ਰਹਮ ਮਈ।***

(ਸੰਮਤ ੧੭੨੧ ਬਿਃ, ਸ੍ਰੀ ਗੁਰੂ ਪੰਥ ਪ੍ਰਕਾਸ਼)

(ਬਸੁ-੮ ਸਸੀ-੧, ਵਾਰ-੭, ਨਭ-੧, ੧੭੨੮)



# ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਜੀਵਨ-ਬਿਉਰਾ

| | | |
|---|---|---|
| ਪ੍ਰਕਾਸ਼ | : | ਵੈਸਾਖ ਵਦੀ ੫, ਸੰਮਤ ੧੬੭੮, ਸੰਨ ੧੬੨੧। |
| ਮਾਤਾ-ਪਿਤਾ | : | ਪਿਤਾ : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ,<br>ਮਾਤਾ : ਮਾਤਾ ਨਾਨਕੀ ਜੀ। |
| ਵਿਆਹ | : | ਕਰਤਾਰਪੁਰ ਨਿਵਾਸੀ ਸ੍ਰੀ ਲਾਲ ਚੰਦ ਜੀ ਖੱਤਰੀ ਦੀ ਸਪੁੱਤਰੀ ਸ੍ਰੀ ਗੁਜਰੀ ਜੀ ਨਾਲ, ਸੰਮਤ ੧੬੮੯ ਨੂੰ। |
| ਗੁਰਿਆਈ ਮਿਲੀ | : | ਚੇਤ ਸੁਦੀ ੧੪, ਸੰਮਤ ੧੭੨੧, ਸੰਨ ੧੬੬੪ ਦਿੱਲੀ ਵਿਚ। |
| ਗੁਰਗੱਦੀ 'ਤੇ ਬਿਰਾਜੇ | : | ਚੇਤ ਸੁਦੀ ੧੪, ਸੰਮਤ ੧੭੨੨ ਮੁਤਾਬਕ ੧੬੬੫ ਸੋਮਵਾਰ ਬਾਬੇ ਬਕਾਲੇ, ਜ਼ਿਲ੍ਹਾ ਅੰਮ੍ਰਿਤਸਰ। |
| ਸੰਤਾਨ | : | ਸ੍ਰੀ ਗੁਰੂ ਗੋਬਿੰਦ ਸਿੰਘ ਜੀ (੨੩ ਪੋਹ ਸੰਮਤ ੧੭੨੩) ਸੰਨ ੧੬੬੬। |
| ਨਗਰ ਵਸਾਇਆ | : | ਸ੍ਰੀ ਅਨੰਦਪੁਰ। |
| ਸੱਚ-ਖੰਡ ਪਧਾਰੇ | : | ਮੱਘਰ ਸੁਦੀ ੫, ਸੰਮਤ ੧੭੩੨, ਸੰਨ ੧੬੭੫, ਸੀਸ ਗੰਜ ਚਾਂਦਨੀ ਚੌਂਕ ਦਿੱਲੀ। ਸੀਸ ਦਾ ਸੰਸਕਾਰ ਅਨੰਦਪੁਰ ਤੇ ਧੜ ਦਾ ਸੰਸਕਾਰ ਰਕਾਬ ਗੰਜ, ਨਵੀਂ ਦਿੱਲੀ। ਗੁਰਬਾਣੀ ੧੧੫ ਸ਼ਬਦ ੧੫ ਰਾਗਾਂ ਵਿਚ ਹੈ, ਇਕ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ। |

## ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ (੧੬੨੧-੧੬੭੫)

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਅਵਤਾਰ ਸੰਮਤ ੧੬੭੮ ਨੂੰ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਅਤੇ ਮਾਤਾ ਨਾਨਕੀ ਜੀ ਦੀ ਕੁੱਖੋਂ ਗੁਰੂ ਕੇ ਮਹਿਲ ਅੰਮ੍ਰਿਤਸਰ ਵਿਖੇ ਹੋਇਆ। ਉਹਨਾਂ ਨੇ ਸ਼ਸਤਰ ਵਿਦਿਆ ਅਤੇ ਸ਼ਾਸਤਰ ਵਿਦਿਆ ਆਪਣੇ ਗੁਰੂ-ਪਿਤਾ ਦੀ

ਨਿਜੀ ਦੇਖ-ਭਾਲ ਵਿਚ ਪ੍ਰਾਪਤ ਕੀਤੀ। ਆਪਣੇ ਸਾਰੇ ਭਰਾਵਾਂ ਤੋਂ ਉਮਰ ਵਿਚ ਸਭ ਤੋਂ ਛੋਟੇ ਹੋਣ ਦੇ ਬਾਵਜੂਦ ਉਹ ਸਭਨਾਂ ਵਿਚੋਂ ਪ੍ਰਤਿਭਾਵਾਨ ਅਤੇ ਦੈਵੀ ਗੁਣਾਂ ਦੇ ਧਾਰਨੀ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮੀਰੀ-ਪੀਰੀ ਦਾ ਸੁਮੇਲ ਆਪ ਵਿਚ ਸਭ ਤੋਂ ਵਧੀਕ ਸੀ।

੧੬੩੨ ਈ: ਨੂੰ ਉਹਨਾਂ ਦਾ ਵਿਆਹ ਕਰਤਾਰਪੁਰ ਵਿਚ ਮਾਤਾ ਗੁਜਰੀ ਜੀ ਨਾਲ ਹੋਇਆ ਅਤੇ ੧੬੬੬ ਈ: (ਸੰਮਤ ੧੭੨੩) ਨੂੰ ਗੁਜਰੀ ਜੀ ਨੇ ਮਹਾਂਬਲੀ ਸ੍ਰੀ (ਗੁਰੂ) ਗੋਬਿੰਦ ਰਾਏ (ਸਿੰਘ) ਜੀ ਨੂੰ ਜਨਮ ਦਿੱਤਾ। ੧੩ ਸਾਲ ਦੀ ਆਯੂ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਕਰਤਾਰਪੁਰ ਦੇ ਯੁੱਧ ਵਿਚ ਆਪਣੇ ਨਾਮ ਨੂੰ ਸਫਲ ਕਰਦਿਆਂ ਤੇਗ਼ ਦਾ ਕਮਾਲ ਦਿਖਾਇਆ। ਸੰਮਤ ੧੭੦੧ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਅਕਾਲ ਚਲਾਣੇ ਪਿਛੋਂ ਉਹ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਬਕਾਲੇ ਵਿਚ ਚਲੇ ਗਏ। ਇਥੇ ਉਹਨਾਂ ਨੇ ਸੰਮਤ ੧੭੨੨ ਤੀਕ ਗੁਰਮਤਿ ਸਾਧਨਾ, ਸਿਮਰਨ, ਭਜਨ, ਜਪ-ਤਪ ਰੂਪ ਕਮਾਈ ਕੀਤੀ। ੧੬੬੫ ਈ: (ਸੰਮਤ ੧੭੨੨) ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਜੋਤੀ ਜੋਤਿ ਵਿਲੀਨ ਹੋਣ ਪਿਛੋਂ ਆਪ ਜੀ ਗੁਰੂ ਪਦ ਦੇ ਧਾਰਨੀ ਹੋਏ।

ਗੁਰਤਾ ਕਾਲ ਵਿਚ ਆਪ ਮਾਲਵਾ, ਪੁਆਧ, ਬਾਂਗਰ, ਬਿਹਾਰ, ਬੰਗਾਲ, ਆਸਾਮ ਆਦਿ ਇਲਾਕਿਆਂ ਵਿਚ ਪ੍ਰਚਾਰ ਦੌਰਿਆਂ 'ਤੇ ਗਏ। ਗੁਰੂ ਨਾਨਕ ਦੇਵ ਜੀ ਤੋਂ ਪਿਛੋਂ ਉਹਨਾਂ ਨੇ ਹੀ ਦੂਰ-ਦਰਾਜ਼ ਦੇ ਇਲਾਕਿਆਂ ਵਿਚ ਭ੍ਰਮਣ ਕੀਤਾ। ਗੁਰੂ ਤੇਗ਼ ਬਹਾਦਰ ਜੀ ਨੇ ਸਤਲੁਜ ਕਿਨਾਰੇ ਪਹਾੜੀ ਰਾਜਿਆਂ ਤੋਂ ਜ਼ਮੀਨ ਖ਼ਰੀਦ ਕੇ ਅਨੰਦਪੁਰ ਨਾਮੀ ਨਗਰ ਦਾ ਨਿਰਮਾਣ ਕੀਤਾ ਅਤੇ ਜਲਦੀ ਹੀ ਸ੍ਰੀ ਅੰਮ੍ਰਿਤਸਰ ਪਿਛੋਂ ਇਹ ਨਗਰ ਸਿੱਖਾਂ ਦੇ ਦੂਜੇ ਵੱਡੇ ਕੇਂਦਰ ਦੇ ਰੂਪ ਵਿਚ ਵਿਕਸਿਤ ਹੋਇਆ। ਇਸੇ ਨਗਰ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸੁਸ਼ੋਭਿਤ ਹੈ ਅਤੇ ਇਸ ਨੂੰ 'ਖਾਲਸੇ ਦੀ ਜਨਮ ਭੂਮੀ' ਹੋਣ ਦਾ ਮਾਨ ਪ੍ਰਾਪਤ ਹੈ। ਆਪ ਜੀ ਦੀ ਬਾਣੀ ਵਿਚ ੧੧੬ ਸ਼ਬਦ ਹਨ। ਇੰਨ੍ਹਾਂ ਵਿਚੋਂ ਇਕ ਸ਼ਬਦ ਦਸਮ ਗੁਰੂ ਜੀ ਦਾ ਸੰਪ੍ਰਦਾਈ ਦਾਨੇ ਮੰਨਦੇ ਹਨ।

ਧਾਰਮਿਕ ਵਿਚਾਰਾਂ ਦੀ ਸੁਤੰਤਰਤਾ ਅਤੇ ਭਾਰਤ ਦੇ ਲੋਕਾਂ ਉੱਤੇ ਹੋ ਰਹੇ ਜ਼ੁਲਮਾਂ ਨੂੰ ਨਿਵਾਰ ਕੇ ਹਿੰਦੂ ਧਰਮ ਦੀ ਰਾਖੀ ਤੇ ਸੰਸਾਰ 'ਤੇ ਧਰਮ ਦਾ ਬੀਜ ਕਾਇਮ ਰੱਖਣ ਲਈ ਉਹਨਾਂ ਦਿੱਲੀ ਚਾਂਦਨੀ ਚੌਂਕ ਵਿਚ ੧੬੭੫ ਈ: (ਸੰਮਤ ੧੭੩੨) ਨੂੰ ਸੀਸ ਦਾ ਬਲੀਦਾਨ ਦਿੱਤਾ। ਸ਼ਹਾਦਤ ਸਮੇਂ ਉਹਨਾਂ ਦੀ ਕੁਲ ਆਯੂ ੫੪ ਸਾਲ ੭ ਮਹੀਨੇ ੭ ਦਿਨ ਸੀ ਅਤੇ ਆਪ ਜੀ ਗੁਰਤਾ ਗੱਦੀ ਉਤੇ ਦਸ ਸਾਲ ੭ ਮਹੀਨੇ ੧੮ ਦਿਨ ਬਿਰਾਜਮਾਨ ਰਹੇ।

☆☆☆



# ਸ੍ਰੀ ਗੁਰੂ ਗੋਬਿੰਦ ਸਿੰਘ ਜੀ
# ਜੀਵਨ-ਬਿਉਰਾ

| | | |
|---|---|---|
| ਪ੍ਰਕਾਸ਼ | : | ਪੋਹ ਸੁਦੀ ੭ (੨੩ ਪੋਹ) ਸੰਮਤ ੧੭੨੩, ਸੰਨ ੧੬੬੬ |
| ਪ੍ਰਕਾਸ਼ ਅਸਥਾਨ | : | ਹਰਿਮੰਦਰ ਸਾਹਿਬ ਪਟਨਾ, ਬਿਹਾਰ। |
| ਪਿਤਾ | : | ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ। |
| ਮਾਤਾ | : | ਸ੍ਰੀ ਗੁਜਰੀ ਜੀ। |
| ਗੁਰਿਆਈ | : | ਮੱਘਰ ਸੁਦੀ ੫, ਸੰਮਤ ੧੭੩੨, ਸੰਨ ੧੬੭੫, ਅਨੰਦਪੁਰ ਸਾਹਿਬ ਵਿਚ। |
| ਵਿਆਹ | : | ੧. ਲਾਹੌਰ ਨਿਵਾਸੀ ਸ੍ਰੀ ਹਰਿਜਸ ਦੀ ਸਪੁੱਤਰੀ ਸ੍ਰੀ (ਮਾਤਾ) ਜੀਤੋ ਜੀ ਨਾਲ ਸੰਮਤ ੧੭੩੪ ਨੂੰ। |
| | | ੨. ਲਾਹੌਰ ਨਿਵਾਸੀ ਸ੍ਰੀ ਰਾਮਸਰਨ ਦੀ ਸਪੁੱਤਰੀ, ਸ੍ਰੀ (ਮਾਤਾ) ਸੁੰਦਰੀ ਜੀ ਨਾਲ ਸੰਮਤ ੧੭੪੧ ਨੂੰ। |
| | | ੩. ਰੋਹਤਾਸ ਨਿਵਾਸੀ ਭਾਈ ਰਾਮੂ ਦੀ ਸਪੁੱਤਰੀ ਸ੍ਰੀ (ਮਾਤਾ) ਸਾਹਿਬ ਕੌਰ ਜੀ ਨਾਲ ਸੰਮਤ ੧੭੫੭ ਨੂੰ। |
| ਸੰਤਾਨ | : | ੧. ਬਾਬਾ ਅਜੀਤ ਸਿੰਘ ਜੀ, (ਸੰਨ ੧੬੮੭) |
| | | ੨. ਬਾਬਾ ਜੁਝਾਰ ਸਿੰਘ ਜੀ, (ਸੰਨ ੧੬੯੦) |
| | | ੩. ਬਾਬਾ ਜ਼ੋਰਾਵਰ ਸਿੰਘ ਜੀ, (ਸੰਨ ੧੬੯੬) |
| | | ੪. ਬਾਬਾ ਫ਼ਤਹਿ ਸਿੰਘ ਜੀ, (ਸੰਨ ੧੬੯੯) |
| ਖ਼ਾਲਸਾ ਸਾਜਿਆ | : | ਵੈਸਾਖ ੧, ਸੰਮਤ ੧੭੫੬, ਸੰਨ ੧੬੯੯ । |
| ਅਸਥਾਨ | : | ਕੇਸਗੜ੍ਹ, ਫਤਹਿਗੜ੍ਹ, ਹੋਲਗੜ੍ਹ, ਅਨੰਦਗੜ੍ਹ, ਲੋਹਗੜ੍ਹ, ਪਾਉਂਟਾ ਸਾਹਿਬ, ਅਬਚਲ ਨਗਰ। |
| ਜੋਤੀ-ਜੋਤਿ ਸਮਾਏ | : | ਕੱਤਕ ਸੁਦੀ ੫, ਸੰਮਤ ੧੭੬੫, ਸੰਨ ੧੭੦੮, ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ, ਨੰਦੇੜ ਹੈਦਰਾਬਾਦ, (ਦੱਖਣ)। |

# ਸ੍ਰੀ ਗੁਰੂ ਗੋਬਿੰਦ ਸਿੰਘ ਜੀ
# (੧੬੬੬-੧੭੦੮)

***ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ।***
***ਸ਼ਾਹਿ ਸ਼ਾਹਿਨਸ਼ਾਹ ਗੁਰ ਗੋਬਿੰਦ ਸਿੰਘ।***

ਪ੍ਰਕਾਸ਼—ਪਟਨਾ ਸ਼ਹਿਰ ਵਿਚ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਘਰ, ਮਾਤਾ ਸ੍ਰੀ ਗੁਜਰੀ ਜੀ ਦੀ ਕੁੱਖੋਂ, ਪੋਹ ਸੁਦੀ ਸੱਤ, (ਤੇਈ ਪੋਹ), ਸੰਮਤ ੧੭੨੩, ਬਿ. (੧੬੬੬ ਈ:) ਨੂੰ ਇਕ ਮਹਾਂਬਲੀ ਦਾ ਪ੍ਰਕਾਸ਼ ਹੋਇਆ।

***"ਤਹੀ ਪ੍ਰਕਾਸ਼ ਹਮਾਰਾ ਭਯੋ॥ ਪਟਨਾ ਸਹਰ ਵਿਖੈ ਭਵ ਲਯੋ॥"***

ਗੁਰੂ ਤੇਗ਼ ਬਹਾਦਰ ਜੀ ਦੇ ਹੁਕਮ ਅਨੁਸਾਰ ਬਾਲਕ ਦਾ ਨਾਮ 'ਗੋਬਿੰਦ ਰਾਏ' ਰੱਖਿਆ ਗਿਆ।

## ਨੌਂਵੇਂ ਪਾਤਸ਼ਾਹ ਪਟਨੇ ਆਏ—

ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਘਰ ਦੇ ਹਾਲਾਤ ਲਿਖ ਕੇ ਗੁਰੂ ਤੇਗ਼ ਬਹਾਦਰ ਜੀ ਨੂੰ ਭੇਜਦੇ ਰਹਿੰਦੇ ਸਨ। ਗੁਰੂ ਸਾਹਿਬ ਜੀ ਦਾ ਮਨ ਵੀ ਸਾਹਿਬਜ਼ਾਦੇ ਨੂੰ ਵੇਖਣ ਵਾਸਤੇ ਕਾਹਲਾ ਪੈ ਰਿਹਾ ਸੀ। ਆਸਾਮ ਦੇ ਕਾਰਜ ਨਿਪਟਾ ਕੇ ਗੁਰੂ ਤੇਗ਼ ਬਹਾਦਰ ਸਾਹਿਬ ਵਾਪਿਸ ਪਟਨੇ ਆ ਪਹੁੰਚੇ।

## ਨੌਂਵੇਂ ਪਾਤਸ਼ਾਹ ਪੰਜਾਬ ਨੂੰ—

ਪਟਨੇ ਸਾਹਿਬ ਕੁਛ ਸਮਾਂ ਪਰਿਵਾਰ ਵਿਚ ਬਿਤਾਉਣ ਪਿਛੋਂ ਗੁਰੂ ਤੇਗ਼ ਬਹਾਦਰ ਸਾਹਿਬ ਪੰਜਾਬ ਆਵਣ ਵਾਸਤੇ ਤਿਆਰ ਹੋ ਗਏ। ਪਰ ਪਰਿਵਾਰ ਨਾਲ ਵਿਚਾਰ ਉਪਰੰਤ ਫ਼ੈਸਲਾ ਇਹ ਹੋਇਆ, ਕਿ ਨੌਂਵੇਂ ਪਾਤਸ਼ਾਹ ਪੰਜਾਬ ਜਾ ਕੇ ਛੇਤੀ ਹੀ ਪ੍ਰਵਾਰ ਸਮੇਤ ਸਾਹਿਬਜ਼ਾਦੇ ਨੂੰ ਵੀ ਬੁਲਾ ਲੈਣਗੇ। ਸੋ ਗਿਣਤੀ ਦੇ ਸਿੱਖਾਂ ਨੂੰ ਨਾਲ ਲੈ ਕੇ ਮਹਾਰਾਜ ਪਟਨੇ ਤੋਂ ਤੁਰ ਪਏ। ਅਨੰਦਪੁਰ ਪਹੁੰਚਣ ਤੋਂ ਕੁਝ ਸਮਾਂ ਬਾਅਦ ਵਿੱਚ ਸਾਰੇ ਹਾਲਾਤ 'ਤੇ ਵਿਚਾਰ ਕਰਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਪਰਵਾਰ ਨੂੰ ਅਨੰਦਪੁਰ ਆਉਣ ਵਾਸਤੇ ਹੁਕਮ ਲਿਖ ਭੇਜਿਆ।



## ਪਟਨੇ ਸਾਹਿਬ ਤੋਂ ਵਿਦਿਆ—

ਪਟਨੇ ਤੋਂ ਤੁਰਦਿਆਂ-ਤੁਰਦਿਆਂ ਬਹੁਤ ਦੇਰ ਹੋ ਗਈ। ਬਹੁਤ ਸਾਰੀਆਂ ਸੰਗਤਾਂ ਮਹਾਰਾਜ ਦੇ ਨਾਲ ਹੋ ਤੁਰੀਆਂ। 'ਦਾਨਾ ਪੁਰ' ਤਕ ਜਾਂਦਿਆਂ ਸ਼ਾਮ ਪੈ ਗਈ। ਏਥੋਂ ਮਹਾਰਾਜ ਨੇ 'ਹੁਕਮ' ਦੇ ਕੇ ਸਭ ਨੂੰ ਵਾਪਿਸ ਮੋੜਿਆ ਸੀ।

ਪਹਿਲਾ ਪੜਾਅ ਮਹਾਰਾਜ ਨੇ ਦਾਨਾ ਪੁਰ ਕੀਤਾ ਸੀ। ਇਕ ਬਿਰਧ ਮਾਈ ਨੇ ਘਿਉ ਵਾਲੀ ਖਿਚੜੀ ਰਿੰਨ੍ਹ ਕੇ ਭੇਟਾ ਕੀਤੀ ਸੀ। ਉਸ ਗੁਰਦੁਆਰੇ ਦਾ ਨਾਮ ਹੀ ਹਾਂਡੀ ਸਾਹਿਬ ਜਾਂ 'ਹਾਂਡੀ ਵਾਲੀ ਸੰਗਤ' ਪੈ ਗਿਆ।

ਓਥੋਂ ਚੱਲ ਕੇ ਹਰ ਪੜਾਅ ਉਤੇ ਇਕ-ਇਕ, ਦੋ-ਦੋ ਦਿਨ ਠਹਿਰਦੇ ਹੋਏ ਹਜ਼ੂਰ ਬਨਾਰਸ ਕਾਂਸ਼ੀ ਪੁੱਜੇ। ਓਥੇ ਗੁਰੂ ਜੀ ਦਸ ਦਿਨ ਰਹੇ।

ਓਥੋਂ ਚੱਲ ਕੇ ਮਿਰਜ਼ਾਪੁਰ, ਪਰਾਗਰਾਜ, (ਤ੍ਰਿਬੇਣੀ) ਅਯੁੱਧਿਆ, ਲਖਨਊ, ਕਾਨ੍ਹਪੁਰ, ਆਦਿ ਥਾਵਾਂ 'ਤੇ ਹੁੰਦੇ ਹੋਏ ਗੁਰਦੇਵ ਮਥੁਰਾ ਪੁੱਜੇ। ਓਥੋਂ ਤੁਰਕੇ ਹਰਿਦੁਆਰ, ਸਹਾਰਨਪੁਰ, ਬੂੜੀਏ, ਦਾਮਲੇ, ਲਖਨੌਰ ਹੋ ਕੇ ਕੀਰਤਨਪੁਰ ਪੁੱਜੇ।

# ਕੀਰਤਪੁਰ ਤੋਂ ਅਨੰਦਪੁਰ
# (੧੬੭੫ ਈ: ਤੋਂ ੧੬੮੩ ਈ: ਤੱਕ)

ਨੌਂਵੇਂ ਗੁਰੂ ਜੀ ਦੇ ਭੇਜੇ ਹੋਏ ਕੁਝ ਸਿੱਖ ਸੰਗਤਾਂ ਸਾਹਿਬਜ਼ਾਦੇ ਨੂੰ ਅੱਗੋਂ ਲੈਣ ਵਾਸਤੇ ਕੀਰਤਪੁਰ ਆ ਪੁੱਜੀਆਂ। ਸਾਹਿਬਜ਼ਾਦਾ ਘੋੜੇ 'ਤੇ ਅਸਵਾਰ ਸੀ।

ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਪਾਲਕੀਆਂ ਵਿਚ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਸਣੇ ਸੇਵਕਾਂ ਦੇ ਸ਼ਹਿਰੋਂ ਬਾਹਰ ਤਕ ਲੈਣ ਆਏ। ਸਮੇਤ ਸਾਹਿਬਜ਼ਾਦੇ ਸਾਰੀਆਂ ਸੰਗਤਾਂ ਨੇ ਨੌਂਵੇਂ ਪਾਤਸ਼ਾਹ ਨੂੰ ਮੱਥਾ ਟੇਕਿਆ ਤੇ ਅਨੰਦਪੁਰ ਆ ਗਏ।

ਸ੍ਰੀ ਦਸਮੇਸ਼ ਜੀ ਦੇ ਬਾਲਪਨ ਦੇ ਪਹਿਲੇ ਪੰਜ ਕੁ ਸਾਲ ਪਟਨੇ ਸਾਹਿਬ ਵਿਚ ਹੀ ਗੁਜ਼ਰੇ। ਗੁਰੂ ਘਰ ਦੀ ਵਿਧੀ ਅਨੁਸਾਰ ਆਪ ਦੀ ਸਿਖਲਾਈ ਪੜ੍ਹਾਈ ਦਾ ਕੰਮ ਪਟਨਾ ਸਾਹਿਬ ਹੀ ਸ਼ੁਰੂ ਕੀਤਾ ਗਿਆ ਅਤੇ ਹੋਰ ਗੁਰਬਾਣੀ ਦੀ ਪੜ੍ਹਾਈ ਆਪ ਜੀ ਪਿਤਾ ਗੁਰੂ ਜੀ ਦਾ ਹੁਕਮ ਮੰਨ ਕੇ ਅਨੰਦਪੁਰ ਆ ਕੇ ਵੀ ਕਰਦੇ ਰਹਿੰਦੇ ਸਨ ਅਤੇ ਅਨੰਦਪੁਰ ਵਿਚ ਹੀ ਫ਼ਾਰਸੀ, ਸੰਸਕ੍ਰਿਤ ਪੜ੍ਹੇ :

***ਹਰਿਜਸ ਰਾਇ ਸਿੱਖ ਬ੍ਰਹਮਣ। ਗੁਰਮੁਖੀ ਫਾਰਸੀ ਸਾਸਤ੍ਰੀ ਪੜ੍ਹਿਆ ਜੈਮਣ।***

ਸੋ ਮਰਯਾਦਾ ਅਨੁਸਾਰ ਅਨੰਦ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਤਿਕਾਰ ਯੋਗ ਸ੍ਰੀ (ਮਾਤਾ) ਜੀਤੋ ਜੀ ਨਾਲ ਹੋਇਆ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਹੋਕੇ ਜੀਆਂ ਨੂੰ ਤਾਰਣਾ (੧੬੭੫-੧੭੦੮)

ਜਿਸ ਵੇਲੇ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਹੋਏ, ਓਸੇ ਦਿਨ ਸੰਨ ੧੬੭੩ ਈਃ ਨੂੰ ਗੁਰੂ ਗੋਬਿੰਦ ਸਿੰਘ ਜੀ ਗੁਰਿਆਈ ਗੱਦੀ 'ਤੇ ਬੈਠੇ। ਗੁਰਿਆਈ ਦਾ ਤਿਲਕ ਬਾਬੇ ਬੁੱਢੇ ਦੀ ਬੰਸ, ਭਾਈ ਰਾਮ ਕੁਇਰ ਨੇ ਦਿੱਤਾ ਸੀ। ਉਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਅੱਠ ਸਾਲ, ਦਸ ਮਹੀਨੇ ਦੀ ਸੀ।

***ਅਤੀ ਸੁੰਦਰੀ ਨਾਮ ਸੁੰਦਰੀ ਜਨ ਗੁਨ ਮਨ ਯੁਤ ਕੁੰਦਨ ਮੁੰਦਰੀ।***

(ਪੰਥ ਪ੍ਰਕਾਸ਼)

ਮਾਤਾ ਸੁੰਦਰੀ ਜੀ ਦੀ ਕੁੱਖੋਂ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਜੀ ਜਨਮੇ ਸਨ। ਬਾਕੀ ਤਿੰਨ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਨ।

ਕਈ ਵਿਦਵਾਨਾਂ ਨੇ ਮਾਤਾ ਜੀਤੋ ਜੀ ਤੇ ਮਾਤਾ ਸੁੰਦਰੀ ਜੀ ਨੂੰ ਇਕ ਮਾਤਾ ਸੁੰਦਰੀ ਦੇ ਹੀ ਦੋ ਨਾਮ ਦੱਸੇ ਹਨ ਜੋ ਗ਼ਲਤ ਹਨ।

ਮਾਤਾ ਜੀਤੋ ਜੀ ਅਤੇ ਮਾਤਾ ਸੁੰਦਰ ਕੌਰ ਜੀ ਦੇ ਮਾਤਾ ਪਿਤਾ ਦੇ ਨਾਮ ਵੱਖ-ਵੱਖ ਹਨ। ਵਿਆਹ ਦੀਆਂ ਤਾਰੀਖ਼ਾਂ ਵੀ ਵੱਖ-ਵੱਖ ਹਨ। ਦੋਵੇਂ ਮਾਤਾਵਾਂ ਦੇ ਅਕਾਲ ਚਲਾਣੇ ਦੀਆਂ ਤਾਰੀਖ਼ਾਂ ਅਤੇ ਜਗ੍ਹਾ ਵੱਖ-ਵੱਖ ਹਨ। ਮਾਤਾ ਜੀਤੋ ਜੀ ਅਨੰਦਪੁਰ ਸਮਾਏ ਹਨ। ਮਾਤਾ ਸੁੰਦਰ ਕੌਰ ਜੀ ਦਿੱਲੀ ਵਿਚ ਸਮਾਏ ਹਨ।

### ਰਣਜੀਤ ਨਗਾਰਾ—

ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੭੮ ਨੂੰ ਵਿਸਾਖੀ ਵਾਲੇ ਦਿਨ ਇਕ ਸੁੰਦਰ ਨਗਾਰਾ ਤਿਆਰ ਕਰਵਾ ਕੇ ਅਸਥਾਪਤ ਕੀਤਾ ਤੇ ਖ਼ੁਸ਼ ਹੋ ਕੇ ਮਹਾਰਾਜ ਨੇ ਉਸ ਦਾ ਨਾਮ 'ਰਣਜੀਤ ਨਗਾਰਾ' ਰੱਖਿਆ ਸੀ।

ਉਸ ਸਮੇਂ ਨਿਸ਼ਾਨ (ਝੰਡਾ) ਤੇ ਨਗਾਰਾ ਬਾਦਸ਼ਾਹੀ ਦੀ ਨਿਸ਼ਾਨੀ ਮੰਨਿਆ ਜਾਂਦਾ ਸੀ। ਝੰਡਾ ਝੁਲਾਉਣ ਜਾਂ ਨਗਾਰਾ ਖੜਕਾਉਣਾ ਸ਼ਾਹੀ ਹੁਕਮ ਦੀ ਉਲੰਘਣਾ ਤੇ ਜੁਰਮ ਸਮਝਿਆ ਜਾਂਦਾ ਸੀ। ਹਜ਼ੂਰ ਨੇ ਇਕ ਸੁੰਦਰ ਕਿਲ੍ਹਾ ਤਿਆਰ ਕੀਤਾ ਜਿਸ ਦਾ ਨਾਮ ਅਨੰਦਗੜ੍ਹ ਰੱਖਿਆ



ਗਿਆ। ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਨੂੰ ਉਜਾਗਰ ਕਰਨ ਵਾਸਤੇ ਸਾਂਝਾ ਲੰਗਰ ਸ਼ੁਰੂ ਕੀਤਾ ਗਿਆ। ਲੰਗਰ ਦੀ ਨਿਗਰਾਨੀ ਹਜ਼ੂਰ ਆਪ ਰਾਤਰੀ ਨੂੰ ਜਾ ਕੇ ਕਰਿਆ ਕਰਦੇ ਸਨ ਤਾਂਕਿ ਕੋਈ ਭੁੱਖਾ ਨਾ ਮੁੜ ਸਕੇ ਗੁਰੂ ਕੇ ਲੰਗਰ ਵਿਚੋਂ।

### ਮਸੰਦਾਂ ਦੀ ਘਬਰਾਹਟ—

ਹਜ਼ੂਰ 'ਰਣਜੀਤ ਨਗਾਰਾ' ਖੜਕਾ ਕੇ ਸ਼ਿਕਾਰ ਚੜ੍ਹਦੇ ਸਨ, ਜਿਸ ਨੂੰ ਸੁਣ ਕੇ ਬਾਈ ਧਾਰ ਦੇ ਪਹਾੜੀ ਰਾਜੇ ਭੈਭੀਤ ਹੋ ਜਾਂਦੇ ਸਨ।

### ਪਹਾੜੀ ਰਾਜੇ ਬੇਚੈਨ—

ਸਿੱਖ ਆਏ ਦਿਨ ਜੰਗਲਾਂ ਵਿਚ ਨਗਾਰੇ ਖੜਕਾ ਕੇ ਸ਼ਿਕਾਰ ਖੇਡਦੇ ਸਨ। ਰਾਜੇ ਸਿੱਖਾਂ ਦੇ ਇਸ ਕੰਮ ਨੂੰ ਪਸੰਦ ਨਹੀਂ ਸਨ ਕਰਦੇ।

ਪਹਾੜੀ ਰਾਜੇ ਗੁਰੂ ਜੀ ਨੂੰ ਮੰਨਣ ਵਾਸਤੇ ਤਿਆਰ ਸਨ। ਗੁਰੂ ਜੀ ਨੂੰ ਸ਼ਸਤਰ ਰੱਖਣ ਦਾ ਅਧਿਕਾਰ ਸੀ। ਉਹ ਧਾਰਮਿਕ ਆਗੂ ਵੀ ਮੰਨੇ ਜਾ ਸਕਦੇ ਸਨ, ਪਰ ਇਕ ਖ਼ਾਸ ਹੱਦ ਤਕ। ਪਹਾੜੀ ਰਾਜੇ ਇਹ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ ਸਨ, ਕਿ ਗੁਰੂ ਜੀ ਨੀਚ-ਸ਼ੂਦਰਾਂ ਨੂੰ ਉਹਨਾਂ (ਰਾਜਿਆਂ-ਛੱਤਰੀਆਂ) ਦੇ ਬਰਾਬਰ ਬਣਾ ਦੇਣ। ਤੇ ਗੁਰੂ ਘਰ ਵਿਚ ਸਭ ਕੁਝ ਰਾਜਿਆਂ ਦੇ ਖ਼ਿਆਲਾਂ ਦੇ ਉਲਟ ਹੋ ਰਿਹਾ ਸੀ। ਭੀਮ ਚੰਦ ਦੇ ਪੁੱਤਰ ਦਾ ਮੰਗਣਾ ਸੀ। ਭੀਮ ਚੰਦ ਦੇ ਦਿਲ ਵਿਚ ਆਈ, 'ਗੁਰੂ ਜੀ ਕੋਲੋਂ ਪ੍ਰਸਾਦੀ ਹਾਥੀ ਚਾਰ ਦਿਨ ਵਾਸਤੇ ਮੰਗ ਕੇ ਲੈ ਕੇ ਫਿਰ ਵਿਹਰ ਜਾਵਾਂਗੇ। ਕੀ ਕਰ ਲਵੇਗਾ ਸਾਡਾ। ਇਸ ਵਿਚ ਵਧੇਰੇ ਸਫਲਤਾ ਮਿਲੇਗੀ।' ਸਮਰੱਥ ਗੁਰੂ ਜੀ ਨੇ ਪ੍ਰਸਾਦੀ ਹਾਥੀ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਭੀਮ ਚੰਦ ਨੇ ਵੈਰ ਬੰਨ੍ਹ ਲਿਆ ਪਰ ਭੀਮ ਚੰਦ ਕੁਝ ਸਮੇਂ ਵਾਸਤੇ ਲੜਾਈ ਟਾਲ ਦੇਣਾ ਮੰਨ ਗਿਆ।

### ਰਾਜਾ ਨਾਹਨ ਦਾ ਸੱਦਾ—

ਰਾਜਾ ਮੇਦਨੀ ਪ੍ਰਕਾਸ਼ ਵੱਲੋਂ ਗੁਰੂ ਜੀ ਨੂੰ ਨਾਹਨ ਆਉਣ ਦਾ ਸੱਦਾ ਆ ਗਿਆ। ਗੁਰੂ ਮਹਾਰਾਜ ਕੁਛ ਸਮੇਂ ਵਾਸਤੇ ਨਾਹਨ ਚਲੇ ਗਏ।

### ਪਉਂਟਾ ਸਾਹਿਬ ਵਸਾਇਆ—

ਗੁਰਦੇਵ ਨੇ ਸਿਰਮੌਰ ਦੂਣ ਦਾ ਇਲਾਕਾ ਫਿਰ ਕੇ ਵੇਖਿਆ। ਜਮਨਾ ਦਰਿਆ ਦਾ ਕੰਢਾ, ਰਮਣੀਕ ਥਾਂ, ਮਹਾਰਾਜ ਨੂੰ ਬੜਾ ਪਸੰਦ ਆਇਆ। ਹਜ਼ੂਰ ਨੇ ਉਥੇ 'ਪਾਉਂਟਾ' ਨਾਮ ਦਾ ਅਸਥਾਨ ਬਣਾਇਆ।

ਬੰਨੀਂ (ਜੰਗਲੀ) ਪਹਾੜੀ ਫਿਰਦਿਆਂ ਜਿਥੇ ਆ ਕੇ ਟਿਕਾਏ ਪਾਉਂ ਸੋ ਪਾਉ ਸੋ ਪਉਂਟਾ ਬਣਿਆ। ਗੁਰੂ ਮਹਾਰਾਜ ਲਗਭਗ ਤਿੰਨ ਸਾਲ ਪਉਂਟਾ ਰਹੇ।

***ਪਾਵ ਟਿਕਯੋ ਸਤਿਗੁਰ ਕੋ, ਅਨੰਦਪੁਰ ਤੇ ਆਪਿ ਨਾਮ ਧਰਯੋ।***

***ਇਸ ਪਾਵਟਾ ਸਭ ਦੇਸਨ ਪ੍ਰਗਟਾਇ।*** (ਸੂਰਜ ਪ੍ਰਕਾਸ਼)

## ਫਤਹਿ ਸ਼ਾਹ ਸ਼ਰਨ ਆਇਆ—

ਫ਼ਤਹਿ ਸ਼ਾਹ ਦਰਬਾਰੀਆਂ ਸਮੇਤ ਪਉਂਟੇ ਆਇਆ। ਮਹਾਰਾਜ ਨੇ ਉਸਦਾ ਬੜਾ ਆਦਰ ਮਾਣ ਕੀਤਾ। ਮਹਾਰਾਜ ਨੇ ਰਾਜਾ ਮੇਦਨੀ ਪ੍ਰਕਾਸ਼ ਨੂੰ ਵੀ ਬੁਲਾ ਲਿਆ। ਦੋਹਾਂ ਰਾਜਿਆਂ ਨੂੰ ਸਮਝਾ ਕੇ ਗੁਰਦੇਵ ਨੇ ਉਹਨਾਂ ਦਾ ਪੁਰਾਣਾ ਝਗੜਾ ਨਿਬੇੜ ਕੇ ਸੁਲ੍ਹਾ ਕਰਾ ਦਿੱਤੀ। ਦੋਵੇਂ ਰਾਜੇ ਗੁਰਦੇਵ ਦਾ ਅਹਿਸਾਨ ਮੰਨਦੇ ਵਿਦਾ ਹੋਏ।

## ਸ਼ੇਰ ਦਾ ਸ਼ਿਕਾਰ—

ਇਕ ਦਿਨ ਸ਼ਿਕਾਰ ਖੇਡਦਿਆਂ ਗੁਰਦੇਵ ਨੇ ਇਕ ਬਲੀ ਬੱਬਰ ਸ਼ੇਰ ਦਾ ਸ਼ਿਕਾਰ ਤਲਵਾਰ ਨਾਲ ਕੀਤਾ।

***ਤਹ ਕੇ ਸਿੰਘ ਘਨੇ ਚੁਨਿ ਮਾਰੇ। ਰੋਝ ਰੀਛ ਬਹੁ ਭਾਂਤ ਬਿਦਾਰੇ।***

(ਬਚਿੱਤ੍ਰ ਨਾਟਕ)

ਇਸ ਸਮੇਂ ਇੱਕ ਦਿਨ ਹਜ਼ੂਰ ਕਪਾਲ ਮੋਚਨ ਗਏ। ਗੁਰਦੇਵ ਦੇ ਜਾਣ ਦਾ ਕਾਰਨ ਸਿਰਫ ਭੁਲੇ ਭਟਕੇ ਜੀਆਂ ਨੂੰ ਉਪਦੇਸ਼ ਦੇ ਕੇ ਤਾਰਨਾ ਸੀ।

ਸਿੱਖਾਂ ਅੰਦਰ ਸ਼ਸਤ੍ਰ ਵਿੱਦਿਆ ਦਾ ਚਾਉ ਉਤਸ਼ਾਹ ਤਾਂ ਪਹਿਲੇ ਹੀ ਪੈਦਾ ਹੋ ਚੁੱਕਿਆ ਸੀ ਪਰੰਤੂ ਆਮ ਹਿੰਦੂ ਜਨਤਾ ਅੰਦਰ ਅਜੇ ਕੋਈ ਜਾਗ੍ਰਤੀ ਨਹੀਂ ਸੀ ਪੈਦਾ ਹੋਈ। ਉਨ੍ਹਾਂ ਦੀ ਮਾਨਸਿਕ ਦਸ਼ਾ ਬਦਲਣ ਲਈ ਤੇ ਸਿੱਖਾਂ ਅੰਦਰ ਹੋਰ ਜੰਗੀ ਜੋਸ਼ ਤੇਜ਼ ਕਰਨ ਲਈ ਗੁਰੂ ਸਾਹਿਬ ਨੇ ਆਪਣੇ ਪਾਸ ਕਾਫੀ ਕਵੀ ਰੱਖੇ ਸਨ ਜਿਨ੍ਹਾਂ ਦਾ ਜ਼ਿਕਰ ਗੁਰ ਇਤਿਹਾਸ ਅੰਦਰ ਇਸ ਪ੍ਰਕਾਰ ਆਇਆ ਹੈ :

***ਕਵਿਤਾ ਕਾਵਯ ਬਨਾਵਹਿ ਜੋਈ। ਨਵ ਰਸ ਸਹਿਤ ਬਿਭੂਖਨ ਕੋਈ।***

## ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ—

ਭੰਗਾਣੀ ਦਾ ਪਹਿਲਾ ਜੰਗ ਜਿੱਤਣ ਦੀ ਖ਼ੁਸ਼ੀ ਦੇ ਦਿਨਾਂ ਵਿਚ ਅਕਾਲ ਪੁਰਖ ਨੇ ਇੱਕ ਹੋਰ ਖ਼ੁਸ਼ੀ ਬਖ਼ਸ਼ੀ। ੧੭੪੩ ਬਿ. ਨੂੰ ਮਾਤਾ ਸੁੰਦਰੀ ਜੀ ਦੀ ਕੁੱਖੋਂ ਸਾਹਿਬਜ਼ਾਦੇ ਨੇ ਜਨਮ ਲਿਆ। ਗੁਰਦੇਵ ਨੇ ਭੰਗਾਣੀ ਯੁੱਧ ਦੀ ਜਿੱਤ ਦੀ ਯਾਦ ਵਿਚ ਉਸ ਦਾ ਨਾਮ 'ਅਜੀਤ ਸਿੰਘ'



ਰੱਖਿਆ। ਮਾਤਾ ਨਾਨਕੀ ਜੀ ਪੜੋਤਰੇ ਨੂੰ ਗੋਦੀ ਵਿਚ ਲੈ ਕੇ ਬਹੁਤ ਖ਼ੁਸ਼ ਹੋਏ।

## ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦਾ ਜਨਮ—

ਸੋ ਇਸ ਤਰ੍ਹਾਂ ਨਦੌਣ ਦੇ ਯੁੱਧ ਤੋਂ ਪਿਛੋਂ ਸੰਨ ੧੯੯੦ ਬਿ. ਨੂੰ ਮਾਤਾ ਜੀਤੋ ਜੀ ਦੇ ਘਰ ਗੁਰੂ ਕਾ ਦੂਸਰਾ ਸਾਹਿਬਜ਼ਾਦਾ ਪ੍ਰਗਟ ਹੋਇਆ। ਗੁਰਦੇਵ ਨੇ ਉਸਦਾ ਨਾਮ 'ਜੁਝਾਰ ਸਿੰਘ' ਰੱਖਿਆ ਕਿਉਂ ਜੋ ਦੁਸ਼ਮਣ ਚੜ੍ਹ ਕੇ ਆਏ ਸਨ।

ਅਲਫ਼ ਖ਼ਾਂ ਤੇ ਹੁਸੈਨ ਖ਼ਾਂ, ਰਾਜਪੂਤ ਜੁਝਾਰ ਸਿੰਘ ਇਹ ਸਾਰਿਆਂ ਦੀਆਂ ਮੁਹਿੰਮਾਂ ਪੂਰੀ ਤਰ੍ਹਾਂ ਨਾਕਾਮ ਰਹੀਆਂ। ਇਹ ਹਾਰ ਦੀਆਂ ਖ਼ਬਰਾਂ ਦੱਖਣ ਵਿਚ ਔਰੰਗਜ਼ੇਬ ਨੂੰ ਪੁੱਜੀਆਂ।

## ਸ਼ਹਿਜ਼ਾਦਾ ਮੁਅੱਜ਼ਮ—

ਔਰੰਗਜ਼ੇਬ ਬਹੁਤ ਗ਼ੁੱਸੇ ਵਿਚ ਆਇਆ। ਉਹਨੇ ਆਪਣੇ ਸਾਹਿਬਜ਼ਾਦੇ ਮੁਅੱਜ਼ਮ ਨੂੰ ਬੜਾ ਸਖ਼ਤ ਹੁਕਮ ਦੇ ਕੇ ਪੰਜਾਬ ਦੇ ਹਾਲਾਤ ਸੁਧਾਰਨ ਵਾਸਤੇ ਭੇਜਿਆ।

## ਮਿਰਜ਼ਾ ਬੇਗ—

ਬਾਦਸ਼ਾਹ ਦਾ ਹੁਕਮ ਮੰਨ ਕੇ ਸਾਹਿਬਜ਼ਾਦਾ ਮੁਅੱਜ਼ਮ ਪਹਿਲਾਂ ਸਿੱਧਾ ਲਾਹੌਰ ਆਇਆ। ਉਸਨੇ ਇਕ ਸਖ਼ਤ ਮੁਗ਼ਲ ਮਿਰਜ਼ਾ ਬੇਗ ਅਫ਼ਸਰ ਨੂੰ ਪਹਾੜੀ ਰਾਜਿਆਂ ਨੂੰ ਸੋਧਣ ਵਾਸਤੇ ਭੇਜਿਆ। ਉਸਨੂੰ ਉਚੇਚਾ ਹੁਕਮ ਦਿੱਤਾ ਗਿਆ ਕਿ ਪਹਾੜੀ ਰਾਜਿਆਂ ਨੂੰ ਬੜੀ ਸਖ਼ਤ ਸਜ਼ਾ ਦਿੱਤੀ ਜਾਵੇ, ਪਰ ਗੁਰੂ ਮਹਾਰਾਜ ਨੂੰ ਬਿਲਕੁਲ ਕੁਝ ਨਹੀਂ ਕਹਿਣਾ। ਏਹਾ ਕਾਰਨ ਸੀ ਕਿ ਮਿਰਜ਼ਾ ਬੇਗ ਅਨੰਦਪੁਰ ਦੇ ਨੇੜੇ ਨਹੀਂ ਢੁੱਕਿਆ।

ਇਧਰ ਮਿਰਜ਼ਾ ਬੇਗ ਨੇ ਚੋਖੀ ਫ਼ੌਜ ਲੈ ਕੇ ਪਹਾੜੀ ਰਾਜਿਆਂ ਉੱਤੇ ਹਮਲਾ ਕੀਤਾ।

## ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਦਾ ਜਨਮ—

ਏਸੇ ਸਮੇਂ ਗੁਰੂ ਮਹਾਰਾਜ ਦੇ ਘਰ ਮਾਤਾ ਜੀਤੋ ਜੀ ਦੀ ਕੁੱਖੋਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਪ੍ਰਗਟ ਹੋਏ। ਸਾਰਾ ਅਨੰਦਪੁਰ ਵਧਾਈਆਂ ਨਾਲ ਗੂੰਜ ਉਠਿਆ।

***ਸੁਨਿ ਪਰਵਾਰ ਅਨੰਦਤ ਹੋਵਾ। ਤੀਨੋ ਗੁਰ ਨੰਦਨ ਕੋ ਜੋਵਾ।***

ਭਾਈ ਨੰਦ ਲਾਲ ਦੀ ਵਿਦਵਤਾ ਤੇ ਸਿਆਣਪ ਦੇਖ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਔਰਗਜ਼ੇਬ ਨੇ ਨੰਦ ਲਾਲ ਨੂੰ ਮੁਸਲਮਾਨ ਬਣਾਉਣ ਦਾ ਹੁਕਮ ਦੇ ਦਿੱਤਾ, ਤਾਂ ਉਹ ਧਰਮ ਬਚਾਉਣ ਵਾਸਤੇ ਨੱਸ ਕੇ ਮਹਾਰਾਜ ਕੋਲ ਆ ਗਿਆ।

ਅਨੰਦਪੁਰ ਵਿਚ ਦੋ ਮੇਲੇ ਬੜੇ ਵੱਡੇ ਲੱਗਿਆ ਕਰਦੇ ਸਨ : ਵਿਸਾਖੀ ਤੇ ਹੋਲਾ ਮਹੱਲਾ।

## ਸਾਹਿਬਜ਼ਾਦਾ ਫਤਹਿ ਸਿੰਘ ਜੀ ਦਾ ਜਨਮ—

ਇਹਨਾਂ ਹੀ ਦਿਨਾਂ ਵਿਚ ਅਕਾਲ ਪੁਰਖ ਨੇ ਇਕ ਹੋਰ ਖ਼ੁਸ਼ੀ ਬਖ਼ਸ਼ੀ। ਮਾਤਾ ਜੀਤੋ ਜੀ ਦੀ ਕੁੱਖੋਂ ਸੰਨ ੧੬੯੯ ਨੂੰ ਸਾਹਿਬਜ਼ਾਦਾ ਫਤਹਿ ਸਿੰਘ ਜੀ ਦਾ ਜਨਮ ਹੋਇਆ।

## ਖ਼ਾਲਸਾ ਪੰਥ ਦੀ ਸਾਜਨਾ—

***ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।***
***ਕਲ ਮੈਂ ਕਰਨਹਾਰ ਨਿਰੰਕਾਰ ਕਲਾਧਾਰ,***
***ਜਗਤ ਕੇ ਉਧਾਰਬੇ ਗੋਬਿੰਦ ਆਯੋ ਹੈ।***
***ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ,***
***ਸੰਕਟ ਨਿਵਾਰਬੇ ਕੇ ਖਾਲਸਾ ਬਨਾਯੋ ਹੈ।***

## ਮਾਤਾ ਸਾਹਿਬ ਦੇਵਾ ਜੀ ਨਾਲ ਵਿਆਹ—

ਹਰ ਸਾਲ ਦੀ ਤਰ੍ਹਾਂ ਏਸ ਸਾਲ ਵੀ ਵਿਸਾਖੀ ਦੇ ਸਮੇਂ ਪੋਠੋਹਾਰ ਦੀ ਸੰਗਤ ਦਰਸ਼ਨਾਂ ਵਾਸਤੇ ਅਨੰਦਪੁਰ ਸਾਹਿਬ ਆਈ। ਸੰਗਤ ਨਾਲ ਰੁਹਤਾਸ ਦੇ ਰਹਿਣ ਵਾਲੇ ਬਸੀ ਗੋਤ ਦੇ ਖੱਤਰੀ ਭਾਈ ਰਾਮੂੰ ਜੀ ਸਨ। ਉਹਨਾਂ ਦੇ ਨਾਲ ਉਹਨਾਂ ਦੀ ਲੜਕੀ ਸਾਹਿਬ ਦੇਵੀ ਜੀ ਵੀ ਸਨ। ਭਾਈ ਰਾਮੂੰ ਨੇ ਮਹਾਰਾਜ ਦੇ ਹਜ਼ੂਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰੀ ਕੰਨਿਆ ਛੋਟੀ ਹੀ ਸੀ, ਜਾਂ ਮੈਂ ਸੰਗਤ ਵਿਚ ਅਰਦਾਸ ਕਰਕੇ ਇਸਨੂੰ ਆਪ ਜੀ ਦੀ ਦਾਸੀ ਬਨਾਉਣ ਦਾ ਪ੍ਰਣ ਕੀਤਾ ਸੀ। ਸੰਗਤ ਸਾਰੀ ਇਸਨੂੰ ਆਪ ਜੀ ਦੇ ਮਹਿਲ ਸਮਝ ਕੇ 'ਮਾਤਾ ਜੀ' ਕਹਿੰਦੀ ਹੈ।

***ਜਬ ਤੇ ਮੈ ਉਰ ਮੈ ਇਮ ਧਰੀ। ਕੰਨਿਯਾ ਗੁਰ ਕੌ ਅਰਪਨ ਕਰੀ।***
***ਤਬ ਕੀ ਮਾਤਾ ਸਮ ਸਭਿ ਕੇਰੀ। ਮਨ ਸੁ ਭਾਵਨਾ ਕੀਨ ਬਡੇਰੀ।***

ਆਪ ਇਸਨੂੰ ਚਰਨੀਂ ਲਾ ਕੇ ਸੇਵਕਾਂ ਦੀਆਂ ਭਾਵਨਾਵਾਂ ਪੂਰਨ ਕਰੋ। ਸਾਰੀ ਸੰਗਤ ਦੀ ਬੇਨਤੀ ਮੰਨ ਕੇ ਗੁਰਦੇਵ ਨੇ ਸਾਹਿਬ ਦੇਵਾ ਜੀ ਨਾਲ ਵਿਆਹ ਕਰਵਾਇਆ-

***ਸਾਹਿਬ ਦੇਵਿ ਨਾਮ ਜਿਸ ਕੇਰਾ। ਮਸਤਕ ਟੇਕ ਸਾਸ ਕੇ ਪੈਰਾ।***

ਉਸ ਨੂੰ ਅੰਮ੍ਰਿਤ ਛਕਾ ਕੇ ਸਾਹਿਬ ਕੌਰ ਨਾਮ ਰੱਖਿਆ ਤੇ ਖ਼ਾਲਸਾ ਪੰਥ ਉਸਦੀ ਝੋਲੀ ਪਾਇਆ। ਸਿੱਖ ਪੰਥ ਵਿਚ ਇਹ ਮਰਯਾਦਾ ਬਣ ਗਈ ਹੈ, ਅੰਮ੍ਰਿਤ ਛਕਾਉਣ ਲੱਗਿਆਂ



ਸਿੰਘਾਂ ਨੂੰ ਦੱਸਿਆ ਜਾਂਦਾ ਹੈ ਕਿ ਅੱਜ ਤੋਂ ਤੇਰਾ ਪਿਤਾ ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਸਾਹਿਬ ਦੇਵ ਕੌਰ ਜੀ ਹਨ।

***ਪੁਤਰ ਖਾਲਸਾ ਤੇਰੋ ਭਯੋ। ਗੋਦ ਪਾਇ ਤੁਝ ਹਮ ਨੇ ਦਯੋ।***

(ਗੁਰ ਪ੍ਰਤਾਪ ਸੂਰਜ ਗ੍ਰੰਥ)

## ਮਾਤਾ ਜੀਤੋ ਜੀ ਦਾ ਅਕਾਲ ਚਲਾਣਾ—

ਏਸੇ ਸਾਲ ਗੁਰੂ ਜੀ ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਅਕਾਲ ਚਲਾਣਾ ਕਰ ਗਏ। ਉਹਨਾਂ ਦੀ ਜਗ੍ਹਾ ਅਨੰਦਪੁਰ ਵਿਚ ਗੁ: ਅਗੰਮਪੁਰ ਹੈ।

ਗੁਰਦੇਵ ਨੂੰ ਥੋੜਾ ਸਮਾਂ ਵੀ ਅਮਨ ਦਾ ਮਿਲਦਾ, ਤਾਂ ਆਪ ਉਸਾਰੂ ਕੰਮਾਂ ਵਿਚ ਲੱਗ ਜਾਂਦੇ। ਗੁਰੂ ਗੋਬਿੰਦ ਸਿੰਘ ਜੀ ਹੀ ਸਨ ਕਿ ਸਾਹਿਬ ਅਜੀਤ ਸਿੰਘ ਦੇ ਸ਼ਹੀਦ ਹੋ ਜਾਣ ਤੋਂ ਹਿੰਮਤ ਨਹੀਂ ਹਾਰੀ। ਉਹ ਮਹਾਂਬਲੀ ਆਪਣੇ ਕਾਰਜ ਵਿਚ ਡਟੇ ਰਹੇ। ਸਾਹਿਬ ਅਜੀਤ ਸਿੰਘ ਦੀ ਸ਼ਹੀਦੀ ਪਿੱਛੋਂ ਛੋਟੇ ਸਾਹਿਬਜ਼ਾਦੇ ਜੁਝਾਰ ਸਿੰਘ ਜਿਸ ਦੀ ਉਮਰ ਉਸ ਵੇਲੇ ਚੌਦਾ ਸਾਲ ਸੀ, ਪਿਤਾ ਜੀ ਦੇ ਸਾਹਮਣੇ ਆ ਕੇ ਪੁੱਛਦਾ ਹੈ ਕਿ ਪਿਤਾ ਜੀ ਆਪਣੇ ਵੀਰ ਦਾ ਬਦਲਾ ਲੈਣ ਲਈ ਮੈਨੂੰ ਵੀ ਦੁਸ਼ਮਣਾਂ ਨਾਲ ਯੁੱਧ ਕਰਨ ਦੀ ਆਗਿਆ ਦਿਉ ਤਾਂ ਗੁਰੂ ਜੀ ਆਪਣੇ ਪੁੱਤਰ ਦੀ ਜਵਾਨੀ ਤੇ ਪਿਤਾ ਪਿਆਰ ਵਿਸਾਰ ਕੇ ਤੇ ਉਸ ਯਕੀਨੀ ਮੌਤ ਨੂੰ ਵੀ ਸਾਹਮਣੇ ਪਰਤੱਖ ਵੇਖਦੇ ਹੋਏ ਆਖਦੇ ਹਨ ਕਿ ਹਾਂ ਬੇਟਾ, ਜਾਉ ਤੇ ਆਪਣੇ ਖ਼ੂਨ ਨਾਲ ਮੇਰੀ ਦਸਤਾਵੇਜ਼ (ਖ਼ਾਲਸਾ ਧਰਮ ਦੀ ਅਸੂਲਾਂ ਦੀ ਲਿਖਤ) ਪੂਰੀ ਕਰੋ ਤਾਂ ਜੋ ਅਸੀਂ ਤੇਰੇ ਤੇ ਤੇਰੇ ਭਰਾ ਦੇ ਖ਼ੂਨ ਨਾਲ ਉਸ 'ਤੇ ਦਸਖ਼ਤ ਕਰ ਕੇ ਉਸ ਨੂੰ ਮੁਕੰਮਲ ਕਰੀਏ ਤੇ ਸਾਡਾ ਉਦੇਸ਼ ਤੇ ਪ੍ਰਣ ਸਫਲ ਤੇ ਸੰਪੂਰਨ ਹੋਵੇ।

ਪਿਤਾ ਦੇ ਉਪਦੇਸ਼ ਤੇ ਆਗਿਆ ਦਾ ਪਾਲਣ ਕਰਨ ਲਈ ਤਲਵਾਰ ਸੂਤ ਕੇ ਰਣਭੂਮੀ ਵਿਚ ਪਿਤਾ ਦੀਆਂ ਅੱਖਾਂ ਸਾਹਮਣੇ ਕੁੱਦ ਪਿਆ ਤੇ ਆਪਣੇ ਵੀਰ ਵਾਂਗ ਹਜ਼ਾਰਾਂ ਦੁਸ਼ਮਣਾਂ ਨੂੰ ਸਦਾ ਦੀ ਨੀਂਦ ਸੰਵਾ ਕੇ ਆਪ ਵੀ ਪਿਤਾ ਗੁਰੂ ਜੀ ਦੀਆਂ ਅੱਖਾਂ ਸਾਹਮਣੇ ਸ਼ਹੀਦ ਹੋ ਗਏ। ਬਾਕੀ ਸਿੰਘ ਸ਼ਾਮ ਤਕ ਬੜੇ ਜੋਸ਼ ਨਾਲ ਲੜਦੇ ਰਹੇ ਤੇ ਉਹ ਵੀ ਉਸ ਰਣਭੂਮੀ ਵਿਚ ਸ਼ਹੀਦ ਹੋ ਗਏ। ਕੇਵਲ ਧਰਮ ਸਿੰਘ, ਮਾਨ ਸਿੰਘ, ਦਇਆ ਸਿੰਘ, ਸੰਗਤ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ, ਰਾਮ ਸਿੰਘ, ਜੀਵਨ ਸਿੰਘ, ਲੱਧਾ ਸਿੰਘ ਬਾਕੀ ਰਹਿ ਗਏ। ਧਿਆਨ ਨਾਲ ਸੋਚੀਏ ਕਿ ਕੇਵਲ ਗਿਣਤੀ ਦੇ ਸਿੰਘਾਂ ਦਾ ਜਥਾ ਹੈ, ਪਰ ਸ਼ਾਹੀ ਫ਼ੌਜ ਉਨ੍ਹਾਂ ਨੂੰ ਗ੍ਰਿਫ਼ਤਾਰ ਨਹੀਂ ਕਰ ਸਕੀ।

ਰਾਤ ਦੇ ਹਨੇਰੇ ਵਿਚ ਹਵੇਲੀ ਦਾ ਦਰਵਾਜ਼ਾ ਬੰਦ ਕੀਤਾ ਜਾਂਦਾ ਹੈ। ਗੁਰੂ ਜੀ ਦੇ ਰੋਹਬ ਤੇ ਭੈ ਕਾਰਨ ਕਿਸੇ ਨੂੰ ਉਸ ਹਵੇਲੀ ਵਿਚ ਦਾਖ਼ਲ ਹੋਣ ਦਾ ਹੀਆ ਨਹੀਂ ਸੀ ਪੈਂਦਾ। ਗੁਰੂ ਜੀ

ਪੰਜਾਂ ਦਾ ਹੁਕਮ ਮੰਨ ਕੇ ਸੰਗਤ ਸਿੰਘ ਨੂੰ ਕਲਗੀ ਦੇ ਕੇ ਆਪ ਜੀ ਤਿੰਨ ਸਿੰਘਾਂ ਸਮੇਤ ਬੇ-ਨਜ਼ੀਰ, ਬਹਾਦਰ, ਬੇਮਿਸਾਲ, ਦਲੇਰ ਤੇ ਹਿੰਮਤ ਵਾਲੇ ਰਣਭੂਮੀ ਨੂੰ ਘਿਰਣਾ ਨਾਲ ਲਿਤਾੜਦੇ ਹੋਏ ਆਪਣੇ ਪੁੱਤਰਾਂ ਦੇ ਮੂੰਹ ਤੇ ਆਪਣੇ ਪੰਜ ਪਿਆਰਿਆਂ ਦੇ ਹੱਥ ਚੁੰਮਦੇ ਹੋਏ ਨਿਕਲ ਜਾਂਦੇ ਹਨ ਤੇ ਆਪਣੇ ਪੁੱਤਰਾਂ ਦੀਆਂ ਲਾਸ਼ਾਂ ਦੇ ਨਾਲ ਹੀ ਆਪਣੇ ਪਿਆਰਿਆਂ ਸਿੰਘਾਂ ਦੀਆਂ ਲਾਸ਼ਾਂ ਨੂੰ ਉਥੇ ਹੀ ਛੱਡ ਜਾਂਦੇ ਹਨ। ਗੁਰੂ ਜੀ ਦੀ ਪਿਆਰੀ ਕਿਹੜੀ ਚੀਜ਼ ਸੀ, ਜੋ ਉਨ੍ਹਾਂ ਕੌਮ ਤੋਂ ਲੁਕਾ ਕੇ ਰੱਖੀ ਹੋਵੇ ਅਤੇ ਕੁਰਬਾਨ ਨਾ ਕੀਤੀ ਹੋਵੇ।

ਸੂਬੇ ਦੇ ਹੁਕਮ ਨਾਲ ਨੀਹਾਂ ਵਿਚ ਖੜ੍ਹੇ ਕਰਕੇ ਦੋਹਾਂ ਵੀਰਾਂ ਦੁਆਲੇ ਦੀਵਾਰ ਉਸਾਰੀ ਜਾਣ ਲੱਗ ਪਈ ਤੇ ਉਹ ਖ਼ੁਸ਼ੀ ਨਾਲ ਖਿੜੇ ਮੱਥੇ ਮੌਤ ਨੂੰ 'ਜੀ ਆਇਆਂ' ਕਹਿੰਦੇ ਹੋਏ ਅਡੋਲ ਰਹੇ। ਉਨ੍ਹਾਂ ਦੇ ਹੋਠ ਨਾ ਕੰਬੇ, ਉਨ੍ਹਾਂ ਦੀਆਂ ਅੱਖਾਂ ਵਿਚੋਂ ਅੱਥਰੂ ਨਹੀਂ ਵਗੇ, ਉਨ੍ਹਾਂ ਦੀਆਂ ਲੱਤਾਂ ਨਹੀਂ ਲੜਖੜਾਈਆਂ ਤੇ ਉਨ੍ਹਾਂ ਦੇ ਚਿਹਰੇ ਦਾ ਰੰਗ ਚਿੱਟਾ ਨਹੀਂ ਹੋਇਆ। ਉਨ੍ਹਾਂ ਦੇ ਮੱਥੇ 'ਤੇ ਪਸੀਨਾ ਨਹੀਂ ਆਇਆ। ਵਾਹ! ਵਾਹ!! ਕਿੱਡਾ ਹੌਸਲਾ ਤੇ ਕਿੰਨੀ ਦਲੇਰੀ, ਕਿੱਡੀ ਹਿੰਮਤ, ਕਿੱਡਾ ਜਿਗਰਾ ਤੇ ਕਿਤਨਾ ਬਲ, ਸ਼ਕਤੀ ਤੇ ਜੋਸ਼ ਹੈ।

ਇਹ ਹਿੰਮਤ, ਇਹ ਜੋਸ਼-ਮੁਹੱਬਤ, ਇਹ ਰੂਹ, ਇਹ ਖ਼ੂਨ ਤੇ ਇਹ ਨਿਡਰਤਾ ਉਨ੍ਹਾਂ ਨੂੰ ਕਿਸ ਸਿਖਾਈ ਸੀ? ਪਿਆਰੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ।

ਜਦੋਂ ਦੀਵਾਰ ਜ਼ਰਾ ਉੱਚੀ ਹੁੰਦੀ ਤੇ ਛੋਟੇ ਵੀਰ ਦੇ ਚਿਹਰੇ 'ਤੇ ਕੋਈ ਸ਼ਿਕਨ ਦਾ ਚਿੰਨ੍ਹ ਨਹੀਂ ਦਿਸਦਾ ਸਗੋਂ ਵੱਡਾ ਵੀਰ ਲਲਕਾਰ ਕੇ ਆਖਦਾ ਹੈ ਕਿ ਫਤਹਿ ਸਿੰਘ! ਆਖ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥' ਦੀਵਾਰ ਛਾਤੀ ਉਪਰ ਅੱਪੜ ਗਈ ਤੇ ਸਾਹ ਘੁੱਟਣ ਲੱਗਾ। ਅਜਿਹੇ ਕਸ਼ਟ ਸਮੇਂ ਫਿਰ ਦੀਨ ਕਬੂਲਣ ਤੇ ਦੁਨੀਆਂ ਦੀ ਚੋਣ ਪੇਸ਼ ਕੀਤੀ ਜਾਂਦੀ ਹੈ ਅਤੇ ਇਨਕਾਰ 'ਤੇ ਮੌਤ ਦਾ ਨਕਸ਼ਾ ਵਿਖਾਇਆ ਜਾਂਦਾ ਹੈ। ਪਰ ਉਨ੍ਹਾਂ ਵੱਲੋਂ ਉੱਤਰ ਮਿਲਦਾ ਹੈ ਕਿ ਸਾਨੂੰ ਦੀਵਾਰ ਤੋਂ ਪਾਰ ਸਵਰਗ ਵਿਖਾਈ ਦਿੰਦਾ ਹੈ ਤੇ ਇਸ ਦੁੱਖ ਦੀ ਸਾਨੂੰ ਰੰਚਕ ਮਾਤਰ ਵੀ ਪ੍ਰਵਾਹ ਨਹੀਂ। ਸਾਨੂੰ ਖ਼ਾਲਸਾ ਧਰਮ ਜ਼ਿੰਦਗੀ ਤੋਂ ਜ਼ਿਆਦਾ ਪਿਆਰਾ ਹੈ ਤੇ ਅਸੀਂ ਅਕਾਲ ਪੁਰਖ ਦੀ ਆਗਿਆ ਦਾ ਪਾਲਣ ਕਰਾਂਗੇ।

ਆਖ਼ਰ ਦੀਵਾਰ ਸਿਰ ਤਕ ਪੁੱਜ ਗਈ ਤੇ ਮਾਸੂਮ ਬੱਚੇ ਹਮੇਸ਼ਾਂ ਲਈ ਸੌਂ ਗਏ ਤੇ ਆਪਣੀ ਮਾਤ-ਭੂਮੀ ਭਾਰਤ ਦੀ ਗੋਦ ਵਿਚ ਸਦਾ ਲਈ ਸ਼ਾਂਤੀ ਨਾਲ ਲੇਟੇ ਰਹੇ। ਉਹ ਦੁਨੀਆਂ ਛੱਡ ਗਏ ਪਰ ਆਪਣਾ ਨਾਂ ਸਦਾ ਲਈ ਕਾਇਮ ਕਰ ਗਏ ਅਤੇ ਖ਼ਾਲਸਾ ਧਰਮ ਨੂੰ ਉਜਾਗਰ ਕਰ ਗਏ।

***ਧੰਨ ਧੰਨ ਗੁਰਦੇਵ ਸੁਤ ਤਨ ਕੌ ਲੋਭ ਨ ਕੀਨ।***
***ਧਰਮ ਰਾਖ ਕਲ ਸੌ ਗਏ, ਦਾਦੇ ਸੌ ਜਸ ਲੀਨ।***

(ਸ੍ਰੀ ਗੁਰੂ ਸੋਭਾ)



ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਨੇ ਆਪਣੇ ਨੰਨ੍ਹੇ ਪੋਤਿਆਂ ਦੀ ਸ਼ਹੀਦੀ ਸੁਣੀ ਤਾਂ ਮਾਲਕ ਦਾ ਸ਼ੁਕਰ ਕਰਦਿਆਂ ਉਨ੍ਹਾਂ ਦੀ ਆਤਮਾ ਵੀ ਪ੍ਰਮਾਤਮਾ ਵਿਚ ਲੀਨ ਹੋ ਗਈ।

ਇਥੇ ਦਿੱਲੀ ਤੋਂ ਆ ਕੇ ਮਾਤਾ ਸੁੰਦਰ ਕੌਰ ਜੀ ਤੇ ਮਾਤਾ ਸਾਹਿਬ ਦੇਵ ਕੌਰ ਜੀ ਹਜ਼ੂਰ ਨੂੰ ਮਿਲੇ ਤੇ ਸਾਹਿਬਜ਼ਾਦਿਆਂ ਬਾਰੇ ਪੁੱਛਿਆ ਕਿ ਸਾਹਿਬਜ਼ਾਦੇ ਨਜ਼ਰ ਨਹੀਂ ਆਉਂਦੇ ਤਾਂ ਹਜ਼ੂਰ ਨੇ ਕਿਹਾ ਸੀ :

***ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ।***
***ਚਾਰ ਮੂਏ ਤੌ ਕਿਆ ਹੂਆ ਜੀਵਤ ਕਈ ਹਜਾਰ।***
***ਤੋਹਿ ਪੁਤਰ ਬਡ ਬੀਰ ਬਹਾਦਰ। ਗਯੋ ਸਵਰਗ ਦੇਵਨ ਤੇ ਸਾਦਰ।***
***ਜਗ ਮਹਿ ਜੱਸ ਅਖੰਡ ਕੌ ਪਾਵਾ। ਜਨਮ ਲਾਭ ਕੌ ਕਰਮ ਕਮਾਵਾ।***
***ਅਸ ਬੀਰਨ ਕੀ ਜਨਨੀ ਜੋਇ। ਸੋਕ ਕਰਨ ਕੇ ਉਚਿਤ ਨ ਸੋਇ।***

## ਗੁਰੂ ਜੀ ਉੱਤੇ ਪਠਾਣਾਂ ਵੱਲੋਂ ਵਾਰ

ਨਦੇੜ ਰਹਿੰਦਿਆਂ ਇਕ ਦਿਨ ਮਾਰੂ ਘਟਨਾ ਵਾਪਰ ਗਈ। ਰਹਿਰਾਸ ਦੇ ਪਾਠ ਪਿੱਛੋਂ ਗੁਰੂ ਮਹਾਰਾਜ ਆਪਣੇ ਬਿਸਰਾਮ ਕਰਨ ਵਾਲੇ ਤੰਬੂ ਵਿਚ ਪਲੰਘ 'ਤੇ ਜਾ ਲੇਟੇ। ਦੋਵੇਂ ਪਠਾਣ ਪਿਛੇ ਚਲੇ ਗਏ। ਅਤਾਉੱਲਾ ਖ਼ਾਂ ਬਾਹਰ ਬੂਹੇ ਅੱਗੇ ਖਲੋ ਗਿਆ ਤੇ ਗੁਲ ਖ਼ਾਨ ਤੰਬੂ ਵਿਚ ਦਾਖ਼ਲ ਹੋਇਆ। ਉਹ ਹਜ਼ੂਰ ਨੂੰ ਮੱਥਾ ਟੇਕ ਕੇ ਪਲੰਘ ਦੇ ਲਾਗੇ ਬਹਿ ਗਿਆ। ਮਹਾਰਾਜ ਪਲੰਘ ਉੱਤੇ ਲੇਟ ਗਏ। ਉਸ ਵੇਲੇ ਸੇਵਾਦਾਰ ਕੋਲ ਨਹੀਂ ਸੀ। ਮੌਕਾ ਤਾੜ ਕੇ ਗੁਲ ਖ਼ਾਨ ਨੇ ਖ਼ੰਜਰ ਗੁਰੂ ਜੀ ਦੀ ਛਾਤੀ ਵਿਚ ਖੋਭ ਦਿੱਤਾ। ਗੁਰਦੇਵ ਨੇ ਤਲਵਾਰ ਧੂਹ ਕੇ ਉਸ ਪਠਾਣ ਦਾ ਸਿਰ ਉਡਾ ਦਿੱਤਾ। ਰੌਲਾ ਸੁਣ ਕੇ ਬੂਹੇ ਅੱਗੇ ਖੜਾ ਪਠਾਣ ਦੌੜ ਉਠਿਆ, ਪਰ ਉਹ ਵੀ ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਿਆ।

ਜ਼ਖ਼ਮ ਖੱਬੇ ਪਾਸੇ ਦਿਲ ਤੋਂ ਥੱਲੇ ਛਾਤੀ ਦੇ ਹੇਠਲੇ ਹਿੱਸੇ ਵਿਚ ਸੀ। ਓਸੇ ਵੇਲੇ ਫੱਟ ਬੰਨ੍ਹ ਬੁਲਾ ਕੇ ਜ਼ਖ਼ਮ ਸੀਤਾ ਗਿਆ। ਗੁਰਦੇਵ ਬੜੇ ਹੌਸਲੇ ਵਿਚ ਸਨ। ਸਿੱਖਾਂ ਦੇ ਦਿਲ ਵਿਚ ਗ਼ੁੱਸਾ ਬਹੁਤ ਸੀ। ਉਹ ਬਹੁਤ ਬੇਚੈਨ ਹੋ ਰਹੇ ਸਨ।

ਉਪਰੋਂ ਉਪਰੋਂ ਗੁਰੂ ਜੀ ਦੇ ਜ਼ਖ਼ਮਾਂ ਦੀ ਹਾਲਤ ਚੰਗੀ ਨਜ਼ਰ ਆ ਰਹੀ ਸੀ, ਪਰ ਅੰਦਰੇ ਅੰਦਰ ਕੁਛ ਖ਼ਰਾਬੀ ਪੈਦਾ ਹੋ ਗਈ। ਖ਼ੂਨ ਵਿਚ ਜ਼ਹਿਰ ਪੈਦਾ ਹੋ ਗਿਆ। (ਹੋ ਸਕਦਾ ਹੈ, ਜਿਸ ਖ਼ੰਜਰ ਨਾਲ ਹਜ਼ੂਰ 'ਤੇ ਵਾਰ ਕੀਤਾ ਗਿਆ ਸੀ ਉਸ ਨੂੰ ਜ਼ਹਿਰ ਦਾ ਪਾਣ ਹੋਵੇ।) ਇੱਕ ਦਿਨ ਹਜ਼ੂਰ ਨੇ ਭਾਰੀ ਧਨੁੱਖ ਖਿੱਚ ਕੇ ਤੀਰ ਚਲਾਇਆ ਤਾਂ ਜ਼ਖ਼ਮ ਦਾ ਮੂੰਹ ਖੁੱਲ੍ਹ ਗਿਆ ਤੇ ਵਿਚੋਂ ਲਹੂ ਵਗਣ ਲੱਗ ਗਿਆ। ਸਵੇਰ ਹੁੰਦਿਆਂ ਤਕ ਮਹਾਰਾਜ ਦੀ ਹਾਲਤ ਚੋਖੀ ਖ਼ਰਾਬ

ਹੋ ਗਈ। ਸਿੱਖ ਬੜੇ ਚਿੰਤਾਤੁਰ ਹੋ ਗਏ।

''ਖ਼ਾਲਸਾ ਜੀ!'' ਗੁਰਦੇਵ ਨੇ ਸਾਰੇ ਸਿੱਖਾਂ ਨੂੰ ਸੰਬੋਧਨ ਕਰਕੇ ਕਿਹਾ, ''ਚਿੰਤਾ ਕਰਨ ਦੀ ਲੋੜ ਨਹੀਂ। ਭਾਣਾ ਮੰਨਣ ਵਿਚ ਹੀ ਭਲਾ ਹੈ। ਸਾਡਾ ਅੰਤ ਸਮਾਂ ਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਾਇਆ ਤੇ ਕਿਹਾ ਕਿ ਅਸੀਂ ਅੰਤਮ ਰਸਮ ਅਦਾ ਕਰਨਾ ਚਾਹੁੰਦੇ ਹਾਂ।''

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਿਯੋ ਪ੍ਰਗਟ ਗੁਰਾ ਕੀ ਦੇਹ।*
*ਜੋ ਪ੍ਰਭਿ ਕੋ ਮਿਲਬੋ ਚਹੈ ਖੋਜ ਸਬਦ ਮੇ ਲੇਹ।*
*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।*
*ਖੁਆਰ ਹੋਇ ਸਭ ਮਿਲਹਿਗੇ ਬਚੇ ਸਰਨ ਜੋ ਹੋਇ।*

ਸਾਡੇ ਪਿਛੋਂ ਦੇਹਧਾਰੀ ਗੁਰੂ ਨਹੀਂ ਹੋਵੇਗਾ। ਦਸਾਂ ਗੁਰੂਆਂ ਦਾ ਸਰੂਪ 'ਗੁਰੂ ਗ੍ਰੰਥ ਸਾਹਿਬ' ਹੀ ਪੰਥ ਦਾ ਸਦੀਵੀ ਗੁਰੂ ਹੋਵੇਗਾ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪੰਥ ਦੇ ਚੁਣੇ ਹੋਏ 'ਪੰਜ ਪਿਆਰੇ' ਜੋ ਗੁਰਮਤਾ ਕਰਿਆ ਕਰਨਗੇ, ਉਹ ਗੁਰੂ ਦਾ 'ਹੁਕਮ' ਹੋਵੇਗਾ।

*ਗੁਰੂ ਗ੍ਰੰਥ ਕਲਿਜੁਗ ਭਯੋ, ਸ੍ਰੀ ਗੁਰੂ ਰੂਪ ਸਮਾਨ।*
*ਦਸ ਪਾਤਸ਼ਾਹੀਆ ਰੂਪ ਇਹ, ਗੁਰੂ ਗ੍ਰੰਥ ਜੀ ਜਾਨ। ੪੧੨।*

ਫਿਰ ਜ਼ਖ਼ਮ ਵਿਚੋਂ ਖ਼ੂਨ ਬੰਦ ਨਹੀਂ ਹੋਇਆ। ਸਿੰਘ ਬੇਨਤੀ ਕਰਦੇ ਸਨ ਇਲਾਜ ਵਾਸਤੇ ਪਰ ਆਪ ਜੀ ਜਾਣੀ-ਜਾਣ ਸਨ ਅਤੇ ਆਤਮਾ ਓਵੇਂ ਬਲਵਾਨ ਸੀ। ਚਿਹਰੇ ਦਾ ਤੇਜ ਕਾਇਮ ਸੀ। ਅਗਲੇ ਦਿਨ ਅੰਮ੍ਰਿਤ ਵੇਲੇ ਗੁਰਦੇਵ ਨੇ ਅੰਤਮ ਫ਼ਤਹਿ ਬੁਲਾਈ ਤੇ ਜੋਤੀ-ਜੋਤ ਸਮਾ ਗਏ।

*ਗਈ ਅਰਧ ਰਾਤੰ ਘਰੀ ਚਾਰ ਅਉਰੇ।*
*ਭਏ ਸਬਦ ਰੂਪੀ ਭਰੀ ਬਾਤ ਅਉਰੇ।੩੩।*

## ਦੋਹਰਾ

***ਬਿਸਮੇ ਸਭ ਹੋਇ ਰਹੇ ਮਨ ਮੈ ਕਛ ਕੀ ਕਛੂ ਹੋਇ ਗਈ ਅਬ ਹੀ।***
***ਮਿਲਕੈ ਸਬ ਸਿੰਘਨ ਤਾਹਿ ਸਮੈ, ਇਹ ਭਾਂਤ ਬਿਚਾਰ ਕਿਯੋ ਤਬ ਹੀ।***

ਨੋਟ :- ਬਾਣੀ ਭਾਵੇਂ ੬ ਗੁਰੂ ਸਾਹਿਬਾਨ ਦੀ ਹੈ ਪਰ ਗੁਰਗੱਦੀ ਗੁਰਬਾਣੀ ਨੂੰ ਦਸਮ



ਪਾਤਸ਼ਾਹ ਜੀ ਨੇ ਦਿੱਤੀ ਹੈ ਅਤੇ ਦਸਾਂ ਸਰੂਪਾਂ ਵਿਚ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਨਾਲ ਸਾਨੂੰ ਜੋੜਿਆ ਹੈ। ਇਸ ਕਰਕੇ ਸੂਖਮ ਰੂਪ ਵਿਚ ਦਸਾਂ ਸਰੂਪਾਂ ਦਾ ਜੀਵਨ ਇਤਿਹਾਸ ਦਿੱਤਾ ਹੈ। ਅੱਗੇ ੧੫ ਭਗਤਾਂ ਦਾ ਜੀਵਨ ਅੰਕਿਤ ਹੈ, ਜਿੰਨ੍ਹਾਂ ਭਗਤਾ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅੰਕਿਤ ਹੈ।

☆☆☆

# ਭਗਤ ਕਬੀਰ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਕਬੀਰ ਜੀ |
| ਜਨਮ | : | ੧੩੯੮ ਈਃ |
| ਅਸਥਾਨ | : | ਬਨਾਰਸ, ਕਾਂਸੀ ਉਤਰ ਪ੍ਰਦੇਸ਼ ਪ੍ਰਾਂਤ ਵਿਚ। |
| ਮਾਤਾ | : | ਮਾਤਾ ਨੀਮਾ ਜੀ |
| ਪਿਤਾ | : | ਨੀਰੂ ਜੀ। |
| ਜਾਤ | : | ਜੁਲਾਹਾ। |
| ਸੁਪੱਤਨੀ | : | ਸ੍ਰੀ ਮਤੀ ਲੋਈ ਜੀ। |
| ਸੰਤਾਨ | : | ੧ ਪੁੱਤਰ ਕਮਾਲਾ ਜੀ, ੧ ਪੁੱਤਰੀ ਕਮਾਲੀ ਜੀ। |
| ਗੁਰ ਮੰਤਰ | : | ਭਗਤ ਰਾਮਾਨੰਦ ਜੀ ਪਾਸੋਂ। |

ਉਸ ਸਮੇਂ ਦਾ ਹੁਕਮਰਾਨ : ਸਿਕੰਦਰ ਲੋਧੀ।

| | | |
|---|---|---|
| ਅਕਾਲ ਚਲਾਣਾ | : | ਹੜੰਬੇ ਮਗਹਰ ਵਿਖੇ ੧੫੧੮ ਈਃ ਨੂੰ ਉਤਰ ਪ੍ਰਦੇਸ਼। |
| ਕੁਲ ਭੋਗੀ ਉਮਰ | : | ੧੨੦ ਵਰਸ਼। |
| ਬਾਣੀ | : | ਕੁਲ ਜੋੜ ੫੩੭ ਸ਼ਬਦ ਸਲੋਕ। |
| ਰਾਗੁ ਗਿਣਤੀ | : | ੧੬ ਰਾਗਾਂ ਵਿਚ। |

## ਭਗਤ ਕਬੀਰ ਜੀ

ਭਗਤ ਕਬੀਰ ਜੀ ਭਗਤੀ ਲਹਿਰ ਵਿਚ ਸਭ ਤੋਂ ਕ੍ਰਾਂਤੀਕਾਰੀ ਸੰਤ ਪੁਰਸ਼ ਹੋਏ ਹਨ। ਉਹਨਾਂ ਨੇ ਉਚ ਨੀਚ ਦੇ ਵਿਤਕਰੇ ਅਤੇ ਧਾਰਮਿਕ ਅੰਧ ਵਿਸ਼ਵਾਸਾਂ ਅਥਵਾ ਵਹਿਮਾਂ ਭਰਮਾਂ ਦੀ ਸਖ਼ਤ ਨਿਖੇਧੀ ਕਰਕੇ ਮਾਨਵੀ-ਏਕਤਾ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ। ਆਮ ਵਿਚਾਰ ਹੈ ਕਿ ਇਕ ਵਿਧਵਾ ਬ੍ਰਾਹਮਣੀ ਦੇ ਘਰ ੧੩੯੮ ਈਃ (ਜੇਠ ਸੁਦੀ ੧੫ ਸੰਮਤ ੧੪੫੫) ਵਿਚ ਬਨਾਰਸ ਵਿਖੇ ਉਹਨਾਂ ਦਾ ਜਨਮ ਹੋਇਆ ਅਤੇ ਅਲੀ (ਨੀਰੂ) ਜੁਲਾਹੇ ਅਤੇ ਉਸਦੀ ਪਤਨੀ ਨੀਮਾ ਦੇ ਮੁਸਲਮਾਨੀ ਪਰਿਵਾਰ ਵਿਚ ਕਬੀਰ ਜੀ ਦੀ ਪਾਲਣਾ ਹੋਈ। ਯੁਵਾ ਅਵਸਥਾ ਵਿਚ ਉਹਨਾਂ ਦੀ ਸ਼ਾਦੀ ਲੋਈ ਨਾਲ ਹੋਈ, ਜਿਸਦੇ ਉਦਰ ਤੋਂ ਉਹਨਾਂ ਦੇ



ਪੁੱਤਰ ਕਮਾਲ ਤੇ ਪੁਤਰੀ ਕਮਾਲੀ ਦਾ ਜਨਮ ਹੋਇਆ।

ਰਾਮਾਨੰਦ ਜੀ ਤੋਂ ਨਾਮ ਗੁਰਮੰਤ੍ਰ ਲੈ ਕੇ ਉਹ ਵੈਸ਼ਨਵ ਮੱਤ ਦੇ ਧਾਰਨੀ ਹੋਏ, ਪਰ ਸਾਧਨਾ ਮਾਰਗ ਤੇ ਨਿਰੰਤਰ ਅਧਿਆਤਮਿਕ ਵਿਕਾਸ ਰਾਹੀਂ ਉਹ ਸਰਗੁਣ ਪੂਜਾ ਤੋਂ ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰਕੇ ਨਿਰਗੁਣ ਭਗਤੀ ਦੀ ਸਿਖਰ ਤੀਕ ਪੁੱਜੇ। ਕਾਸ਼ੀ ਵਿਦਵਾਨਾਂ ਦੀ ਨਗਰੀ ਹੋਣ ਕਰਕੇ ਉਹਨਾਂ ਨੂੰ ਮੱਤ-ਮੱਤਾਤਰਾਂ ਦੇ ਨਿਯਮਾਂ ਦੀ ਜਾਣਕਾਰੀ ਅਤੇ ਧਾਰਮਿਕ ਚਰਚਾਵਾਂ ਦਾ ਅਵਸਰ ਮਿਲਿਆ। ਤੀਖਣ ਬੁੱਧੀ ਹੋਣ ਕਰਕੇ ਉਹ ਖੰਡਣ-ਮੰਡਣ ਵਿਚ ਨਿਪੁੰਨ ਸਨ। ਉਹਨਾਂ ਨੇ ਬ੍ਰਾਹਮਣੀ ਪੁਰੋਹਿਤ ਜਮਾਤ ਦੇ ਆਪਹੁਦਰੇਪਨ ਅਤੇ ਕਾਜ਼ੀ ਮੁੱਲਾਂ ਦੀ ਧਰਮ ਅੰਧਤਾ ਦਾ ਸਖ਼ਤ ਸ਼ਬਦਾਂ ਵਿਚ ਨਿਖੇਧ ਕੀਤਾ। ਮੁਸਲਮਾਨ ਮੌਲਾਣਿਆਂ ਵਲੋਂ ਕਬੀਰ ਜੀ ਨੂੰ ਸ਼ਰ੍ਹਾ ਵਿਰੋਧੀ ਪ੍ਰਚਾਲਨ ਕਰਕੇ ੧੪੯੦ ਈਃ ਵਿਚ ਸਿਕੰਦਰ ਲੋਧੀ ਦੇ ਹੁਕਮ ਨਾਲ ਕਈ ਕਸ਼ਟ ਦਿੱਤੇ ਗਏ, ਪਰ ਕਬੀਰ ਜੀ ਦੀ ਬਜ਼ੁਰਗੀ ਨੂੰ ਦੇਖ ਕੇ ਅਤੇ ਉਹਨਾਂ ਦੇ ਵਿਅਕਤਿਤਵ ਤੋਂ ਪ੍ਰਭਾਵਿਤ ਹੋ ਕੇ ਬਾਦਸ਼ਾਹ ਨੇ ਉਹਨਾਂ ਵਿਰੁੱਧ ਹੋਰ ਕਾਰਵਾਈ ਨਾ ਕੀਤੀ। ਗੋਰਖਪੁਰ ਤੋਂ ੧੫ ਮੀਲ ਦੂਰ ਮਗਹਰ ਵਿਚ ਮਰਨ ਤੋਂ ਧਾਰਮਿਕ ਅਧੋਗਤੀ ਹੋਣ ਦਾ ਭ੍ਰਮ ਨਿਵਾਰਣ ਲਈ ਕਬੀਰ ਜੀ ਅੰਤ ਸਮੇਂ ਮਗਹਰ ਵਿਚ ਆ ਟਿੱਕੇ। ਇਥੇ ਹੀ ੧੫੧੮ ਈਃ ਵਿਚ ਉਹਨਾਂ ਦਾ ਦੇਹਾਂਤ ਹੋਇਆ।

ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਸਾਰੇ ਭਗਤਾਂ ਨਾਲੋਂ ਵਧੀਕ ਬਾਣੀ ਹੈ। ਉਹਨਾਂ ਦੀਆਂ ਰਚਨਾਵਾਂ ੧੭ ਰਾਗਾਂ ਵਿਚ ਹਨ। ਕੁਲ ਸ਼ਬਦ, ਸਲੋਕ ਇਤਆਦਿਕ ੫੪੧ ਹਨ।

# ਭਗਤ ਨਾਮਦੇਵ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਨਾਮਦੇਵ ਜੀ |
| ਜਨਮ ਤਾਰੀਖ | : | ਸੰਨ ੧੨੭੧ ਈਃ |
| ਜਨਮ ਅਸਥਾਨ | : | ਪਿੰਡ ਨਰਸੀ ਬਾਮਣੀ, ਜ਼ਿਲ੍ਹਾ ਸਤਾਰਾ, ਮਹਾਰਾਸ਼ਟਰ। |
| ਮਾਤਾ | : | ਮਾਤਾ ਗੋਨਾ ਬਾਈ ਜੀ। |
| ਪਿਤਾ | : | ਪਿਤਾ ਦਾਮਸ਼ੇਟੀ ਜੀ |
| ਪਤਨੀ | : | ਰਾਜਾ ਬਾਈ ਜੀ। |
| ਨਿਵਾਸ | : | ਪੁੰਡਰ ਪੁਰ। |
| ਅਕਾਲ ਚਲਾਣਾ | : | ੧੩੫੧ ਈਃ ਪਿੰਡ ਘੁਮਾਣ, ਗੁਰਦਾਸਪੁਰ ਪੰਜਾਬ। |
| | | ਬਾਣੀ ੬੧ ਸ਼ਬਦ। |
| ਰਾਗੁ ਗਿਣਤੀ | : | ੧੮ ਰਾਗਾਂ ਵਿਚ। |

## ਭਗਤ ਨਾਮਦੇਵ ਜੀ

ਸ੍ਰੀ ਨਾਮਦੇਵ ਜੀ ਮਹਾਂਰਾਸ਼ਟਰ ਦੇ ਸਰਵ-ਸਨਮਾਨਿਤ ਮਹਾਂਪੁਰਸ਼ ਸਨ, ਜਿਨ੍ਹਾਂ ਦੀ ਬਾਣੀ ਅੱਜ ਵੀ ਸ਼ਰਧਾ ਨਾਲ ਘਰ-ਘਰ ਗਾਈ ਜਾਂਦੀ ਹੈ। ਪ੍ਰਮਾਣਿਤ ਤੱਥ ਇਹ ਹੈ ਕਿ ਉਹਨਾਂ ਦਾ ਜਨਮ ਜ਼ਿਲ੍ਹਾ ਸਤਾਰਾ (ਮਹਾਰਾਸ਼ਟਰ) ਦੇ ਪਿੰਡ ਨਰਸੀ ਬਾਮਨੀ ਵਿਚ ਦਾਮਸ਼ੇਟੀ ਛੀਂਬੇ ਦੇ ਘਰ ਗੋਨਾਬਾਈ ਦੀ ਕੁੱਖੋਂ ੧੨੭੧ ਈ: ਵਿਚ ਹੋਇਆ, ਪਰ ਕੁਝ ਵਿਦਵਾਨਾਂ ਨੇ ਨਾਮਦੇਵ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਦਸਿਆ ਹੈ। ਭਾਈ ਗੁਰਦਾਸ ਜੀ ਨੇ ਆਪਣੀ ਗਿਆਰਵੀਂ ਵਾਰ ਵਿਚ ਭਗਤਾਂ ਸਬੰਧੀ ਜਾਣਕਾਰੀ ਦਿੱਤੀ ਹੈ। ਉਹਨਾਂ ਨੇ ਵਾਰ ਦੀਆਂ ਪਉੜੀਆਂ ਦੋ ਵਿਚ ਜ਼ਿਕਰ ਕੀਤਾ ਹੈ। ਇਸ ਤੋਂ ਉਹਨਾਂ ਦੇ ਜਨਮ ਸਬੰਧੀ ਪਹਿਲਾ ਮੱਤ ਹੀ ਉਚਿਤ ਲੱਗਦਾ ਹੈ। ਉਹਨਾਂ ਦੀ ਸ਼ਾਦੀ ਗੋਬਿੰਦ ਸੇਠੀ ਦੀ ਪੁੱਤਰੀ ਰਾਜਾ ਬਾਈ ਨਾਲ ਹੋਈ ਅਤੇ ਰਾਜਾ ਬਾਈ ਨੇ ਚਾਰ ਪੁੱਤਰ ਨਾਰਾਇਣ, ਮਹਾਂਦੇਵ, ਗੋਬਿੰਦ, ਵਿੱਠਲ ਅਤੇ ਸਪੁੱਤਰੀ ਲਿੰਬਾਬਾਈ ਨੂੰ ਜਨਮ ਦਿੱਤਾ।

ਕਿਹਾ ਜਾਂਦਾ ਹੈ ਕਿ ਛੋਟੀ ਆਯੂ ਵਿਚ ਹੀ ਉਹਨਾਂ ਨੇ ਆਪਣੇ ਨਾਨਾ ਜੀ ਦੀ ਆਗਿਆ ਦਾ ਪਾਲਣ ਕਰਕੇ ਠਾਕੁਰਾਂ (ਪੱਥਰ ਦੀਆਂ ਮੂਰਤੀਆਂ) ਨੂੰ ਦੁੱਧ ਭੇਂਟ ਕੀਤੇ। ਉਹਨਾਂ ਦੀ ਅਥਾਹ ਸ਼ਰਧਾ ਅਤੇ ਭਗਤੀ-ਭਾਵ ਨੂੰ ਵੇਖਕੇ ਗੋਬਿੰਦ ਨੇ ਉਹਨਾਂ ਦੀ ਭੇਟਾ ਸਵੀਕਾਰ ਕਰ ਲਈ। ਇਕ ਹੋਰ ਪ੍ਰਚਲਿੱਤ ਰਿਵਾਇਤ ਹੈ ਕਿ ਉਹਨਾਂ ਨੂੰ ਜਾਤ ਅਭਿਮਾਨੀ ਬ੍ਰਾਹਮਣਾਂ ਨੇ ਸ਼ੂਦਰ ਹੋਣ ਕਰਕੇ ਮੰਦਿਰ ਵਿਚੋਂ ਬਾਹਰ ਕੱਢ ਦਿੱਤਾ ਅਤੇ ਉਹ ਮੰਦਿਰ ਦੇ ਪਿਛਵਾੜੇ ਬੈਠ ਕੇ ਪ੍ਰਭੂ ਚਰਨਾਂ ਵਿਚ ਅਜਿਹੇ ਵਿਲੀਨ ਹੋਏ ਕਿ ਪਰਮਾਤਮਾ ਨੇ ਸੇਵਕ ਦੀ ਲਾਜ ਰੱਖਣ ਹਿੱਤ ਮੰਦਿਰ ਦਾ ਦਰ ਉਨ੍ਹਾਂ ਵੱਲ ਫੇਰ ਦਿੱਤਾ। ਨਾਮਦੇਵ ਜੀ ਨੇ ਬਾਣੀ ਵਿਚ ਵੀ ਇਸ ਘਟਨਾ ਦਾ ਉਲੇਖ ਕਰਦਿਆਂ ਕਿਹਾ ਹੈ :

***ਜਿਉ ਜਿਉ ਨਾਮਾ ਹਰਿ ਗੁਣ ਉਚਰੈ॥***
***ਭਗਤ ਜਨਾਂ ਕਉ ਦੇਹੁਰਾ ਫਿਰੈ॥***

(ਪੰਨਾ ੧੧੬੪)

ਭੈਰਉ ਰਾਗ ਦੇ ਇਕ ਸ਼ਬਦ ਵਿਚ ਆਪ ਜੀ ਕਹਿੰਦੇ ਹਨ ਕਿ ਉਸ ਸਮੇਂ ਦੇ ਸੁਲਤਾਨ (ਮੁਹੰਮਦ ਤੁਗ਼ਲਕ ਜਾਂ ਫ਼ੀਰਜੋਸ਼ਾਹ ਤੁਗ਼ਲਕ) ਨੇ ਨਾਮਦੇਵ ਜੀ ਨੂੰ ਇਸਲਾਮ ਧਾਰਨ ਕਰਨ ਜਾਂ ਮ੍ਰਿਤ ਗਊ ਜ਼ਿੰਦਾ ਕਰਨ ਜਾਂ ਫਿਰ ਮ੍ਰਿਤੂ ਦੰਡ ਵਿਚੋਂ ਇਕ ਨੂੰ ਚੁਣਨ ਲਈ ਕਿਹਾ ਅਤੇ ਭਗਤ-ਵਛਲ ਪਰਮਾਤਮਾ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਮੋਈ ਗਊ ਨੂੰ ਜੀਵਨ ਪ੍ਰਦਾਨ ਕਰ ਦਿੱਤਾ।

ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਵਿਚ ਕਹਿੰਦੇ ਹਨ ਕਿ ਨਾਮਦੇਵ ਜੀ ਪਹਿਲੀ



ਉਮਰ ਵਿਚ ਸ਼ਿਵ ਅਤੇ ਵਿਸ਼ਣੂ ਦੇ ਉਪਾਸ਼ਕ ਰਹੇ ਪਰ ਮਗਰੋਂ ਵਿਨੋਭਾ ਖੇਚਰ ਅਤੇ ਗਿਆਨ ਦੇਵ ਜਿਹੇ ਬ੍ਰਹਮ ਵੇਤਿਆਂ ਦੀ ਸੰਗਤ ਕਰਕੇ ਆਤਮ ਗਿਆਨ ਨੂੰ ਪ੍ਰਾਪਤ ਹੋਏ। ਜੀਵਨ ਦਾ ਬਹੁਤ ਹਿੱਸਾ ਉਹਨਾਂ ਜ਼ਿਲ੍ਹਾ ਸ਼ੋਲ੍ਹਾਪੁਰ ਦੇ ਪਿੰਡ ਪੰਡਰ ਪੁਰ ਵਿਚ ਹੀ ਬਿਤਾਇਆ। ਇਕ ਰਿਵਾਇਤ ਅਨੁਸਾਰ ਉਹ ਪਿਛਲੀ ਉਮਰੇ ਗਿਆਨ ਦੇਵ ਨਾਲ ਤੀਰਥ ਯਾਤਰਾ ਕਰਦੇ ਹੋਏ ਪੰਜਾਬ ਪੁੱਜੇ ਅਤੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਚ ਦੇਹਾਂਤ ਹੋਇਆ। ਇਸ ਨਗਰ ਵਿਚ ਹੁਣ ਭੀ ੨ ਮਾਘ ਨੂੰ ਨਾਮਦੇਵ ਜੀ ਦੀ ਯਾਦ ਵਿਚ ਸਾਲਾਨਾ ਸਮਾਗਮ ਕੀਤਾ ਜਾਂਦਾ ਹੈ, ਪਰ ਇਹ ਭੀ ਮੰਨਿਆ ਜਾਂਦਾ ਹੈ ਕਿ ਉਹਨਾਂ ਦਾ ਦੇਹਾਂਤ ਪੰਡਰਪੁਰ ਵਿਚ ਹੀ ਹੋਇਆ।

ਉਨ੍ਹਾਂ ਦੀ ਰਚਨਾ ਮਰਾਠੀ ਅਤੇ ਸੰਤ-ਭਾਸ਼ਾ ਵਿਚ ਉਪਲਬਧ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਰਚਨਾ ਸੰਤ-ਭਾਸ਼ਾ ਵਿਚ ਹੈ, ਜਿਸ ਉੱਤੇ ਮਰਾਠੀ ਦਾ ਪ੍ਰਭਾਵ ਸਪੱਸ਼ਟ ਨਜ਼ਰ ਆਉਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ੧੮ ਰਾਗਾਂ ਅੰਦਰ ਨਾਮਦੇਵ ਜੀ ਦੇ ਉਚਾਰਣ ਕੀਤੇ ੬੧ ਸ਼ਬਦ ਹਨ।

## ਭਗਤ ਰਵਿਦਾਸ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਰਵਿਦਾਸ ਜੀ |
| ਜਨਮ ਮਿਤੀ | : | ੧੩੭੬ ਈ: |
| ਮਾਤਾ ਦਾ ਨਾਮ | : | ਮਾਤਾ ਧੁਰਬਿਨੀਆ ਉਰਫ ਕਰਮਾ ਦੇਵੀ। |
| ਪਿਤਾ ਦਾ ਨਾਮ | : | ਸ੍ਰੀ ਰਘੂ ਜੀ ਉਰਫ ਮਾਨ ਦਾਸ ਜੀ। |
| ਗੁਰਮੰਤਰ | : | ਭਗਤ ਰਾਮਾਨੰਦ ਜੀ ਪਾਸੋਂ। |
| ਪ੍ਰਲੋਕ ਗਮਨ ਸਥਾਨ | : | ਕਾਂਸੀ ਵਿਖੇ। |
| ਪ੍ਰਲੋਕ ਤਿਥੀ | : | ੧੫੨੯ ਈ: |
| ਕੁਲ ਭੋਗੀ ਉਮਰ | : | ੧੫੧ ਵਰਸ਼। |
| ਬਾਣੀ ਕੁੱਲ ਜੋੜ | : | ੪੦ ਸ਼ਬਦ। |
| ਰਾਗੁ ਗਿਣਤੀ | : | ੧੬ ਰਾਗਾਂ ਵਿਚ। |

## ਭਗਤ ਰਵੀਦਾਸ ਜੀ

ਭਗਤ ਰਵੀਦਾਸ ਜੀ ਦੀ ਗਿਣਤੀ ਭੀ ਰਾਮਾਨੰਦ ਜੀ ਦੇ ਪ੍ਰਮੁੱਖ ਸੇਵਕਾਂ ਵਿਚ ਕੀਤੀ ਜਾਂਦੀ ਹੈ, ਪਰ ਇਸਦੇ ਕੋਈ ਇਤਿਹਾਸਕ ਪ੍ਰਮਾਣ ਨਹੀਂ ਮਿਲਦੇ। ਕਬੀਰ ਵਾਂਗ ਉਹ ਭੀ

ਬਨਾਰਸ ਨਿਵਾਸੀ ਅਤੇ ਜਾਤੀ ਦੇ ਚਮਾਰ ਸਨ। ਭਗਤ ਜੀ ਦੀਆਂ ਜੀਵਨ ਸਾਖੀਆਂ ਹੀ ਉਪਲੱਬਧ ਹਨ। ਬਚਪਨ ਤੋਂ ਹੀ ਉਹ ਮਹਾਂਪੁਰਖਾਂ ਦੀ ਸੇਵਾ ਅਤੇ ਪਰਮਾਤਮਾ ਦੀ ਨਿਰਮਲ ਭਗਤੀ ਵਿਚ ਰਹਿੰਦੇ ਸਨ। ਉਹਨਾਂ ਦੇ ਜੀਵਨ ਨਾਲ ਸੰਬੰਧਿਤ ਕਥਾਵਾਂ ਤੋਂ ਉਹਨਾਂ ਦੀ ਧਨ-ਪਦਾਰਥਾਂ ਤੋਂ ਨਿਰਲੇਪਤਾ ਦਾ ਪਤਾ ਚਲਦਾ ਹੈ। ਆਪਣੀਆਂ ਅਧਿਆਤਮਿਕ ਪ੍ਰਾਪਤੀਆਂ ਕਰਕੇ ਛੋਟੀ ਜਾਤੀ ਦੇ ਹੁੰਦਿਆਂ ਹੋਇਆਂ ਭੀ ਉਹਨਾਂ ਨੇ ਅਦੁੱਤੀ ਵਡਿਆਈ ਪ੍ਰਾਪਤ ਕੀਤੀ। ਭਾਵੇਂ ਵਰਣ-ਵੰਡ ਦੇ ਸਮਰਥਕ ਬ੍ਰਾਹਮਣੀ ਸਮਾਜ ਨੇ ਉਹਨਾਂ ਦਾ ਸਖ਼ਤ ਵਿਰੋਧ ਕੀਤਾ ਫਿਰ ਵੀ ਸਿਆਣੇ ਬ੍ਰਾਹਮਣ ਉਹਨਾਂ ਨੂੰ ਸਨਮਾਨ ਦੀ ਦ੍ਰਿਸ਼ਟੀ ਨਾਲ ਦੇਖਦੇ ਸਨ। ਇਕ ਗਾਥਾ ਹੈ ਕਿ ਹਰਿਦੁਆਰ ਜਾਣ ਵਾਲੇ ਸਾਧੂਆਂ ਨੂੰ ਉਨ੍ਹਾਂ ਨੇ ਗੰਗਾ ਦੀ ਭੇਟ ਕਰਨ ਲਈ ਇਕ ਦਮੜੀ ਦਿੱਤੀ, ਜੋ ਗੰਗਾ ਮਾਈ ਨੇ ਹੱਥ ਕੱਢ ਕੇ ਸਵੀਕਾਰ ਕੀਤੀ। ਚਿਤੌੜ ਦੀ ਰਾਣੀ ਝਾਲੀ ਉਹਨਾਂ ਦੀ ਪ੍ਰਮੁੱਖ ਸ਼ਿਸ਼ਯਾ ਸੀ। ਭਗਤ ਜੀ ਦਾ ਨਾਮ 'ਰੇਦਾਸ' ਭੀ ਲਿਖਿਆ ਜਾਂਦਾ ਹੈ, ਪਰ ਖੋਜਬੀਨ ਕੀਤਿਆਂ ਇਹ ਪਤਾ ਚਲਦਾ ਹੈ ਕਿ ਇਹ ਜਾਤਿ-ਅਭਿਮਾਨੀਆਂ ਦੁਆਰਾ ਵਿਗਾੜ ਕੇ ਰੱਖਿਆ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ੪੦ ਸ਼ਬਦ ਹਨ।

## ਭਗਤ ਰਾਮਾਨੰਦ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਰਾਮਾਨੰਦ ਜੀ। |
| ਜਨਮ ਤਾਰੀਖ | : | ੧੩੬੬। |
| ਜਨਮ ਅਸਥਾਨ | : | ਪ੍ਰਯਾਗ, ਉਤਰ ਪ੍ਰਦੇਸ਼। |
| ਮਾਤਾ | : | ਸ਼ੁਸ਼ੀਲਾ ਜੀ |
| ਪਿਤਾ | : | ਭੂਰ ਕਰਮਾ ਜੀ। |
| ਗੁਰ ਮੰਤਰ | : | ਸੁਆਮੀ ਰਾਘਵਾਨੰਦ ਜੀ ਪਾਸੋਂ। |
| ਕੁਲ ਬਾਣੀ | : | ੧ ਸ਼ਬਦ |
| ਰਾਗੁ ਗਿਣਤੀ | : | ੧ ਬਸੰਤ ਰਾਗੁ |
| ਅਕਾਲ ਚਲਾਣਾ | : | ੧੪੬੭ ਈ: |



## ਭਗਤ ਰਾਮਾਨੰਦ ਜੀ

ਦੱਸਿਆ ਜਾਂਦਾ ਹੈ ਕਿ ਦੱਖਣ ਭਾਰਤ ਵਿਚੋਂ ਭਗਤੀ ਲਹਿਰ ਦਾ ਬੀਜ ਉਤਰੀ ਭਾਰਤ ਵਿਚ ਲਿਆਉਣ ਵਾਲੇ ਸੁਆਮੀ ਰਾਮਾਨੰਦ ਜੀ ਰਾਮਾਨੁਜ ਦੀ ਸ਼ਿਸ਼ ਪਰੰਪਰਾ ਵਿਚੋਂ ਰਾਘਵਾਚਾਰਯ ਦੇ ਅਨੁਯਾਈ ਸਨ, ਪਰ ਆਪ ਜੀ ਦੀ ਪ੍ਰਸਿੱਧੀ ਰਾਘਵਾਚਾਰਯ ਨਾਲੋਂ ਭੀ ਵਧੀਕ ਹੋਈ। ਆਪ ਜੀ ਨੇ ਕ੍ਰਿਸ਼ਨ-ਭਗਤੀ ਦੀ ਥਾਂ ਰਾਮ ਭਗਤੀ ਨੂੰ ਸਥਾਪਿਤ ਕੀਤਾ। ਵੈਰਾਗੀ ਸੰਪ੍ਰਦਾਇ ਭਗਤ ਜੀ ਨੂੰ ਆਪਣਾ ਆਚਾਰਯ ਸਵੀਕਾਰ ਕਰਦੀ ਹੈ ਅਤੇ ਵੈਰਾਗੀਆਂ ਦਾ 'ਰਾਮਾਵਤ' ਫ਼ਿਰਕਾ ਉਨ੍ਹਾਂ ਤੋਂ ਹੀ ਚਲਿਆ ਹੈ। ਇਸ ਫ਼ਿਰਕੇ ਦੇ ਵੈਰਾਗੀ ਰਾਮਾਨੁਜ ਦੀ ਦੱਸੀ ਲਕਸ਼ਮੀ-ਨਾਰਾਇਣ ਦੀ ਥਾਂ ਸੀਤਾ-ਰਾਮ ਦੀ ਉਪਾਸ਼ਨਾ ਕਰਦੇ ਹਨ।

ਰਾਮਾਨੰਦ ਜੀ ਦਾ ਜਨਮ ਪ੍ਰਯਾਗ ਇਲਾਕੇ ਦੇ ਬ੍ਰਾਹਮਣ ਘਰਾਣੇ ਵਿਚ ਪਿਤਾ ਭੂਰਿ ਕਰਮਾ ਅਤੇ ਮਾਤਾ ਸੁਸ਼ੀਲਾ ਦੇ ਗ੍ਰਹਿ ਵਿਖੇ ਹੋਇਆ। ਵਿਦਵਾਨਾਂ ਦੀ ਰਾਏ ਹੈ ਕਿ ਸੁਆਮੀ ਜੀ ਦਾ ਜਨਮ ੧੩੬੬ ਈ: ਵਿਚ ਹੋਇਆ ਪਰ ਕਈ ਵਿਦਵਾਨਾਂ ਨੇ ੧੨੯੯ ਈ: ਦਾ ਲਿਖਿਆ ਹੈ। ਪਿਤਾ ਨੇ ਉਹਨਾਂ ਦਾ ਨਾਮ ਰਾਮਦੱਤ ਰੱਖਿਆ। ਬਚਪਨ ਤੋਂ ਹੀ ਉਨ੍ਹਾਂ ਨੂੰ ਧਾਰਮਿਕ ਲਗਨ ਲੱਗ ਗਈ ਸੀ। ਪਹਿਲਾਂ ਭਗਤ ਜੀ ਨੇ ਇਕ ਸੰਨਿਆਸੀ ਸਾਧੂ ਤੋਂ ਦੀਖਿਆ ਲਈ ਅਤੇ ਫਿਰ ਆਚਾਰਯ ਰਾਘਵਨੰਦ ਦਾ ਉਪਦੇਸ਼ ਗ੍ਰਹਿਣ ਕੀਤਾ। ਰਾਘਾਵਾਚਾਰਯ ਤੋਂ ਉਹਨਾਂ ਯੋਗ ਦੇ ਭੇਦ ਸਮਝ ਕੇ ਕਾਫੀ ਸਮਾਂ ਯੋਗ ਸਾਧਨਾ ਕੀਤੀ ਅਤੇ ਕਈ ਤੀਰਥਾਂ ਦੀਆਂ ਯਾਤਰਾਵਾਂ ਭੀ ਕੀਤੀਆਂ। ਤੀਰਥ ਯਾਤਰਾ ਕਰਦੇ ਉਹ ਕਾਂਸ਼ੀ ਉਸ ਸਥਾਨ 'ਤੇ ਆ ਟਿਕੇ ਜਿਥੇ ਹੁਣ ਗੰਗਾ ਦੇ ਪੰਚਾਂਗ ਘਾਟ ਤੇ ਉਹਨਾਂ ਦਾ ਯਾਦਗਾਰੀ ਸਥਾਨ ਹੈ। ਇਥੇ ਰਹਿੰਦਿਆਂ ਉਹਨਾਂ ਦੇ ਵੈਸ਼ਨਵ ਵਿਚਾਰਾਂ ਵਿਚ ਤਬਦੀਲੀ ਆਈ ਅਤੇ ਪਰੰਪਰਾ ਦੇ ਉਲਟ ਉਹਨਾਂ ਨੇ ਵੈਸ਼ਨਵ ਧਰਮ ਦੀਆਂ ਵਰਣਾਸ਼ਰਮ ਸਬੰਧੀ ਪਾਬੰਦੀਆਂ ਨੂੰ ਅਨੁਚਿਤ ਸਮਝ ਕੇ ਸਭ ਵਰਣਾਂ ਦੇ ਸ਼ਿਸ਼ਾਂ ਨੂੰ ਦੀਖਿਅਤ ਕੀਤਾ।

ਭਾਵੇਂ ਹਜ਼ਾਰਾਂ ਲੋਕ ਰਾਮਾਨੰਦ ਜੀ ਦੇ ਸ਼ਰਧਾਲੂ ਸਨ, ਫਿਰ ਭੀ ਉਹਨਾਂ ਦੇ ੧੨ ਨਾਮਵਰ ਚੇਲੇ ਹੋਏ ਹਨ। ਇਹਨਾਂ ਦੇ ਨਾਮ ਹਨ : ਅਨੰਤਾਨੰਦ, ਸੁਰਸੁਰਾਨੰਦ, ਸਖਾਨੰਦ, ਨਰਹਰੀਨੰਦ, ਯੋਗਾਨੰਦ, ਪੀਪਾ, ਕਬੀਰ, ਸੈਨ, ਭਾਵਾਨੰਦ, ਧਨੇਸ਼ਰ, ਹਲਵਾਨੰਦ ਅਤੇ ਰਾਮਦਾਸ।

ਰਾਮਾਨੰਦ ਇਕ ਵਿਦਵਾਨ ਪੁਰਖ ਸਨ। ਭਗਤ ਜੀ ਨੇ ਕਈ ਪੁਸਤਕਾਂ ਰਚੀਆਂ, ਜਿਨ੍ਹਾਂ ਵਿਚੋਂ ਵੈਸ਼ਨਵ ਮੁਤਾਂਬੁਜ, ਸ੍ਰੀ ਰਾਮਚਰਨ ਪੱਧਤੀ ਪ੍ਰਸਿੱਧੀ ਪ੍ਰਾਪਤ ਹਨ। ਉਂਝ ੧੭ ਪੁਸਤਕਾਂ ਉਹਨਾਂ ਦੇ ਨਾਮ ਨਾਲ ਸਬੰਧਿਤ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦਾ ਕੇਵਲ ਰਾਗ ਬਸੰਤ ਵਿਚ ਇਕ ਸ਼ਬਦ ਹੈ।

# ਭਗਤ ਜੈ ਦੇਵ ਜੀ ਦਾ ਸੰਖੇਪ ਵੇਰਵਾ

ਨਾਮ : ਭਗਤ ਜੈ ਦੇਵ ਜੀ।

ਜਨਮ ਤਾਰੀਖ਼ : ੧੨੦੧ ਈ:

ਜਨਮ ਅਸਥਾਨ : ਪਿੰਡ ਕੇਦਲੀ, ਜ਼ਿਲ੍ਹਾ ਬੀਰ ਭੂਮ, ਬੰਗਾਲ।

ਮਾਤਾ : ਬਾਮ ਦੇਵੀ ਜੀ

ਪਿਤਾ : ਭੋਜ ਦੇਵ ਜੀ ।

ਜਾਤ : ਬ੍ਰਾਹਮਣ ।

ਅਕਾਲ ਚਲਾਣਾ : ੧੨੭੩ ਈ:

ਕੁੱਲ ਬਾਣੀ : ੨ ਸ਼ਬਦ।

ਰਾਗੁ ਗਿਣਤੀ : ੨ ਰਾਗਾਂ ਵਿਚ।

## ਭਗਤ ਜੈ ਦੇਵ ਜੀ

ਸ੍ਰੀ ਜੈ ਦੇਵ ਬੰਗਾਲ ਦੇ ਪ੍ਰਮੁੱਖ ਭਗਤ ਸਨ, ਜਿਨ੍ਹਾਂ ਦੀ ਰਚਨਾ ਕਾਵਿ ਤੇ ਸੰਗੀਤ ਕਾਲ ਦੇ ਪੱਖੋਂ ਕਾਫੀ ਪ੍ਰਸਿੱਧੀ ਰੱਖਦੀ ਹੈ ਅਤੇ ਇਹ ਵੈਸ਼ਨਵ ਮੰਦਰਾਂ ਵਿਚ ਆਮ ਗਾਈ ਜਾਂਦੀ ਹੈ। ਇਹ ਮਨੋਰਥ ਕਾਵਯ ਕ੍ਰਿਸ਼ਨ ਭਗਤੀ ਦੀ ਸਰਵੋਤਮ ਰਚਨਾ ਮੰਨੀ ਗਈ ਹੈ।

ਜੈਦੇਵ ਕਨੌਜ ਨਿਵਾਸੀ ਭੋਜ ਦੇਵ ਬ੍ਰਾਹਮਣ ਦਾ ਪੁੱਤਰ ਸੀ, ਜੋ ਬਾਮਦੇਵੀ (ਰਾਮਦੇਵੀ) ਦੀ ਕੁੱਖ ਤੋਂ ਬੰਗਾਲ ਦੇ ਬੀਰ ਭੂਮਿ ਜ਼ਿਲ੍ਹੇ ਦੇ ਪਿੰਡ ਕੇਂਦੁਲੀ ਵਿਚ ੧੨੦੧ ਈ: ਵਿਚ ਜਨਮਿਆ। ਇਸ ਨਗਰ ਵਿਚ ਉਹਨਾਂ ਦੀ ਯਾਦ ਅੰਦਰ ਉਸਦੇ ਮੰਦਿਰ ਵਿਚ ਹਰ ਵਰਸ਼ ਮਾਘ ਦੀ ਸੰਗਰਾਂਦ ਦਾ ਮੇਲਾ ਲਗਦਾ ਹੈ। ਬਚਪਨ ਤੋਂ ਹੀ ਸੰਸਕ੍ਰਿਤ ਦੀ ਵਿਦਿਆ ਵਾਲੇ ਪਾਸੇ ਵਿਸ਼ੇਸ਼ ਧਿਆਨ ਦਿੱਤਾ ਅਤੇ ਫਿਰ ਕ੍ਰਿਸ਼ਨਾ ਭਗਤੀ ਨੇ ਕਾਵਿਕ ਪ੍ਰਤਿਭਾ ਨੂੰ ਜਾਗ੍ਰਿਤ ਕਰ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਦਾ ਕਥਨ ਹੈ, ''ਜੈਦੇਵ ਵੈਸ਼ਨਵ ਮੱਤਧਾਰੀ, ਕ੍ਰਿਸ਼ਨ ਉਪਾਸ਼ਕ ਸੀ, ਪਰ ਤੱਤਵ ਵੇਤਾ ਸਾਧੂਆਂ ਦੀ ਸੰਗਤਿ ਕਰਕੇ ਪ੍ਰਮੇਸ਼ਰ ਦਾ ਅਨਿੰਨ ਸੇਵਕ ਹੋਇਆ'' ਜੈਦੇਵ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦਾ ਪੂਰਣ ਪੰਡਿਤ ਸੀ। ਉਹ ਕਿਉਂ ਜੁ ਇਕ ਕਵੀ ਦੇ ਨਾਲ-ਨਾਲ ਉਚ-ਕੋਟੀ ਦਾ ਸੰਗੀਤਕਾਰ ਵੀ ਸੀ, ਇਸ ਕਰਕੇ ਉਹ ਆਪਣੇ ਰਚੇ ਪਦੇ ਆਪਣੀ ਪਤਨੀ ਕਦਮਾਵਤੀ ਨਾਲ ਮਿਲਕੇ ਮਨਮੋਹਕ ਸੁਰ ਵਿਚ ਗਾਉਂਦਾ ਸੀ। ਉਸਨੇ ਆਪਣੇ ਜੀਵਨ ਦਾ ਬਹੁਤਾ ਹਿੱਸਾ ਬੰਗਾਲ ਦੇ ਰਾਜਾ ਬਲਾਲ ਸੇਨ ਦੇ ਪੁੱਤਰ ਲਕਸ਼ਮਣ ਸੇਨ ਦੇ ਪਾਸ ਰਹਿਕੇ ਬਿਤਾਇਆ ਸੀ। 'ਗੀਤ ਗੋਵਿੰਦ' ਇਸ ਮਹਾਂਪੁਰਖ ਦੀ ਅਤਿ ਉਤਮ ਕ੍ਰਿਤੀ



ਹੈ। ਕ੍ਰਿਸ਼ਨ-ਭਗਤੀ ਦੀ ਸ਼ਾਇਦ ਹੀ ਕੋਈ ਹੋਰ ਰਚਨਾ 'ਗੀਤ ਗੋਵਿੰਦ' ਦੀ ਬਰਾਬਰੀ ਕਰ ਸਕੇ।

ਗੁਰੂ ਗ੍ਰੰਥ ਸਾਹਿਬ ਵਿਚ ਜੈਦੇਵ ਦੇ ਨਾਮ ਹੇਠ ਰਾਗ ਗੂਜਰੀ ਅਤੇ ਮਾਰੂ ਵਿਚ ਇਕ ਇਕ ਸ਼ਬਦ ਹੈ। ਰਾਗ ਗੂਜਰੀ ਵਿਚ ਭਗਤ ਜੀ ਨੇ ਪਰਮਾਤਮਾ ਦੀ ਮਨ ਚਿਤ ਅਤੇ ਬਚਨ ਨਾਲ ਭਗਤੀ ਕਰਨ ਦਾ ਸੰਦੇਸ਼ ਦਿੱਤਾ ਹੈ। ਹੋਰ ਬਾਹਰੀ ਤਪ ਯੋਗ ਕਿਰਿਆ ਦਾ ਖੰਡਨ ਕੀਤਾ ਹੈ।

***ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥***
***ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ॥***

(ਪੰਨਾ ੫੨੬)

# ਭਗਤ ਤ੍ਰਿਲੋਚਨ ਜੀ ਦਾ ਸੰਖੇਪ ਵੇਰਵਾ

ਨਾਮ : ਭਗਤ ਤ੍ਰਿਲੋਚਨ ਜੀ

ਜਨਮ ਤਾਰੀਖ਼ : ੧੨੬੮ ਈ:

ਜਨਮ ਅਸਥਾਨ : ਪਿੰਡ ਵਾਰਸੀ, ਸ਼ੋਲ੍ਹਾਪੁਰ, ਮਹਾਰਾਸ਼ਟਰ,

ਕੁੱਲ ਬਾਣੀ : ੪ ਸ਼ਬਦ

ਰਾਗ ਗਿਣਤੀ : ੩ ਰਾਗਾਂ ਵਿਚ।

ਅਕਾਲ ਚਲਾਣਾ : ੧੩੩੫ ਈ:

## ਭਗਤ ਤ੍ਰਿਲੋਚਨ ਜੀ

ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਵਿਦਵਾਨਾਂ ਨੇ ਇਹ ਸਥਾਪਿਤ ਕੀਤਾ ਹੈ ਕਿ ਉਹਨਾਂ ਦਾ ਜਨਮ ੧੨੬੮ ਈ: ਨੂੰ ਵੈਸ਼ ਕੁਲ ਵਿਚ ਹੋਇਆ ਸੀ। ਕਈ ਵਿਦਵਾਨ ਉਹਨਾਂ ਨੂੰ ਬ੍ਰਾਹਮਣ ਕੁਲ ਨਾਲ ਸੰਬੰਧਿਤ ਕਰਦੇ ਹਨ। ਬਹੁਤੇ ਵਿਦਵਾਨਾਂ ਦਾ ਮੱਤ ਹੈ ਕਿ ਤ੍ਰਿਲੋਚਨ ਜੀ ਦਾ ਜਨਮ ਮਹਾਂਰਾਸ਼ਟਰ ਵਿਚ ਸ਼ੋਲ੍ਹਾਪੁਰ ਜ਼ਿਲ੍ਹੇ ਦੇ ਪਿੰਡ ਵਾਰਸੀ ਵਿਚ ਹੋਇਆ, ਪਰ ਕੁਝ ਵਿਦਵਾਨ ਕਹਿੰਦੇ ਹਨ ਕਿ ਉਹ ਉਤਰ ਪ੍ਰਦੇਸ਼ ਦੇ ਜੰਮਪਲ ਸਨ, ਪ੍ਰੰਤੂ ਮਗਰੋਂ ਉਹ ਮਹਾਂਰਾਸ਼ਟਰ ਦੇ ਵਾਸੀ ਹੋਏ।

ਤ੍ਰਿਲੋਚਨ ਜੀ ਦੇ ਸ਼ਬਦਾਂ ਦੀ ਬੋਲੀ ਉੱਤੇ ਮਰਾਠੀ ਰੰਗ ਪ੍ਰਤੱਖ ਹੈ। ਉਹਨਾਂ ਦੀਆਂ

ਰਚਨਾਵਾਂ ਵਿਚ, 'ਨਦੀ ਨਾਥੰ', 'ਤਾ ਚੇ', 'ਰਾਮ ਚੇ' ਇਤਯਾਦਿਕ ਸ਼ਬਦ ਉਹਨਾਂ ਦੇ ਮਹਾਂਰਾਸ਼ਟਰ ਇਲਾਕੇ ਨਾਲ ਸੰਬੰਧਿਤ ਹੋਣ ਨੂੰ ਪ੍ਰਮਾਣਿਤ ਕਰਦੇ ਹਨ। ਦਾਦੂ ਪੰਥੀਆਂ ਦੇ 'ਸਰਵਾਂਗੀ ਗ੍ਰੰਥ' ਵਿਚ ਥੋੜੀ ਤ੍ਰਿਲੋਚਨ ਜੀ ਦੀ ਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਤ੍ਰਿਲੋਚਨ ਜੀ ਅਤੇ ਨਾਮਦੇਵ ਜੀ ਦੇ ਸਮਕਾਲੀ ਅਥਵਾ ਮਿੱਤਰ ਹੋਣ ਦਾ ਪਤਾ ਲਗਦਾ ਹੈ। ਨਾਮਦੇਵ ਵਾਂਗ ਉਹਨਾਂ ਭੀ ਮ੍ਰਿਤੂ ਦੇ ਆਗਮਨ ਸਬੰਧੀ ਭੈਅ ਤੋਂ ਮੁਕਤ ਕਰਨ ਲਈ 'ਬੀਠਲ' ਅੱਗੇ ਸਹਾਇਤਾ ਲਈ ਬੇਨਤੀ ਕੀਤੀ ਹੈ। ਇਹਨਾਂ ਸਾਰੇ ਪ੍ਰਮਾਣਾਂ ਤੋਂ ਉਹਨਾਂ ਦਾ ਮਰਾਠੀ ਹੋਣਾ ਸਾਬਤ ਕਰਦਾ ਹੈ।

ਤ੍ਰਿਲੋਚਨ ਦਾ ਦਿਹਾਂਤ ੧੩੩੫ ਈ: ਵਿਚ ਹੋਇਆ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਸਿਰੀ ਰਾਗੁ ਅਤੇ ਧਨਾਸਰੀ ਰਾਗ ਵਿਚ ਇਕ-ਇਕ ਅਤੇ ਗੂਜਰੀ ਰਾਗ ਵਿਚ ਦੋ ਸ਼ਬਦ ਚੜ੍ਹਾਏ ਗਏ ਹਨ। ਉਨ੍ਹਾਂ ਧਨਾਸਰੀ ਰਾਗ ਵਿਚ ਮਨੁੱਖ ਨੂੰ ਸਿਖਿਆ ਦਿੱਤੀ ਹੈ ਕਿ ਮਨੁੱਖ ਦੇ ਮੰਦੇ ਚੰਗੇ ਕਰਮ ਉਸ ਦੇ ਕੀਤੇ ਕਰਮਾਂ ਦਾ ਪਰਿਣਾਮ ਹੈ। ਇਸ ਲਈ ਮੰਦੇ ਕਰਮਾਂ ਲਈ ਨਾਰਾਇਣ ਨੂੰ ਨਿੰਦਣਾ ਭੁਲ ਹੈ ਯਥਾ-

***ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥***
***ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥***

(ਪੰਨਾ ੬੯੫)

## ਭਗਤ ਧੰਨਾ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਧੰਨਾ ਜੀ |
| ਜਨਮ ਤਾਰੀਖ਼ | : | ੧੪੧੬ ਈ: |
| ਜਨਮ ਅਸਥਾਨ | : | ਧੁਆਨ ਨਗਰ, ਜ਼ਿਲ੍ਹਾ ਟਾਂਕ, ਰਾਜਸਥਾਨ, |
| ਜਾਤ | : | ਜੱਟ |
| ਅਕਾਲ ਚਲਾਣਾ | : | ੧੪੭੫ ਈ: |
| ਕੁੱਲ ਬਾਣੀ | : | ੩ ਸ਼ਬਦ |
| ਰਾਗੁ ਗਿਣਤੀ | : | ੨ ਰਾਗਾਂ ਵਿਚੋਂ। |

### ਭਗਤ ਧੰਨਾ ਜੀ

ਧੰਨਾ ਜੀ ਰਾਜਸਥਾਨ ਦੇ ਟਾਂਕ ਇਲਾਕੇ ਵਿਚ ਧੁਆਨ ਨਗਰ ਦੇ ਜੱਟ ਪਰਿਵਾਰ ਵਿਚ ੧੪੧੬ ਈ: ਨੂੰ ਜਨਮੇ। ਬਚਪਨ ਤੋਂ ਹੀ ਧੰਨਾ ਜੀ ਸਿੱਧੇ ਸਾਦੇ ਅਤੇ ਸਿਦਕੀ ਸੁਭਾਅ ਦੇ ਸਨ।



ਇਕ ਰਿਵਾਇਤ ਅਨੁਸਾਰ ਉਹ ਜਿਥੋਂ ਦੀ ਹਰ ਰੋਜ਼ ਲੰਘਦੇ ਸਨ, ਰਾਹ ਵਿਚ ਇਕ ਬ੍ਰਾਹਮਣ ਨਿੱਤ ਠਾਕੁਰਾਂ ਦੀ ਪੂਜਾ ਕਰਦਾ ਸੀ, ਤਾਂ ਉਹਨਾਂ ਦੇ ਮਨ ਵਿਚ ਭੀ ਚਾਅ ਉਤਪੰਨ ਹੋਇਆ ਕਿ ਉਹ ਭੀ ਠਾਕੁਰ ਦੀ ਪੂਜਾ ਕਰਨ, ਪ੍ਰੰਤੂ ਬ੍ਰਾਹਮਣ ਨੇ ਕਿਹਾ ਕਿ ਕਿਸੇ ਜੱਟ ਦੇ ਸੁਭਾਅ ਵਾਲੇ ਸਿੱਧੇ ਸਾਦੇ ਅਨਪੜ੍ਹ ਅਤੇ ਕਿਰਸਾਨੀ ਦਾ ਕਿੱਤਾ ਕਰਨ ਵਾਲੇ ਲਈ ਠਾਕੁਰ ਦੀ ਪੂਜਾ ਕਰਨੀ ਮਨ੍ਹਾ ਹੈ ਤੇ ਇਕ ਪੱਥਰ ਚੁੱਕ ਕੇ ਦੇ ਦਿੱਤਾ ਸੀ। ਪਰ ਧੰਨੇ ਦਾ ਅਟੁੱਟ ਵਿਸ਼ਵਾਸ ਅਤੇ ਅਥਾਹ ਸ਼ਰਧਾ ਦੇਖਕੇ ਪਰਮਾਤਮਾ ਨੇ ਉਸ ਨੂੰ ਪ੍ਰਤੱਖ ਦਰਸ਼ਨ ਦਿੱਤੇ। ਗੁਰੂ ਅਰਜਨ ਦੇਵ ਜੀ ਨੇ ਦੱਸਿਆ ਕਿ ਛੋਟੀਆਂ ਜਾਤਾਂ ਵਿਚੋਂ ਉਠਣ ਵਾਲੇ ਭਗਤਾਂ ਦੇ ਉਤਸ਼ਾਹੀ ਜੀਵਨ ਦੀ ਜਾਣਕਾਰੀ ਪ੍ਰਾਪਤ ਕਰਕੇ ਧੰਨਾ ਨਿਰਗੁਣ ਪ੍ਰਭੂ ਦੀ ਉਸਤਤਿ ਕਰਦਿਆਂ ਪਰਮਪਦ ਨੂੰ ਪ੍ਰਾਪਤ ਹੋਇਆ। ਇਹਨਾਂ ਨੂੰ ਰਾਮਾਨੰਦ ਜੀ ਦਾ ਸ਼ਿਸ਼ ਮੰਨਿਆ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਧੰਨਾ ਜੀ ਦੇ ਤਿੰਨ ਸ਼ਬਦ ਹਨ।

## ਭਗਤ ਸੈਣ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਸੈਣ ਜੀ |
| ਜਨਮ ਤਾਰੀਖ | : | ੧੩੯੦ ਈ:, ਕਈਆਂ ਅਨੁਸਾਰ ੧੩੪੩ ਈ: |
| ਜਨਮ ਸਥਾਨ | : | ਪਿੰਡ ਸੋਹਲ ਠਠੀਆਂ, ਜ਼ਿਲ੍ਹਾ ਅੰਮ੍ਰਿਤਸਰ। |
| ਮਾਤਾ | : | ਮਾਤਾ ਜੀਵਨੀ ਜੀ। |
| ਪਿਤਾ | : | ਪਿਤਾ ਮੁਕੰਦ ਰਾਇ ਜੀ। |
| ਗੁਰਮੰਤਰ | : | ਸੁਆਮੀ ਵਲਭਾਚਾਰਯ ਪਾਸੋਂ। |
| ਜਾਤ | : | ਨਾਈ ਬਾਂਦਵ ਗੜ੍ਹ, ਰਾਜਸਥਾਨ ਦੇ ਰਾਜੇ ਦੇ ਸ਼ਾਹੀ ਨਾਈ। |
| ਅਕਾਲ ਚਲਾਣਾ | : | ੧੪੪੦ ਈ:। |
| ਕੁਲ ਭੋਗੀ ਉਮਰ | : | ੫੦ ਵਰਸ਼। |
| ਕੁਲ ਬਾਣੀ | : | ੧ ਸ਼ਬਦ। |
| ਰਾਗੁ ਗਿਣਤੀ | : | ੧ ਧਨਾਸਰੀ ਰਾਗੁ। |

### ਭਗਤ ਸੈਣ ਜੀ

ਜਾਤਿ ਦੇ ਨਾਈ ਭਗਤ ਸੈਣ ਜੀ ਦਾ ਜੀਵਨ ਕਾਲ ੧੩੯੦ ਤੋਂ ੧੪੪੦ ਈ:

ਵਿਚਕਾਰ ਨਿਸਚਿਤ ਕੀਤਾ ਜਾਂਦਾ ਹੈ। ਸੈਣ ਜੀ ਬਾਧਵਗੜ੍ਹ (ਰੀਵਾ) ਦੇ ਰਾਜਾ, ਰਾਜਾ ਰਾਮ ਦੀ ਮੁੱਠੀ-ਚਾਪੀ ਕਰਦੇ ਸਨ। ਭਾਈ ਗੁਰਦਾਸ ਜੀ ਆਪ ਨੂੰ ਗੋਸਾਈ ਰਾਮਾਨੰਦ ਦਾ ਸ਼ਿਸ਼ ਕਹਿੰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਇਹਨਾਂ ਦੀ ਗਿਣਤੀ ਪ੍ਰਸਿੱਧ ਭਗਤਾਂ ਵਿਚ ਕੀਤੀ ਹੈ। ਇਕ ਰਿਵਾਇਤ ਹੈ ਕਿ ਸੈਣ ਜੀ ਇਕ ਦਿਨ ਕੀਰਤਨ ਵਿਚ ਇਤਨੇ ਮਗਨ ਰਹੇ ਕਿ ਰਾਜੇ ਦੀ ਸੇਵਾ ਵਿਚ ਹਾਜ਼ਰ ਨਾ ਹੋ ਸਕੇ। ਦੂਸਰੇ ਦਿਨ ਉਹ ਰਾਜਾ ਤੋਂ ਖਿਮਾਂ ਯਾਚਨਾ ਕਰਨ ਲਈ ਗਏ ਤਾਂ ਰਾਜਾ ਨੇ ਕਿਹਾ ਕਿ ਉਹ ਤਾਂ ਪੂਰੀ ਰਾਤ ਰੋਜ਼ ਵਾਂਗ ਸੇਵਾ ਕਰਦੇ ਰਹੇ।

ਭਗਤ ਜੀ ਦੀ ਸ਼ਰਧਾ-ਭਗਤੀ ਵੇਖਕੇ ਰਾਜੇ ਦਾ ਪੂਰਾ ਪਰਿਵਾਰ ਸੈਣ ਜੀ ਦਾ ਸ਼ਰਧਾਲੂ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਆਪ ਦਾ ਇਕ ਸ਼ਬਦ ਪ੍ਰਭੂ ਦੀ ਸੱਚੀ ਆਰਤੀ ਦੇ ਸਬੰਧ ਵਿਚ ਆਇਆ ਹੈ।

# ਭਗਤ ਪੀਪਾ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਪੀਪਾ ਜੀ |
| ਜਨਮ ਤਾਰੀਖ਼ | : | ੧੪੨੬ ਈ: |
| ਜਨਮ ਅਸਥਾਨ | : | ਗੁਗਰੌਨਗੜ੍ਹ, ਰਾਜਸਥਾਨ। |
| ਪਤਨੀ | : | ਸ੍ਰੀ ਮਤੀ ਸੀਤਾ ਜੀ |
| ਅਕਾਲ ਚਲਾਣਾ | : | ੧੫੬੨ ਈ: |
| ਕੁੱਲ ਬਾਣੀ | : | ੧ ਸ਼ਬਦ |
| ਰਾਗ ਗਿਣਤੀ | : | ੧ ਧਨਾਸਰੀ ਰਾਗ। |

## ਭਗਤ ਪੀਪਾ ਜੀ

ਪੀਪਾ ਭਗਤ ਨੂੰ ਵੀ ਸੁਆਮੀ ਰਾਮਾਨੰਦ ਦੇ ਪ੍ਰਮੁੱਖ ਚੇਲਿਆਂ ਵਿਚ ਗਿਣਿਆ ਜਾਂਦਾ ਹੈ। ਇਹਨਾਂ ਦਾ ਜਨਮ ਸੰਮਤ ੧੪੮੩ (੧੪੨੬ ਈ:) ਦਸਿਆ ਜਾਂਦਾ ਹੈ। ਮੇਵਾੜ ਦੇ ਇਤਿਹਾਸ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ ਪੀਪਾ ਜੀ ਰਾਣਾ ਕੁੰਭਾ ਦੇ ਸਮਕਾਲੀ ਗਗਰੌਨ ਗੜ੍ਹ ਦੇ ਚੌਹਾਨ ਰਾਜਾ ਸਨ। ਕੰਨਿਘਮ ਇਹਨਾਂ ਨੂੰ ਜੈਤਪਾਲ ਦੀ ਚੌਥੀ ਪੀੜ੍ਹੀ ਨਾਲ ਸੰਬੰਧਿਤ ਕਰਦਾ ਹੈ। ਆਪ ਜੀ ਪਹਿਲਾਂ ਦੁਰਗਾ ਭਗਤ ਸਨ, ਫਿਰ ਇਕ ਵੈਸ਼ਨਵ ਸਾਧੂ ਦੀ ਸੰਗਤ ਸਦਕਾ ਵੈਸ਼ਨਵ ਮੱਤ ਵਿਚ ਆ ਗਏ। ਇਹਨਾਂ ਨੇ ਰਾਜ ਭਾਗ ਦਾ ਮੋਹ ਤਿਆਗ ਕੇ



ਆਪਣੀ ਇਸਤ੍ਰੀ ਸੀਤਾ ਸਮੇਤ ਵਿਚਰ ਕੇ ਜੀਵਨ ਬਿਤਾਇਆ। ਦੁਆਰਕਾ ਵਿਚ ਉਹਨਾਂ ਦੀ ਯਾਦਗਾਰ 'ਪੀਪਾ ਵਟ' ਕਰਕੇ ਪ੍ਰਸਿੱਧ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੇਵਲ ਧਨਾਸਰੀ ਰਾਗ ਵਿਚ ਉਹਨਾਂ ਦਾ ਇਕ ਸ਼ਬਦ ਮਿਲਦਾ ਹੈ।

# ਭਗਤ ਭੀਖਨ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਭੀਖਨ ਜੀ |
| ਜਨਮ ਤਾਰੀਖ਼ | : | ੧੪੮੦ ਈ: |
| ਜਨਮ ਅਸਥਾਨ | : | ਪਿੰਡ ਕਾਕੋਰੀ, ਲਖਨਊ, ਉੱਤਰ ਪ੍ਰਦੇਸ਼। |
| ਧਰਮ | : | ਇਸਲਾਮ ਧਰਮ ਦੇ ਧਾਰਣੀ ਸਨ। |
| ਗੁਰ ਮੰਤਰ | : | ਸੱਯਦ ਮੀਰ ਇਬ੍ਰਾਹੀਮ ਜੀ ਪਾਸੋਂ |
| ਅਕਾਲ ਚਲਾਣਾ | : | ੧੫੭੪ ਈ: |
| ਕੁੱਲ ਬਾਣੀ | : | ੨ ਸ਼ਬਦ |
| ਰਾਗ ਗਿਣਤੀ | : | ਸੋਰਠਿ ਰਾਗੁ ਵਿਚੋਂ। |

## ਭਗਤ ਭੀਖਨ ਜੀ

ਭਗਤ ਭੀਖਨ ਲਖਨਊ ਦੇ ਕਾਕੋਰੀ ਨਗਰ ਦਾ ਰਹਿਣ ਵਾਲਾ ਇਕ ਗਯਾਨਵਾਨ ਸੂਫ਼ੀ ਭਗਤ ਸੀ। ਵਿਦਵਾਨਾਂ ਨੇ ਉਹਨਾਂ ਦਾ ਜੀਵਨ ਕਾਲ ੧੪੮੦ ਤੋਂ ੧੫੭੪ ਈ: ਤੱਕ ਮੰਨਿਆ ਹੈ। ਭੀਖਨ ਜੀ ਇਕ ਗ੍ਰਹਿਸਥੀ ਫ਼ਕੀਰ ਸਨ ਅਤੇ ਬਹੁਤ ਹੀ ਪਵਿੱਤ੍ਰ ਜੀਵਨ ਦੇ ਧਾਰਨੀ ਸਨ। ਪਰਮਾਤਮਾ ਦੇ ਸੱਚੇ ਉਪਾਸ਼ਕ ਹੋਣ ਦੇ ਨਾਲ-ਨਾਲ ਉਹ ਵਿਦਵਤਾ ਵਿਚ ਭੀ ਪ੍ਰਬੀਨ ਸਨ।

ਭੀਖਨ ਜੀ ਨੇ ਸ਼ਰੀਅਤ, ਤਰੀਕਤ ਦੇ ਸੂਫ਼ੀ ਮਸਲਿਆਂ ਦਾ ਸਿਧਾਂਤ ਜਾਣਨ ਲਈ ਸੱਯਦ ਮੀਰ ਇਬਰਾਹੀਮ ਤੋਂ ਧਾਰਮਿਕ ਰਹਿਨੁਮਾਈ ਪ੍ਰਾਪਤ ਕੀਤੀ। ਸਾਰੇ ਉਤਰੀ ਭਾਰਤ ਵਿਚ ਉਸ ਸਮੇਂ ਭਗਤੀ ਲਹਿਰ ਦਾ ਗਹਿਰਾ ਪ੍ਰਭਾਵ ਹੋਣ ਕਰਕੇ ਭੀਖਣ ਜੀ ਉੱਤੇ ਭੀ ਇਸ ਦਾ ਅਸਰ ਹੋਇਆ।

ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੋਰਠਿ ਅਧੀਨ ਉਹਨਾਂ ਦੇ ਦੋ ਸ਼ਬਦ ਸੰਕਲਿਤ ਹਨ।

ਇਹਨਾਂ ਸ਼ਬਦਾਂ ਵਿਚ ਪਰਮਾਤਮਾ ਦੇ ਨਾਮ ਸਿਮਰਨ ਨੂੰ ਹੀ ਸਾਰੇ ਰੋਗਾਂ ਦਾ ਦਾਰੂ ਅਤੇ ਜੀਵਨ ਦਾ ਅਸਲ ਆਸਰਾ ਕਿਹਾ ਹੈ। ਇਹਨਾਂ ਸ਼ਬਦਾਂ ਵਿਚੋਂ ਸੂਫ਼ੀ ਰੰਗਤ ਨਹੀਂ ਬਲਕਿ ਭਗਤੀ ਮੱਤ ਦੀ ਝਲਕ ਪੈਂਦੀ ਹੈ।

## ਭਗਤ ਸਧਨਾ ਜੀ ਦਾ ਸੰਖੇਪ ਵੇਰਵਾ

ਜਨਮ : ਭਗਤ ਸਧਨਾ ਜੀ

ਜਨਮ ਤਾਰੀਖ਼ : ੧੧੮੦ ਈ:

ਜਨਮ ਅਸਥਾਨ : ਸੇਹਬਾਨ, ਸੂਬਾ ਸਿੰਧ।

ਕੁੱਲ ਬਾਣੀ : ੧ ਸ਼ਬਦ

ਰਾਗ ਗਿਣਤੀ : ਬਿਲਾਵਲ ਰਾਗੁ ਵਿਚ।

### ਭਗਤ ਸਧਨਾ ਜੀ

ਭਗਤ ਸਧਨਾ ਬਾਰੇ ਕਿਹਾ ਜਾਂਦਾ ਹੈ ਕਿ ਉਹ ਸਿੰਧ ਦੇ ਇਲਾਕੇ ਵਿਚ ਸੇਹਵਾਨ ਦੇ ਵਸਨੀਕ ਸਨ। ਸਧਨਾ ਜੀ ਦਾ ਦੇਹੁਰਾ ਸਰਹਿੰਦ ਨੇੜੇ ਹੈ। ਖਿਆਲ ਕੀਤਾ ਜਾਂਦਾ ਹੈ ਕਿ ਉਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ, ਪ੍ਰੰਤੂ ਕਿਸੇ ਇਤਿਹਾਸਕ ਲਿਖਤ ਤੋਂ ਇਸ ਤੱਥ ਦੀ ਪੁਸ਼ਟੀ ਨਹੀਂ ਹੁੰਦੀ। ਸਧਨਾ ਜੀ ਕਿੱਤੇ ਤੋਂ ਕਸਾਈ ਸਨ ਪਰ ਭਗਤੀ ਭਾਵਨਾ ਕਰਕੇ ਜਦੋਂ ਪੂਰਬਲੇ ਭਲੇ ਸੰਸਕਾਰਾਂ ਦਾ ਉਦੀਮਾਨ ਹੋਇਆ ਤਾਂ ਮਨ ਪਲਟ ਕੇ ਪ੍ਰੇਮਾ-ਭਗਤੀ ਵੱਲ ਰੁਚਿਤ ਹੋਇਆ ਅਤੇ ਸਧਨਾ ਜੀ ਰੱਬ ਦੇ ਪ੍ਰਸਿੱਧ ਭਗਤ ਸਿੱਧ ਹੋਏ।

ਉਹਨਾਂ ਦੇ ਜੀਵਨ ਨਾਲ ਸੰਬੰਧਿਤ ਕਈ ਗਾਥਾਵਾਂ ਅੱਜ ਵੀ ਪ੍ਰਚਲਿਤ ਹਨ। ਕਿਹਾ ਜਾਂਦਾ ਹੈ ਕਿ ਤੀਰਥ ਯਾਤਰਾ ਜਾਂਦਿਆਂ ਇਕ ਵੇਰ ਇਕ ਸੁੰਦਰ ਇਸਤ੍ਰੀ ਨੇ ਉਨ੍ਹਾਂ ਨੂੰ ਆਪਣੇ ਰੂਪ-ਜਾਲ ਵਿਚ ਫਸਾਉਣ ਦੀ ਕੋਸ਼ਿਸ਼ ਕੀਤੀ, ਪਰ ਉਹ ਅਸਫਲ ਰਹੀ। ਇਹ ਸੋਚ ਕੇ ਸ਼ਾਇਦ ਸਧਨਾ ਜੀ ਉਸ ਦੇ ਪਤੀ ਤੋਂ ਡਰਦੇ ਹੋਣ, ਉਸਨੇ ਆਪਣੇ ਪਤੀ ਦੀ ਹੱਤਿਆ ਕਰ ਦਿੱਤੀ। ਜਦੋਂ ਭਗਤ ਜੀ ਫਿਰ ਭੀ ਮੰਦ-ਵਾਸ਼ਨਾ ਤੋਂ ਅਲੇਪ ਰਹੇ ਤਾਂ ਉਸ ਇਸਤ੍ਰੀ ਨੇ ਭਗਤ ਜੀ ਉੱਤੇ ਉਸ ਦਾ ਸਤ ਭੰਗ ਕਰਨ ਅਤੇ ਪਤੀ ਦੀ ਹੱਤਿਆ ਦਾ ਆਰੋਪ ਲਾਇਆ। ਇਹ ਸੁਣਕੇ ਕ੍ਰੋਧਿਤ ਲੋਕਾਂ ਨੇ ਭਗਤ ਜੀ ਨੂੰ ਕੈਦ ਕਰਕੇ ਉਨ੍ਹਾਂ ਦੇ ਹੱਥ ਕੱਟ ਦਿੱਤੇ, ਪਰ ਸਧਨਾ ਜੀ ਦੇ ਸੱਚੇ ਆਚਰਣ ਅਤੇ ਈਸ਼ਵਰ ਭਗਤੀ ਕਰਕੇ ਉਨ੍ਹਾਂ ਦੇ ਹੱਥ ਫਿਰ ਠੀਕ ਹੋ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਬਿਲਾਵਲ ਵਿਚ ਉਨ੍ਹਾਂ ਦਾ ਇਕੋ ਇਕ ਸ਼ਬਦ ਹੈ। ਸਿੱਖ



ਵਿਦਵਾਨ ਟੀਕਾਕਾਰਾਂ ਦਾ ਕਥਨ ਹੈ ਕਿ ਕਾਜ਼ੀਆਂ ਦੇ ਪ੍ਰਭਾਵ ਥੱਲੇ ਬਾਦਸ਼ਾਹ ਨੇ ਸਧਨਾ ਜੀ ਨੂੰ ਬੁਰਜ ਵਿਚ ਚਿਣਨ ਦਾ ਹੁਕਮ ਦਿੱਤਾ ਤਾਂ ਸਧਨਾ ਜੀ ਨੇ ਗੁਰ ਸ਼ਬਦ ਰਾਹੀਂ ਪਰਮੇਸ਼ਰ ਨੂੰ ਅਰਾਧਿਆ।

## ਭਗਤ ਪਰਮਾਨੰਦ ਜੀ ਦਾ ਸੰਖੇਪ ਵੇਰਵਾ

ਨਾਮ : ਭਗਤ ਪਰਮਾਨੰਦ ਜੀ

ਜਨਮ ਤਾਰੀਖ਼ : ੧੪੮੩ ਈ:

ਜਨਮ ਅਸਥਾਨ : ਕਨੌਜ, ਮਹਾਂਰਾਸ਼ਟਰ।

ਜਾਤ : ਬ੍ਰਾਹਮਣ ਸਨ

ਗੁਰ ਮੰਤਰ : ਸੁਆਮੀ ਬਲਭਾਚਾਰਯ ਜੀ ਪਾਸੋਂ।

ਅਕਾਲ ਚਲਾਣਾ : ੧੫੯੩ ਈ:

ਕੁਲ ਬਾਣੀ : ੧ ਸ਼ਬਦ।

ਰਾਗ ਗਿਣਤੀ : ਸਾਰੰਗ ਰਾਗ ਵਿੱਚ।

### ਭਗਤ ਪਰਮਾਨੰਦ ਜੀ

ਭਗਤ ਪਰਮਾਨੰਦ ਜੀ ਬਾਰੇ ਕੁਝ ਵਿਦਵਾਨਾਂ ਦਾ ਮੱਤ ਹੈ ਕਿ ਪਰਮਾਨੰਦ ਦਾਸ (ਜਨਮ ੧੪੮੩ ਈ:) ਕਾਨਕੁਰਜ ਬਾਰਸੀ ਬ੍ਰਾਹਮਣ ਸਨ ਅਤੇ ਕਨੌਜ ਦੇ ਰਹਿਣ ਵਾਲੇ ਸਨ ਪਰ ਕਈ ਵਿਦਵਾਨ ਪਰਮਾਨੰਦ ਨੂੰ ਜ਼ਿਲ੍ਹਾ ਸ਼ੋਲ੍ਹਾਪੁਰ (ਮਹਾਂਰਾਸ਼ਟਰ) ਦਾ ਨਿਵਾਸੀ ਦੱਸਦੇ ਹਨ। ਪਰਮਾਨੰਦ ਨੇ ਸੁਆਮੀ ਵੱਲਭਾਚਾਰਯ ਤੋਂ ਸਿਖਿਆ ਪ੍ਰਾਪਤ ਕੀਤੀ ਅਤੇ ਪੁੱਜੇ ਹੋਏ ਵੈਸ਼ਨਵ ਭਗਤ ਹੋਣ ਦੇ ਨਾਲ ਹੀ ਉਹ ਬ੍ਰਜਭਾਸ਼ਾ ਦੇ ਪ੍ਰਸਿੱਧ ਕਵੀ ਭੀ ਹੋਏ। ਉਹਨਾਂ ਦੇ ਪਦੇ 'ਪਰਮਾਨੰਦ ਸਾਗਰ' ਨਾਮੀ ਗ੍ਰੰਥ ਵਿਚ ਸੰਕਲਿਤ ਹਨ। ਹੋ ਸਕਦਾ ਹੈ ਕਿ ਕ੍ਰਿਸ਼ਨ ਉਪਾਸ਼ਕ ਪਰਮਾਨੰਦ ਹੋਰ ਕਈ ਸਰਗੁਣ ਉਪਾਸ਼ਕ ਭਗਤਾਂ ਵਾਂਗ ਇਹ ਭੀ ਲੰਬੀ ਸਾਧਨਾ ਅਤੇ ਆਤਮਿਕ ਵਿਕਾਸ ਪਿਛੋਂ ਨਿਰਗੁਣ ਭਗਤੀ ਦੇ ਮਾਧਿਅਮ ਨਾਲ ਪਰਮ ਸੱਤਾ ਵਿਚ ਅਭੇਦ ਹੋਇਆ ਹੋਵੇ।

ਗੁਰੂ ਗ੍ਰੰਥ ਸਾਹਿਬ ਵਿਚ ਪਰਮਾਨੰਦ ਜੀ ਦਾ ਰਾਗ ਸਾਰੰਗ ਵਿਚ ਇਕ ਸ਼ਬਦ ਹੈ।

# ਭਗਤ ਸੂਰਦਾਸ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਸੂਰਦਾਸ ਜੀ |
| ਜਨਮ ਤਾਰੀਖ਼ | : | ੧੫੨੯ ਈ: |
| ਜਨਮ ਅਸਥਾਨ | : | ਕਾਂਸੀ ਦੇ ਨੇੜੇ |
| ਪਿਤਾ | : | ਪਿਤਾ ਪੰਡਿਤ ਰਵਿਦਾਸ ਜੀ |
| ਜਾਤ | : | ਬ੍ਰਾਹਮਣ ਸਨ। |
| ਕੁੱਲ ਬਾਣੀ | : | ਇੱਕ ਪੰਗਤੀ ਹੈ। |
| ਰਾਗੁ ਗਿਣਤੀ | : | ਸਾਰੰਗ ਵਿਚੋਂ। |
| ਅਕਾਲ ਚਲਾਣਾ | : | ਕਾਂਸ਼ੀ ਉਤਰ ਪ੍ਰਦੇਸ਼ ਵਿਚ |

## ਭਗਤ ਸੂਰਦਾਸ ਜੀ

ਭਗਤ ਸੂਰਦਾਸ ਜੀ ਦਾ ਜਨਮ ੧੫੨੯ ਈ: ਵਿਚ ਬ੍ਰਾਹਮਣ ਪਰਿਵਾਰ ਵਿਚ ਹੋਇਆ ਅਤੇ ਪਹਿਲਾਂ ਇਨ੍ਹਾਂ ਦਾ ਨਾਮ ਮਦਨ ਮੋਹਨ ਸੀ, ਪਰ ਮਗਰੋਂ ਸੂਰਦਾਸ ਨਾਮ ਨਾਲ ਪ੍ਰਸਿੱਧ ਹੋਏ। ਅਕਬਰ ਨੇ ਇਹਨਾਂ ਨੂੰ ਅਵਧ ਦੇ ਇਲਾਕੇ ਵਿਚ ਸੰਦੀਲਾ ਦਾ ਹਾਕਮ ਥਾਪਿਆ ਅਤੇ ਉਹ ਮਾਮਲਾ ਉਗਰਾਹ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਂਦੇ ਸਨ। ਸੰਤ-ਸੁਭਾਅ ਅਤੇ ਦਾਨੀ ਬਿਰਤੀ ਹੋਣ ਕਰਕੇ ਉਹ ਲੇਖੇ-ਜੋਖੇ ਦੀ ਬਹੁਤ ਪ੍ਰਵਾਹ ਨਹੀਂ ਸੀ ਕਰਦੇ। ਬਾਦਸ਼ਾਹ ਕੋਲ ਇਸ ਲਾਪਰਵਾਹੀ ਦੀ ਸ਼ਿਕਾਇਤ ਹੋਈ ਤਾਂ ਕੰਮਕਾਰ ਛੱਡ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਇੱਕ ਪੰਗਤੀ ਹੈ : "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥

# ਭਗਤ ਬੇਣੀ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਬੇਣੀ ਜੀ। |
| ਜਨਮ ਤਾਰੀਖ਼ | : | ੧੫ਵੀਂ ਸਦੀ ਵਿੱਚ। |
| ਜਨਮ ਅਸਥਾਨ | : | ਪਿੰਡ ਆਸਨੀ ਮੱਧ ਪ੍ਰਦੇਸ਼। |
| ਜਾਤ | : | ਬ੍ਰਾਹਮਣ। |
| ਕੁੱਲ ਬਾਣੀ | : | ੩ ਸ਼ਬਦ |
| ਰਾਗ ਗਿਣਤੀ | : | ੩ ਰਾਗਾਂ ਵਿਚੋਂ। |



## ਭਗਤ ਬੇਣੀ ਜੀ

ਭਗਤ ਬੇਣੀ ਜੀ ਦੇ ਜੀਵਨ ਹਾਲਾਤ ਉਪਲਬਧ ਨਹੀਂ ਹੁੰਦੇ, ਇਸ ਕਰਕੇ ਉਨ੍ਹਾਂ ਦੇ ਸਮੇਂ ਅਤੇ ਸਥਾਨ ਬਾਰੇ ਨਿਸ਼ਚਿਤ ਤੌਰ ਤੇ ਕੁਝ ਕਹਿਣਾ ਕਠਿਨ ਹੈ। ਆਮ ਖ਼ਿਆਲ ਹੈ ਕਿ ਉਹ ੧੫ਵੀਂ ਸਦੀ ਵਿਚ ਹੋਏ ਹੋਣਗੇ। ਕਿਹਾ ਜਾਂਦਾ ਹੈ ਕਿ ਜੀਵਨ ਨਿਰਵਾਹ ਲਈ ਲੋੜੀਂਦੇ ਸਾਧਨਾਂ ਦਾ ਆਭਾਵ ਹੁੰਦਿਆਂ ਭੀ ਉਹ ਇਕ ਪਰਮੇਸ਼ਰ 'ਤੇ ਟੇਕ ਰੱਖਕੇ ਸਬਰ ਅਤੇ ਸੰਤੋਖ ਵਿਚ ਦਿਨ ਗੁਜ਼ਾਰਦੇ ਸਨ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਭਗਤ ਬੇਣੀ ਜੀ ਇਕਾਂਤ ਵਾਸ ਲੈ ਕੇ ਪ੍ਰਭੂ-ਭਗਤੀ ਵਿਚ ਮਗਨ ਰਹਿੰਦੇ ਹਨ ਅਤੇ ਜਦੋਂ ਘਰ ਆਇਆਂ ਨੂੰ ਕੋਈ ਪੁੱਛਦਾ ਤਾਂ ਕਹਿ ਦਿੰਦੇ ਕਿ ਰਾਜ ਦਰਬਾਰ ਵਿਚ ਨੌਕਰੀ ਕਰਕੇ ਆਇਆ ਹਾਂ। ਬੇਣੀ ਜੀ ਦੇ ਭਗਤੀ ਭਾਵ ਤੋਂ ਪ੍ਰਸੰਨ ਹੋ ਕੇ, ਭਗਵਾਨ ਰਾਜੇ ਦੇ ਰੂਪ ਵਿਚ ਘਰ ਆ ਕੇ ਧਨ-ਪਦਾਰਥ ਦੇ ਜਾਂਦੇ।

ਗੁਰੂ ਗ੍ਰੰਥ ਸਾਹਿਬ ਦੇ ਸਿਰੀ ਰਾਗੁ ਅਤੇ ਰਾਮਕਲੀ ਤੇ ਪ੍ਰਭਾਤੀ ਰਾਗਾਂ ਵਿਚ ਉਹਨਾਂ ਦਾ ਇਕ-ਇਕ ਸ਼ਬਦ ਹੈ। ਇਨ੍ਹਾਂ ਸ਼ਬਦਾਂ ਵਿਚ ਬੇਣੀ ਨੇ ਬ੍ਰਾਹਮਣੀ ਧਰਮ ਦੇ ਕਰਮ ਕਾਂਡਾਂ ਅਤੇ ਯੋਗ-ਮੱਤ ਦੀ ਸਖ਼ਤ ਨਿਖੇਧੀ ਕੀਤੀ ਹੈ।

# ਭਗਤ ਫ਼ਰੀਦ ਜੀ ਦਾ ਸੰਖੇਪ ਵੇਰਵਾ

| | | |
|---|---|---|
| ਨਾਮ | : | ਭਗਤ ਫ਼ਰੀਦ ਜੀ |
| ਜਨਮ ਤਾਰੀਖ਼ | : | ੧੧੭੩ ਈ: |
| ਜਨਮ ਅਸਥਾਨ | : | ਪਿੰਡ ਖੋਤਵਾਲ, ਚਾਵਲੀ ਮੁਸੈਖਕ, ਜ਼ਿਲ੍ਹਾ ਮੁਲਤਾਨ |
| ਮਾਤਾ | : | ਮਾਤਾ ਕੁਰਸਮ (ਮਰੀਅਮ) ਜੀ |
| ਪਿਤਾ | : | ਸ਼ੇਖ਼ ਜਮਾਲਦੀਨ ਜੀ |
| ਗੁਰ ਮੰਤਰ | : | ਕੁਤਬਦੀਨ ਬਖ਼ਤਿਆਰ ਕਾਕੀ |
| ਅਕਾਲ ਚਲਾਣਾ | : | ੧੨੬੬ ਈ: |
| ਕੁੱਲ ਬਾਣੀ | : | ੧੧੬ ਸ਼ਬਦ ਸਲੋਕ |
| ਰਾਗੁ ਗਿਣਤੀ | : | ੨ ਰਾਗਾਂ ਵਿਚ। |

# ਭਗਤ ਸ਼ੇਖ਼ ਫ਼ਰੀਦ ਜੀ

ਬਾਬਾ ਫ਼ਰੀਦ ਜੀ ਉਹਨਾਂ ਸੂਫ਼ੀ ਸੰਤਾਂ ਵਿਚੋਂ ਸਨ, ਜਿੰਨ੍ਹਾਂ ਨੇ ਆਪਣੇ ਆਤਮਕ ਪ੍ਰਭਾਵ ਨਾਲ ਅਨੇਕਾਂ ਨੂੰ ਰੱਬ ਦੀ ਬੰਦਗੀ ਵੱਲ ਲਾਇਆ। ਉਹਨਾਂ ਦੇ ਨਿਮਰ ਸੁਭਾਅ ਅਤੇ ਰਸ ਭਰਪੂਰ ਵਿਅਕਤਿਤਵ ਦੀ ਮਧੁਰਤਾ ਨੇ ਮਨੁੱਖੀ ਉੱਚਤਾ ਦੇ ਨੈਤਿਕ ਮਾਨਦੰਡ ਥਾਪੇ।

ਸ਼ੇਖ਼ ਫ਼ਰੀਦ ਦੀਨ ਮਸਊਦ ਸ਼ੱਕਰਗੰਜ ਦਾ ਜਨਮ ਇਸਲਾਮ ਦੇ ਦੂਜੇ ਖ਼ਲੀਫ਼ੇ ਹਜ਼ਰਤ ਉਮਰ ਦੇ ਵੰਸ਼ ਵਿਚ ਸ਼ੇਖ਼ ਜਲਾਲੁਦੀਨ ਸੁਲੇਮਾਨ ਦੇ ਘਰ ੧੧੭੩ ਈ: ਨੂੰ ਪਿੰਡ ਖੋਤਵਾਲ (ਚਾਵਲੀ ਮਸ਼ਾਯਖ) ਵਿਖੇ ਮਰਿਯਮ (ਕੁਰਸਮ) ਦੇ ਉਦਰ ਤੋਂ ਹੋਇਆ। ਆਪ ਜੀ ਦੀ ਮਾਤਾ ਦੇ ਧਾਰਮਿਕ ਜੀਵਨ ਦੀ ਨਿਰਮਲਤਾ ਨੇ ਫ਼ਰੀਦ ਜੀ ਦੇ ਭਗਤੀ ਭਾਵ ਦਾ ਨਿਰਮਾਣ ਕਰਨ ਵਿਚ ਵੱਡਾ ਯੋਗਦਾਨ ਪਾਇਆ। ਫ਼ਰੀਦ ਜੀ ਨੂੰ ਛੋਟੀ ਉਮਰ ਵਿਚ ਉਹਨਾਂ ਦੀ ਮਾਤਾ ਸ਼ੱਕਰ ਦਾ ਲਾਲਚ ਦੇ ਕੇ ਨਮਾਜ਼ ਲਈ ਉਤਸ਼ਾਹਿਤ ਕਰਦੀ ਸੀ। ਘਰ ਦੇ ਧਾਰਮਿਕ ਵਾਤਾਵਰਣ ਕਾਰਨ ਫ਼ਰੀਦ ਜੀ ਨੇ ਛੋਟੀ ਉਮਰੇ ਕੁਰਾਨ ਮਜੀਦ ਜ਼ੁਬਾਨੀ ਯਾਦ ਕਰ ਲਈ। ਉਹ ਆਪਣੇ ਮਾਤਾ-ਪਿਤਾ ਨਾਲ ਛੋਟੀ ਆਯੂ ਵਿਚ ਮੱਕੇ ਦੇ ਹੱਜ ਲਈ ਗਏ।

ਫ਼ਰੀਦ ਜੀ ਖ਼ੁਆਜਾ ਬਖ਼ਤਯਾਰ ਕਾਕੀ ਦੇ ਮੁਰੀਦ ਸਨ ਅਤੇ ਇਸ ਨੇਕ ਮੁਰਸ਼ਿਦ ਦੀ ਆਗਿਆ ਅਨੁਸਾਰ ਉਹਨਾਂ ਨੇ ਕਰੜੀ ਸਾਧਨਾ ਕੀਤੀ। ਭੁੱਲੀ ਭਟਕੀ ਲੋਕਾਈ ਨੂੰ ਖ਼ੁਦਾ ਦੇ ਰਾਹ ਤੋਰਨ ਲਈ ਉਹਨਾਂ ਪ੍ਰਚਾਰ ਹਿੱਤ ਭ੍ਰਮਣ ਵੀ ਕੀਤਾ ਅਤੇ ਕੁਝ ਸਮਾਂ ਵਾਰਧਾ ਟਿਕੇ ਰਹੇ। ਜੀਵਨ ਦਾ ਬਹੁਤ ਹਿੱਸਾ ਉਹਨਾਂ ਅਜੋਧਨ ਵਿਚ ਬਿਤਾਇਆ, ਜੋ ਬਾਅਦ ਵਿਚ ਪਾਕਪਟਨ ਦੇ ਨਾਮ ਨਾਲ ਪ੍ਰਸਿੱਧ ਹੋਇਆ। ਆਪ ਜੀ ਦੀ ਜਗ੍ਹਾ ਅਜਮੇਰ ਵਿਚ ਵੀ ਹੈ ਜਿੱਥੇ ਬਹੁਤ ਭਗਤੀ ਕੀਤੀ ਦਸੀ ਹੈ।

ਫ਼ਰੀਦ ਜੀ ਦੀ ਇਕ ਸ਼ਾਦੀ ਨਾਸਿਰੁੱਦੀਨ ਮਹਿਮੂਦ ਬਾਦਸ਼ਾਹ ਦੀ ਪੁੱਤਰੀ ਹਜ਼ਬਰਾ ਨਾਲ ਹੋਈ, ਜਿਸ ਨੂੰ ਉਹਨਾਂ ਨੇ ਦਰਵੇਸ਼ੀ ਲਿਬਾਸ ਪਹਿਨ ਕੇ ਆਪਣੇ ਨਾਲ ਰੱਖਿਆ। ਉਹਨਾਂ ਦੀਆਂ ਤਿੰਨ ਹੋਰ ਪਤਨੀਆਂ ਸਨ। ਉਹਨਾਂ ਦੇ ਪੰਜ ਪੁੱਤਰ ਅਤੇ ਤਿੰਨ ਪੁੱਤਰੀਆਂ ਸਨ। ੧੨੬੬ ਈ: ਵਿਚ ਫ਼ਰੀਦ ਜੀ ਦਾ ਦਿਹਾਂਤ ਹੋਇਆ। ਪਰ ਕਈ ਵਿਦਵਾਨਾਂ ਨੇ ਉਹਨਾਂ ਦੀ ਕੁਲ ਆਯੂ ੧੨੦ ਸਾਲ ਸਵੀਕਾਰ ਕੀਤੀ ਹੈ। ਇੰਝ ਦਿਹਾਂਤ ੧੨੯੩ ਈ: ਵਿਚ ਹੋਇਆ ਮੰਨਿਆ ਗਿਆ ਹੈ। ਉਹਨਾਂ ਦੀ ਗੱਦੀ ਉਤੇ ਦੀਵਾਨ ਬਦਰੁਦੀਨ ਸੁਲੈਮਾਨ ਬੈਠਾ ਪਰ ਇਹ ਵੀ ਸਵੀਕਾਰ ਕੀਤਾ ਗਿਆ ਹੈ ਕਿ ਅੰਤ ਸਮੇਂ ਉਹਨਾਂ ਆਪਣਾ ਮੁਸੱਲਾ ਅਤੇ ਤਸਬੀ ਸੱਯਦ ਮੁਹੰਮਦ ਕਿਰਮਾਨੀ ਦੇ ਹੱਥ ਹਜ਼ਰਤ ਨਿਜ਼ਾਮੁਦੀਨ ਔਲੀਆ ਨੂੰ ਸੌਂਪੇ ਸਨ।

ਫ਼ਰੀਦ ਜੀ ਮਹਾਨ ਵਿਦਵਾਨ, ਉੱਚੇ ਤਿਆਗੀ, ਪਰਮ ਤਪੱਸਵੀ ਅਤੇ ਕਰਤਾਰ ਦੇ ਅਨਿੰਨ ਉਪਾਸ਼ਕ ਸਨ। ਉਹਨਾਂ ਦੇ ਜੀਵਨ ਵਿਚੋਂ ਡੁਲ੍ਹ ਡੁਲ੍ਹ ਪੈਂਦੀ ਨਿਮਰਤਾ ਅਤੇ ਮਿਠਾਸ



ਕਰਕੇ ਉਹਨਾਂ ਨੂੰ ਸ਼ੱਕਰਗੰਜ ਕਹਿਕੇ ਯਾਦ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ੧੧੬ ਸਲੋਕ ਅਤੇ ਆਸਾ ਅਤੇ ਸੂਹੀ ਰਾਗਾਂ ਵਿਚ ਦੋ-ਦੋ ਸ਼ਬਦ ਦਰਜ ਕੀਤੇ ਮਿਲਦੇ ਹਨ। ਉਨ੍ਹਾਂ ਆਪਣੀ ਰਚਨਾ ਵਿਚ ਕਿਹਾ ਹੈ ਕਿ ਜਿਸ ਦੇ ਹਿਰਦੇ ਵਿਚ ਰਬੀ ਮੁਹੱਬਤ ਪੈਦਾ ਹੋਈ ਹੈ, ਉਹੋ ਹੀ ਸੱਚਾ ਇਨਸਾਨ ਹੈ-

***ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥***

(ਪੰਨਾ ੪੮੮)

★★★

# ਸਤਾਰ੍ਹਾਂ ਭੱਟਾਂ ਦੀ ਗਿਣਤੀ ਦਾ ਸ਼ਿਜਰਾ

੧. ਭੱਟ ਕੱਲ੍ਹ ਜੀ

੨. ਭੱਟ ਕੱਲ੍ਹਸਹਾਰ ਜੀ

੩. ਭੱਟ ਟਲ੍ਹ ਜੀ

੪. ਭੱਟ ਜਾਲਪ ਜੀ

੫. ਭੱਟ ਜਲ੍ਹ ਜੀ

੬. ਭੱਟ ਕੀਰਤ ਜੀ

੭. ਭੱਟ ਸਲ੍ਹ ਜੀ

੮. ਭੱਟ ਭਲ੍ਹ ਜੀ

੯. ਭੱਟ ਨਲ੍ਹ ਜੀ

੧੦. ਭੱਟ ਭਿਖਾ ਜੀ

੧੧. ਭੱਟ ਜਲਣ ਜੀ

੧੨. ਭੱਟ ਦਾਸ ਜੀ

੧੩. ਭੱਟ ਗਯੰਦ ਜੀ

੧੪. ਭੱਟ ਗੰਗਾ ਜੀ

੧੫. ਭੱਟ ਮਥਰਾ ਜੀ

੧੬. ਭੱਟ ਬਲ੍ਹ ਜੀ

੧੭. ਭੱਟ ਹਰਬੰਸ ਜੀ



# ਗਿਆਰ੍ਹਾਂ ਭੱਟਾਂ ਦੀ ਗਿਣਤੀ ਦਾ ਸ਼ਿਜਰਾ

੧. ਭੱਟ ਕੱਲ੍ਹਸਹਾਰ ਜੀ

੨. ਭੱਟ ਜਾਲਪ ਜੀ

੩. ਭੱਟ ਕੀਰਤ ਜੀ

੪. ਭੱਟ ਭਿਖਾ ਜੀ

੫. ਭੱਟ ਸਲ੍ਹ ਜੀ

੬. ਭੱਟ ਭਲ੍ਹ ਜੀ

੭. ਭੱਟ ਨਲ੍ਹ ਜੀ

੮. ਭੱਟ ਗਯੰਦ ਜੀ

੯. ਭੱਟ ਮਥਰਾ ਜੀ

੧੦. ਭੱਟ ਬਲ੍ਹ ਜੀ

੧੧. ਭੱਟ ਹਰਬੰਸ ਜੀ

ਭੱਟਾਂ ਦੇ ਸਵੱਈਆਂ ਬਾਰੇ ਭਾਈ ਕਾਨ੍ਹ ਸਿੰਘ ਨਾਭਾ 'ਭੱਟ' ਸ਼ਬਦ ਸੰਸਕ੍ਰਿਤ ਨਾ ਮੰਨਦੇ ਹੋਏ ਇਸ ਦੀ ਪਰਿਭਾਸ਼ਾ "ਉਸਤਤਿ ਪੜ੍ਹਨ ਵਾਲਾ ਕਵੀ, ਰਾਜ ਦਰਬਾਰ ਵਿਚ ਰਾਜਾ ਅਤੇ ਯੋਧਿਆਂ ਦਾ ਯਸ਼ ਕਹਿਣ ਵਾਲਾ, ਦੇਵਗਯਾਤਾ ਪੰਡਿਤ, ਪੰਜਾਂ ਸਤਿਗੁਰਾਂ ਦੀ ਮਹਿਮਾ ਕਰਨ ਵਾਲੇ ਭੱਟ ਜਿਨ੍ਹਾਂ ਦੀ ਬਾਣੀ ਭੱਟਾਂ ਦੇ ਸਵੱਈਏ ਨਾਮ ਤੋਂ ਪ੍ਰਸਿੱਧ ਹੈ" ਦੇ ਨਾਵਾਂ ਨਾਲ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦੀ ਭੱਟ-ਬਾਣੀ ਵੀ ਪਹਿਲੇ ਪੰਜ ਗੁਰੂਆਂ ਦੀ ਉਪਮਾ ਹੈ। ਇਹ ਭੱਟ ਕੌਣ ਸਨ, ਕਿੰਨੇ ਸਨ, ਕਿੱਥੋਂ ਆਏ ਸਨ, ਇਹ ਅਜਿਹੇ ਪ੍ਰਸ਼ਨ ਹਨ ਜਿਨ੍ਹਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਚਲਿਆ ਆ ਰਿਹਾ ਹੈ। ਚੂੜਾ ਮਣੀ ਭਾਈ ਸੰਤੋਖ ਸਿੰਘ ਨੇ ਤਾਂ ਇਨ੍ਹਾਂ ਭੱਟਾਂ ਨੂੰ ਚਾਰੇ ਵੇਦਾਂ ਅਤੇ ਬ੍ਰਹਮਾ ਦਾ ਅਵਤਾਰ ਮੰਨਿਆ ਹੈ। ਗਿਆਨੀ ਨਰੈਣ ਸਿੰਘ ਮਾਰਤੰਡ ਅਤੇ ਫਰੀਦਕੋਟੀ ਟੀਕਾ ਕਰਤਾ ਨੇ ਤੇ ਸੰਪ੍ਰਦਾਈ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਮੀਰ ਭੰਡਾਰ ਦੀ ਦਸਮੀ ਪੋਥੀ ਅੰਦਰ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਤੇ ਸੰਪ੍ਰਦਾਈ ਗੁਰਬਾਣੀ ਪਾਠ ਦਰਸ਼ਨ ਤੇ ਦਰਪਨ ਵਲੋਂ ਦਮਦਮੀ ਟਕਸਾਲ ਨੇ ਇਹ

ਲਿਖਿਆ ਹੈ ਕਿ ਬ੍ਰਹਮਾ ਤੇ ਵੇਦਾਂ ਨੂੰ ਮਾਨ ਹੋ ਗਿਆ ਕਿ ਸਾਥੋਂ ਬਿਨਾਂ ਸੰਸਾਰ ਵਿਚ ਕੋਈ ਮਰਯਾਦਾ ਨਹੀਂ ਚਲਾ ਸਕਦਾ ਤਾਂ ਕਰਤਾ ਪੁਰਖ ਨੇ ਹੰਕਾਰ ਮੇਟਣ ਵਾਸਤੇ ਕਿਹਾ ਮਾਤ ਲੋਕ ਵਿਚ ਜਾ ਕੇ ਜਨਮ ਧਾਰੋ ਤਾਂ ਜਨਮ ਧਾਰੇ ਸਨ। ਕਈਆਂ ਇਸ ਪ੍ਰਕਾਰ ਭੀ ਲਿਖਿਆ ਹੈ ਕਿ ਇਕ ਵਾਰ ਵਿਸ਼ਨੂੰ ਜੀ ਬ੍ਰਹਮਾ ਜੀ ਦੀ ਸਭਾ ਵਿਚ ਗਏ ਤਾਂ ਬ੍ਰਹਮਾ ਜੀ ਨੇ ਤੇ ਵੇਦਾਂ ਨੇ ਖੜੇ ਹੋ ਕੇ ਉਨ੍ਹਾਂ ਦਾ ਆਦਰ-ਮਾਣ ਨਾ ਕੀਤਾ। ਵਿਸ਼ਨੂੰ ਜੀ ਨੇ ਇਸ ਘਟਨਾ ਨੂੰ ਮਰਯਾਦਾ ਦਾ ਉਲੰਘਣ ਅਤੇ ਬ੍ਰਹਮਾ ਤੇ ਵੇਦਾਂ ਨੂੰ ਹੰਕਾਰੀ ਮੰਨਦਿਆਂ ਸਰਾਪ ਦੇ ਦਿੱਤਾ ਕਿ ਤੁਸੀਂ ਏਥੋਂ ਡਿੱਗ ਕੇ ਮਾਤਲੋਕ ਵਿਚ ਜਨਮ ਧਾਰੋ। ਸਰਾਪੇ ਜਾਣ 'ਤੇ ਬ੍ਰਹਮਾ ਜੀ ਅਤੇ ਚਾਰੇ ਵੇਦਾਂ ਨੇ ਆਪਣੇ ਉਧਾਰ ਦੀ ਬੇਨਤੀ ਕੀਤੀ ਤਾਂ ਵਿਸ਼ਨੂੰ ਜੀ ਨੇ ਦੱਸਿਆ ਕਿ ਕਲਜੁਗ ਵਿਚ ਗੁਰੂ ਨਾਨਕ ਦੇ ਪੰਜਵੇਂ ਸਰੂਪ ਵਿਚ ਤੁਹਾਡਾ ਕਲਿਆਣ ਕਰਨਗੇ। ਇਸ ਤਰ੍ਹਾਂ ਚਾਰੇ ਵੇਦਾਂ ਸਮੇਤ ਬ੍ਰਹਮਾ ਜੀ ਤੋਂ ੧੭ ਭੱਟਾਂ ਨੇ ਅਵਤਾਰ ਧਾਰਿਆ। ਸੂਰਜ ਪ੍ਰਕਾਸ਼ ਵਿੱਚ ਇਸ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਗਿਆ ਹੈ :

ਇਕ ਇਕ ਵੇਦ ਚਤੁਰ ਵਪੁ ਧਾਰੇ
ਪ੍ਰਗਟ ਨਾਮ ਤਿਨ ਕਹੋ ਅਸੰਸ।
ਪੂਰਵ ਸਾਮਵੇਦ ਕੇ ਇਹ ਭੇ
ਮਥੁਰਾ, ਜਾਲਪ, ਬਲ, ਹਰਿਬੰਸ।
ਪੁਨਿ ਰਿਗਵੇਦ ਕਲਯ, ਜਲ, ਨਲ ਤ੍ਰੈ
ਕਲਸਹਾਰ ਚੌਥੇ ਗਿਨਿ ਅੰਸ।
ਭਏ ਯਜੁਰ ਕੇ ਟਲਯ, ਸਲਯ ਪੁਨਿ
ਜਲਯ, ਭਲਯ, ਉਪਜੈ ਦਿਜਬੰਸ।
ਬਹੁਰ, ਅਥਰਬਣ, ਦਾਸਰੁ ਕੀਰਤਿ,
ਗਨਿ ਗਯੰਦ, ਸਦਰੰਗ ਸੁਚਾਰ।
ਕਮਲਾਸਨ ਕੋ ਭਿਖਾ ਨਾਮ ਸੁ
ਇਹ ਸਭ ਤੇ ਭਾ ਅਧਿਕ ਉਦਾਰ।

(ਗੁਰ ਪ੍ਰ: ਸੂ: ਸ: ਰਾਸਿ ੩, ਅੰਸੂ ੪੮)



੧. ਸਾਮਵੇਦ : ਮਥੁਰਾ, ਜਾਲਪ, ਬਲ, ਹਰਬੰਸ।

੨. ਰਿਗਵੇਦ : ਜਲ, ਨਲ, ਕਲ, ਕਲਸਹਾਰ।

੩. ਯਜੁਰਵੇਦ : ਟੱਲ, ਸਲਯ, ਜਲਯ ਅਤੇ ਭਲਯ।

੪. ਅਥਰਬਣ ਵੇਦ : ਦਾਸ, ਕੀਰਤ, ਗਯੰਦ ਤੇ ਸਦਰੰਗ।

੫. ਅਤੇ ਬ੍ਰਹਮਾ ਤੋਂ : ਭਿਖਾ

ਏਥੇ ਹੀ ਬਸ ਨਹੀਂ, ਪੰਡਤ ਕਰਤਾਰ ਸਿੰਘ ਦਾਖਾ ਇਨ੍ਹਾਂ ਭੱਟਾਂ ਦੀ ਗਿਣਤੀ ੧੯, ਡਾ: ਟਰੰਪ ੨੦, ਭਾ. ਕਾਹਨ ਸਿੰਘ ਤੇ ਭਾਈ ਵੀਰ ਸਿੰਘ ੧੭ ਦੱਸਦੇ ਹਨ। ਪਰ ਪ੍ਰੋਫੈਸਰ ਸਾਹਿਬ ਸਿੰਘ ਅਤੇ ਪ੍ਰਿੰਸੀਪਲ ਨਿਰੰਜਨ ਸਿੰਘ ਨੇ ਇਨ੍ਹਾਂ ਭੱਟਾਂ ਦੀ ਗਿਣਤੀ ਗਿਆਰ੍ਹਾਂ, ਪ੍ਰੋ: ਤੇਜਾ ਸਿੰਘ ਤੇ ਡਾ: ਮਨਮੋਹਨ ਸਹਿਗਲ ਨੇ ਵੀ ਏਹੋ ਗਿਣਤੀ ਦੱਸੀ ਹੈ।

ਇਨ੍ਹਾਂ ਭੱਟਾਂ ਦੀ ਸ੍ਵੈ-ਰਚਨਾ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਇਹ ਸਾਰੇ ਭੱਟ ਪੂਰਨ ਤੇ ਕਾਮਲ ਗੁਰੂ ਦੀ ਭਾਲ ਵਿਚ ਭਟਕਦੇ ਹੋਏ ਗੁਰੂ ਨਾਨਕ ਦੀ ਗੱਦੀ 'ਤੇ ਪੰਜਵੇਂ ਰੂਪ ਵਿਚ ਬਿਰਾਜਮਾਨ ਹੋਏ ਗੁਰੂ ਅਰਜਨ ਦੇਵ ਜੀ ਕੋਲ ਪੁੱਜੇ। ਇਨ੍ਹਾਂ ਭੱਟਾਂ ਵੱਲੋਂ ਗੁਰੂ ਜੀ ਦੇ ਦਰਸ਼ਨ-ਦੀਦਾਰ ਅਤੇ ਵਿਚਾਰ-ਵਟਾਂਦਰਾ ਕਰਨ ਨਾਲ ਕਪਾਟ ਖੁੱਲ੍ਹ ਗਏ ਅਤੇ ਇਨ੍ਹਾਂ ਨੇ ਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਅੱਗੇ ਆਪਾ ਸਮਰਪਨ ਕਰ ਦਿੱਤਾ। ਭੱਟ ਭਿਖਾ ਜੀ ਦੀ ਸ੍ਵੈ-ਰਚਨਾ ਅਨੁਸਾਰ ਉਹ ਸੱਚ ਦੀ ਤਲਾਸ਼ ਵਿਚ ਆਤਮਿਕ ਸ਼ਾਂਤੀ ਲਈ ਅਤੇ ਮਨ ਦੇ ਟਿਕਾਓ ਲਈ ਬਹੁਤ ਥਾਵਾਂ 'ਤੇ ਗਏ। ਭੇਖੀ ਸਾਧਾਂ ਸੰਤਾਂ ਅਤੇ ਪਾਖੰਡ ਕਰਨ ਵਾਲੇ ਲੋਕਾਂ ਨਾਲ ਉਨ੍ਹਾਂ ਦਾ ਵਾਹ ਪੈਂਦਾ ਰਿਹਾ ਜਿਸ ਕਰਕੇ ਉਨ੍ਹਾਂ ਨੂੰ ਮਾਨਸਿਕ ਤਸੱਲੀ ਨਾ ਮਿਲ ਸਕੀ। ਆਖ਼ਰ ਸਾਲ ਭਰ ਦੀ ਭਟਕਣਾ ਤੋਂ ਬਾਅਦ ਚੰਗੇ ਕਰਮਾਂ ਨਾਲ ਉਨ੍ਹਾਂ ਦੀ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਤਸੱਲੀ ਹੋਈ ਜਿਥੇ ਉਨ੍ਹਾਂ ਦੇ ਮਨ ਦੀ ਇੱਛਾ ਪੂਰੀ ਹੋਈ ਅਤੇ ਪੂਰੇ ਗੁਰੂ ਨੂੰ ਪ੍ਰਾਪਤ ਕਰਕੇ ਉਨ੍ਹਾਂ ਨੇ ਆਪਣਾ ਜਨਮ ਸਫਲ ਕਰ ਲਿਆ। ਭੱਟ ਭਿਖਾ ਜੀ ਦਾ ਇਸ ਪ੍ਰਸੰਗ ਵਿੱਚ ਰਚਿਆ ਸਵੱਈਆ ਇਸ ਪ੍ਰਕਾਰ ਹੈ :

***ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥***
***ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥***
***ਬਰਸ ਏਕ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥***
***ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥***
***ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥***
***ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥***

(ਅੰਗ ੧੩੯੫)

ਜਦੋਂ ਇਨ੍ਹਾਂ ਭੱਟਾਂ ਨੂੰ ਗੁਰੂ ਦਰਬਾਰ ਵਿਚ ਮਨ ਨੂੰ ਸ਼ਾਂਤੀ ਮਿਲੀ, ਗੁਰੂ ਸੰਗਤ ਮਿਲੀ, ਗੁਰੂ ਪਿਆਰ ਮਿਲਿਆ ਤਾਂ ਗੁਰੂ-ਜੋਤਿ ਬਾਰੇ ਇਨ੍ਹਾਂ ਦਾ ਨਿਸ਼ਚਾ ਦਿਨ-ਬ-ਦਿਨ ਪ੍ਰਬਲ ਹੁੰਦਾ ਗਿਆ। ਗੁਰੂ ਸ਼ਰਧਾ ਵਿਚ ਇਨ੍ਹਾਂ ਭੱਟਾਂ ਨੇ ਗੁਰੂ-ਉਸਤਤਿ ਵਿਚ ਸਵੱਈਏ ਉਚਾਰੇ।

ਸੰਸਾਰਕ ਧਰਮੋ-ਸਮਾਜਿਕ ਖੇਤਰ ਵਿਚ ਭੱਟ-ਬਾਣੀ ਆਪਣੀ ਭਾਸ਼ਾਈ ਪਰਪੱਕਤਾ, ਸੁੰਦਰ ਸ਼ਬਦਾਵਲੀ, ਢੁਕਵੀਆਂ ਉਪਮਾਵਾਂ ਅਤੇ ਵਿਚਾਰ ਦਰਸ਼ਨ ਦੀ ਉਚਾਈ ਕਾਰਨ ਬਹੁਤ ਪ੍ਰਸਿੱਧ ਬਾਣੀ ਸਵੀਕਾਰ ਕੀਤੀ ਜਾਂਦੀ ਹੈ। ਗੁਰੂ ਘਰ ਦੇ ਪ੍ਰੇਮੀ ਜਨ ਬੜੇ ਹੀ ਪਿਆਰ ਤੇ ਅਥਾਹ ਸ਼ਰਧਾ ਨਾਲ ਇਸ ਨੂੰ ਨਿਤ ਸਵੇਰੇ ਅੰਮ੍ਰਿਤ ਵੇਲੇ ਗਾ-ਗਾ ਕੇ ਅਨੂਠਾ ਅਨੰਦ ਮਾਣਦੇ ਹਨ ਅਤੇ ਆਪਣੇ ਮਨ ਨੂੰ ਸ਼ਾਂਤ ਤੇ ਆਤਮਾ ਨੂੰ ਪ੍ਰਸੰਨ ਕਰਦੇ ਹਨ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਣ ਸਮੇਂ ਪ੍ਰੇਮੀ-ਜਨ ਵਾਰੀ-ਵਾਰੀ ਇਕ-ਇਕ ਸਵਈਆ ਉਚਾਰਨ ਕਰਦਿਆਂ ਇਕ ਅਨੋਖਾ ਅਨੰਦ ਬੰਨ੍ਹਦੇ ਹਨ। ਇਹ ਅਲੌਕਿਕ ਨਜ਼ਾਰਾ ਵਿਸਮਾਦ-ਅਵਸਥਾ ਪੈਦਾ ਕਰ ਦਿੰਦਾ ਹੈ। ਲੋਕ-ਪਰੰਪਰਾ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਮੇਂ ਸਵੈਯਾਂ ਦਾ ਇਸ ਪ੍ਰਕਾਰ ਉਚਾਰਣ-ਵਿਧਾਨ, ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਹੀ ਚਲਿਆ ਆ ਰਿਹਾ ਹੈ।

☆☆☆



# ੧. ਭੱਟ ਕਲ੍ਹਸਹਾਰ ਜੀ

ਭੱਟ ਕਲ੍ਹ ਤੇ ਭੱਟ ਟਲ੍ਹ ਜੀ ਅਤੇ ਕਲ੍ਹਸਹਾਰ ਤਿੰਨਾਂ ਨੂੰ ਸੰਪ੍ਰਦਾਈ ਵਿਦਵਾਨ ਵੱਖ-ਵੱਖ ਮੰਨਦੇ ਹਨ ਪਰ ਪ੍ਰੋ: ਸਾਹਿਬ ਸਿੰਘ ਜੀ ਨੇ ਕਲ੍ਹਸਹਾਰ ਦੇ ਹੀ ਉਪਨਾਮ ਮੰਨੇ ਹਨ। ਸੋ ਭੱਟ ਕਲ੍ਹਸਹਾਰ ਨੂੰ ਭੱਟਾਂ ਦੇ ਉਸ ਜੱਥੇ ਦਾ ਮੁੱਖੀ ਕਿਹਾ ਜਾਂਦਾ ਹੈ, ਜਿਸਨੇ ਨਵੀਨ ਖੋਜਕਾਰਾਂ ਅਨੁਸਾਰ ਪੰਜ ਗੁਰੂ ਪਾਤਸ਼ਾਹਾਂ ਦੀ ਉਸਤਤਿ ਵਿਚ ਸਵੱਈਏ ਉਚਾਰਣ ਕੀਤੇ। ਕਲ੍ਹਸਹਾਰ ਨੇ ਪਹਿਲੇ ਪੰਜ ਗੁਰੂ ਪਾਤਸ਼ਾਹਾਂ ਦੀ ਉਸਤਿਤ ਵਿਚ ਸਵੱਈਆਂ ਦੀ ਰਚਨਾ ਕੀਤੀ ਹੈ। ਕਲ੍ਹਸਹਾਰ ਨੇ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਵਿਚ ਸਵੱਈਏ ਰਚਦਿਆਂ ਉਨ੍ਹਾਂ ਨੂੰ ਅਜਿਹੇ ਰਾਜ ਜੋਗ ਮਾਨਣ ਵਾਲੇ ਧਰਮ ਗੁਰੂ ਦਰਸਾਇਆ ਹੈ ਜਿਨ੍ਹਾਂ ਦੀ ਅਰਾਧਨਾ ਆਦਿ-ਕਾਲ ਤੋਂ ਦੇਵਤੇ, ਸਿਧ ਤੇ ਮੁਨੀ ਕਰਦੇ ਰਹੇ। ਇਹੋ ਜੋਤਿ ਮਗਰੋਂ ਅਗਲੇ ਗੁਰੂ ਸਾਹਿਬਾਨ ਵਿਚ ਸੰਚਿਤ ਹੁੰਦੀ ਰਹੀ।

ਆਪ ਜੀ ਦੂਜੇ ਗੁਰੂ ਅੰਗਦ ਦੇਵ ਜੀ ਦੀ ਸ਼ਖ਼ਸੀਅਤ ਦਾ ੧੦ ਸਵੈਯਾਂ ਵਿਚ ਗੁਣ-ਗਾਇਨ ਕਰਦਿਆਂ ਆਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਸਿਰ 'ਤੇ ਗੁਰੂ ਨਾਨਕ ਦੇਵ ਜੀ ਦਾ ਹੱਥ ਸੀ ਜਿਸ ਕਰਕੇ ਉਹ ਜਗਤ-ਗੁਰੂ ਦੀ ਪਦਵੀ ਨੂੰ ਪ੍ਰਾਪਤ ਹੋਏ। ਆਪ ਜੀ ਦੱਸਦੇ ਹਨ ਕਿ ਗੁਰੂ ਅੰਗਦ ਦੇਵ ਪਾਤਸ਼ਾਹ ਵਿਚ ਰੱਬੀ ਸ਼ਕਤੀ ਦਾ ਪ੍ਰਵਾਹ ਚੱਲ ਰਿਹਾ ਸੀ ਜਿਸ ਕਰਕੇ ਉਨ੍ਹਾਂ ਨੇ ਅਗਿਆਨਤਾ ਦੇ ਪਸਰੇ ਅੰਧੇਰੇ ਨੂੰ ਦੂਰ ਕੀਤਾ। ਗੁਰੂ ਜੀ ਦੇ ਨੇਤਰਾਂ ਦੀ ਆਬੇਹਯਾਤ ਦੀ ਨਦੀ ਪਾਪਾਂ ਦੀ ਕਾਲਖ ਧੋਣ ਦੇ ਸਮਰੱਥ ਹੈ :

***ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ***
***ਅਗ੍ਯਾਨ ਜਾਹਿ ਦਰਸ ਦੁਆਰ॥*** (ਅੰਗ ੧੩੯੧)

ਤੀਸਰੇ ਗੁਰੂ ਅਮਰਦਾਸ ਜੀ ਦੀ ਸ਼ਾਨ ਤੇ ਉੱਚਤਮ ਦਾ ੯ ਸਵੈਯਾਂ ਵਿਚ ਕੀਤਾ ਗਿਆ ਗੁਣ-ਗਾਇਨ ਸਿੱਧ ਕਰਦਾ ਹੈ ਕਿ ਗੁਰੂ ਅਮਰਦਾਸ ਜੀ ਸਿਮਰਨ ਦੇ ਬਲ ਅਤੇ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਗੁਰੂ ਬਣੇ ਜਿਨ੍ਹਾਂ ਦੀ ਕੀਰਤੀ ਜਗ ਅੰਦਰ ਸੂਰਜ ਦੀਆਂ ਕਿਰਨਾਂ ਅਤੇ ਮੌਲਸਰੀ ਰੁੱਖ ਦੀਆਂ ਟਹਿਣੀਆਂ ਤੇ ਫੁੱਲ-ਪੱਤ੍ਰੀਆਂ ਦੀ ਸੁਗੰਧੀ ਵਾਂਗ ਹਰ ਪਾਸੇ ਫੈਲੀ ਹੋਈ ਹੈ।

ਚੌਥਾ ਸਰੂਪ, 'ਅਨੂਪ ਰਾਮਦਾਸਪੁਰ' ਨਗਰੀ ਦੇ ਨਿਰਮਾਣ ਕਰਤਾ ਗੁਰੂ ਰਾਮਦਾਸ ਜੀ ਨੂੰ ਭੱਟ ਕਲ੍ਹ, ਅੰਮ੍ਰਿਤ ਦਾ ਅਜਿਹਾ ਚਸ਼ਮਾ ਸਮਝਦਾ ਹੈ ਜਿਸ ਨਾਲ ਖ਼ਾਲੀ ਸਰੋਵਰ ਭਰ

ਗਏ ਹਨ। ਉਹ ਅਜਨਮੇ ਅਤੇ ਪ੍ਰਕਾਸ਼ਮਾਨ ਪਰਮਾਤਮਾ ਦਾ ਸਰੂਪ ਹਨ ਅਤੇ ਆਪਣੀ ਲਾਸਾਨੀ ਬਾਣੀ ਨਾਲ ਸੰਸਾਰ ਦਾ ਪਾਰ ਉਤਾਰਾ ਕਰਦੇ ਹਨ। ਆਪ ਜੀ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ੧੩ ਸਵੱਈਏ ਉਚਾਰਨ ਕੀਤੇ ਹਨ ਜੋ ਅਨੂਠੀ ਸ਼ਰਧਾ, ਸਤਿਕਾਰ, ਤੇ ਸਨਮਾਨ ਨਾਲ ਭਰਪੂਰ ਹਨ।

ਪੰਜਵੇਂ ਗੁਰੂ ਅਰਜਨ ਦੇਵ ਜੀ ਦੀ ਉਪਮਾ ਵਿਚ ਉਚਾਰਨ ਕੀਤੇ ੧੨ ਸਵੈਯਾਂ ਵਿਚ ਭੱਟ ਕਲ੍ਹਸਹਾਰ, ਗੁਰੂ ਜੀ ਨੂੰ ਮਹਾਂਭਾਰਤ ਦੇ ਹੀਰੋ ਅਰਜਨ ਦੀ ਸੂਰਮਤਾਈ ਤਰ੍ਹਾਂ ਪ੍ਰਗਟ ਕਰਦੇ ਹਨ ਕਿ ਗੁਰੂ ਜੀ ਹਰ ਮੁਸ਼ਕਿਲ ਵਿਚ ਵੀ ਇਸ ਤਰ੍ਹਾਂ ਅਡੋਲ ਅਤੇ ਅਹਿਲ ਸਨ ਜਿਵੇਂ ਯੁੱਧ ਸਮੇਂ ਅਰਜਨ ਸੀ। ਆਪ ਜੀ ਦਾ ਕਥਨ ਹੈ ਕਿ :

***ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ॥***
***ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ॥''***

(ਅੰਗ ੧੪੦੭)

ਭੱਲ ਕਲ੍ਹਸਹਾਰ ਵੱਲੋਂ ਆਪਣੇ ੫੪ ਸਵੈਯਾਂ ਵਿਚ ਸੰਪ੍ਰਦਾਈ ਟੀਕਾਕਾਰਾਂ ਅਨੁਸਾਰ ੪ ਸਵਈਯੇ ਕਲ੍ਹਸਹਾਰ ਦੇ, ੪੯ ਭੱਟ ਕਲ੍ਹ ਜੀ ਦੇ, ੧ ਟਲ੍ਹ ਜੀ ਦਾ, ੧ ਜਲ੍ਹ ਜੀ ਦਾ ਹੈ। ਸੋ ਇਹਨਾਂ ਨੇ ਪੰਜੇ ਗੁਰੂ ਸਾਹਿਬਾਨ ਦਾ ਗੁਣ-ਗਾਇਨ ਕਰਨ ਸਮੇਂ ਜੋ ਸ਼ਬਦਾਵਲੀ ਵਰਤੀ ਹੈ ਉਸ ਤੋਂ ਸਹਿਜੇ ਹੀ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਭੱਟਾਂ ਦੇ ਮਨ ਵਿੱਚ ਗੁਰੂ ਸਾਹਿਬਾਨ ਪ੍ਰਤੀ ਅਥਾਹ ਸ਼ਰਧਾ ਸੀ।

## ੨. ਭੱਟ ਜਾਲਪ ਜੀ

ਭੱਟ ਜਾਲਪ ਨੇ ਮਹਲੇ ਤੀਜੇ ਦੀ ਉਸਤਤਿ ਵਿਚ ਪੰਜ ਸਵੱਈਆਂ ਦੀ ਰਚਨਾ ਕੀਤੀ ਹੈ। ਆਪਣੇ ਸਵੱਈਆਂ ਵਿਚ ਉਸ ਨੇ ਇਹ ਉਜਾਗਰ ਕੀਤਾ ਹੈ ਕਿ ਨਾਮ ਸਿਮਰਨ ਦੁਆਰਾ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਪ੍ਰਾਪਤ ਕੀਤੀ। ਇਹ ਭੱਟ ਜਾਲਪ ਵੀ ਭੱਟ ਭਿਖਾ ਦਾ ਹੀ ਸਪੁੱਤਰ ਸੀ ਅਤੇ ਭੱਟ ਕੀਰਤ ਤੇ ਮਥੁਰਾ ਦਾ ਭਰਾ। ਏਸੇ ਭੱਟ ਜਾਲਪ ਦਾ ਦੂਜਾ ਨਾਮ 'ਜਲ' ਵੀ ਪ੍ਰਸਿੱਧ ਸੀ ਜਿਸਦੀ ਛਾਪ ਇਸ ਦੇ ਸਵੈਯਾਂ ਵਿਚ ਵੇਖਣ ਨੂੰ ਮਿਲਦੀ ਹੈ। ਭੱਟ ਜਾਲਪ ਨੇ ੫ ਸਵੱਈਏ ਗੁਰੂ ਅਮਰਦਾਸ ਜੀ ਦੀ ਮਹਿਮਾ ਵਿਚ ਉਚਾਰਨ ਕੀਤੇ ਹਨ। ਇਨ੍ਹਾਂ ਸਵੈਯਾਂ ਵਿਚ ਜੋ ਸਤਿਕਾਰ ਭੱਟ ਜਾਲਪ ਨੇ ਗੁਰੂ ਅਮਰਦਾਸ ਜੀ ਪ੍ਰਤੀ ਪ੍ਰਗਟ ਕੀਤਾ ਹੈ ਉਹ ਸੀਮਾਬੱਧ ਕਰਨਾ ਅਸੰਭਵ ਲੱਗਦਾ ਹੈ। ਆਪ ਜੀ ਦਾ ਕਥਨ ਹੈ ਕਿ ਉਹ ਪੈਰ ਸਫਲ ਹਨ ਜੋ ਗੁਰੂ ਅਮਰਦਾਸ ਜੀ ਦੇ ਮਾਰਗ 'ਤੇ ਚਲਦੇ ਹਨ, ਉਹ ਹੱਥ ਸਫਲ ਹਨ ਜੋ ਗੁਰੂ ਅਮਰਦਾਸ ਜੀ ਦੇ ਚਰਨ ਪਰਸਦੇ ਹਨ, ਉਹ ਜੀਭ ਸਫਲ ਹੈ ਜਿਹੜੀ ਉਨ੍ਹਾਂ ਦਾ ਜਸ



ਉਚਾਰਨ ਕਰਦੀ ਹੈ, ਉਹ ਅੱਖਾਂ ਸਫਲ ਹਨ ਜੋ ਗੁਰੂ ਦੇ ਦਰਸ਼ਨ-ਦੀਦਾਰ ਕਰਦੀਆਂ ਹਨ, ਉਹ ਕੰਨ ਸਫਲ ਹਨ ਜੋ ਗੁਰੂ ਦੀ ਉਪਮਾ ਸ੍ਰਵਣ ਕਰਦੇ ਹਨ, ਉਹ ਹਿਰਦਾ ਸਫਲ ਹੈ ਜਿਸ ਵਿਚ ਸੰਸਾਰ ਦੇ ਪਿਤਾ ਗੁਰੂ ਅਮਰਦਾਸ ਨਿਵਾਸ ਕਰਦੇ ਹਨ ਅਤੇ ਉਹ ਸੀਸ ਧੰਨ ਹੈ ਜੋ ਸੱਚੇ ਪਿਤਾ ਗੁਰੂ ਅਮਰਦਾਸ ਜੀ ਦੀ ਜੋਤਿ ਅੱਗੇ ਨਿੱਤ ਹੀ ਨਿਵਦਾ ਹੈ :

***ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥***

(ਅੰਗ ੧੩੯੪)

ਭੱਟ ਜਾਲਪ ਜੀ ਨੇ ਆਪਣੇ ਇਨ੍ਹਾਂ ਸਵੈਯਾਂ ਵਿਚ ਗੁਰੂ ਅਮਰਦਾਸ ਜੀ ਦੀ ਸਿਫਤ ਸਲਾਹ ਕਰਦਿਆਂ ਹਿੰਦੂ ਧਰਮ ਵਿਚ ਪ੍ਰਚਲਤ ਅਧਿਆਤਮਿਕ ਪੁਰਸ਼ਾਂ ਦੇ ਹਵਾਲੇ ਵੀ ਦਿੱਤੇ ਹਨ। ਪਰ ਇਹ ਹਵਾਲੇ ਇਸ ਤੱਥ ਨੂੰ ਹੀ ਦ੍ਰਿੜ ਕਰਦੇ ਹਨ ਕਿ ਇਸ ਸੰਸਾਰਕ-ਯਾਤਰਾ ਸਮੇਂ ਉਹੋ ਵਿਅਕਤੀ ਸਫਲ ਹੋ ਸਕਦਾ ਹੈ ਜੋ ਸੇਵਾ ਤੇ ਸਿਮਰਨ ਕਰਨ ਹਿਤ ਸਦਾ ਤਤਪਰ ਰਹਿੰਦਾ ਹੈ ਅਤੇ ਆਪਣਾ ਜੀਵਨ ਗੁਰੂ ਦੇ ਹੁਕਮ ਅਨੁਸਾਰ ਬਤੀਤ ਕਰਦਾ ਹੈ।

## ੩. ਭੱਟ ਕੀਰਤ ਜੀ

ਭੱਟ 'ਕੀਰਤ' ਨਵੀਨ ਖੋਜਕਾਰਾਂ ਅਨੁਸਾਰ 'ਭੀਖੇ' ਦਾ ਪੁੱਤਰ ਸੀ। ਇਹ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੈਨਾ ਵਿਚ ਸ਼ਾਮਿਲ ਸੀ। ਭੱਟ ਕੀਰਤ ਮੁਗ਼ਲਾਂ ਨਾਲ ਹੋਈ ਗੁਰੂ ਸਾਹਿਬ ਦੀ ਪਹਿਲੀ ਲੜਾਈ ਵਿਚ ਸ਼ਹੀਦ ਹੋਇਆ।

ਭੱਟ ਕੀਰਤ ਨੇ ਮਹਲੇ ਤੀਜੇ ਅਤੇ ਚੌਥੇ ਦੀ ਉਸਤਤਿ ਵਿਚ ਚਾਰ-ਚਾਰ ਸਵੱਈਆਂ ਦੀ ਰਚਨਾ ਕੀਤੀ ਹੈ। ਉਸ ਦੇ ਵਿਚਾਰਾਂ ਅਨੁਸਾਰ ਨਿਰੰਕਾਰ ਜੋਤਿ ਸਰੂਪ ਹੋ ਕੇ ਆਪ ਗੁਰੂ ਨਾਨਕ ਰਾਹੀਂ ਸੰਸਾਰ ਵਿਚ ਪ੍ਰਗਟ ਹੋਇਆ ਹੈ ਅਤੇ ਸਿੱਖ ਸੰਗਤਾਂ ਦੇ ਮਾਰਗ-ਦਰਸ਼ਨ ਲਈ ਉਸ ਨੇ ਸ਼ਬਦ-ਦੀਪਕ ਨੂੰ ਪ੍ਰਕਾਸ਼ਮਾਨ ਕੀਤਾ ਹੈ। ਨਿਰੰਕਾਰ ਦੀ ਉਹੀ ਜੋਤਿ ਜੋ ਗੁਰੂ ਨਾਨਕ ਦੇਵ ਜੀ ਵਿਚ ਪ੍ਰਕਾਸ਼ਮਾਨ ਹੋਈ ਸੀ, ਮਗਰੋਂ ਗੁਰੂ ਅੰਗਦ ਦੇਵ ਜੀ ਵਿਚ ਅਤੇ ਗੁਰੂ ਅਮਰਦਾਸ ਜੀ ਵਿਚ ਜੋਤਿ ਮਾਨ ਰਹੀ। ਪਰ ਜਦੋਂ ਇਸ ਨੇ ਗੁਰੂ ਅਰਜਨ ਦੇਵ ਜੀ ਦੇ ਨਿਮਰਤਾ ਭਰੇ ਰੱਬੀ ਬੋਲ ਸ੍ਰਵਣ ਕੀਤੇ ਅਤੇ ਉਸ ਨੇ ਪਿਆਰ, ਹਲੀਮੀ ਅਤੇ ਗੁਰੂ ਦਰਬਾਰ ਵਿਚ ਜੁੜੀਆਂ ਸੰਗਤਾਂ ਦੀ ਅਥਾਹ ਸ਼ਰਧਾ ਵੇਖੀ ਤਾਂ ਉਸ ਦਾ ਸਾਰਾ ਅਭਿਮਾਨ ਚਕਨਾਚੂਰ ਹੋ ਗਿਆ। ਇਸ ਸਮੇਂ ਭੱਟ ਕੀਰਤ ਦੇ ਮੁਖਾਰਬਿੰਦ ਤੋਂ ਇਹ ਰੱਬੀ ਬੋਲ ਆਪ ਮੁਹਾਰੇ ਨਿਕਲ ਪਏ ਜੋ ਸਮਾਪਤੀ ਸਮੇਂ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸਿੰਘ ਸਾਹਿਬਾਨ ਹੁਕਮਨਾਮੇ ਤੋਂ ਪਹਿਲਾਂ ਹਰ ਰੋਜ਼ ਪੜ੍ਹਦੇ ਹਨ :

*ਹਮ ਅਵਗੁਣਿ ਭਰੇ ਏਕੁ ਗੁਣ ਨਾਹੀ*
*ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ*
*ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ*
*ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ*
*ਗੁਰ ਰਾਮਦਾਸ ਰਾਖਹੁ ਸਰਣਾਈ॥"*

(ਅੰਗ ੧੪੦੬)

ਭੱਟ ਕੀਰਤ ਨੇ ਇਨ੍ਹਾਂ ਸਵੈਯਾਂ ਵਿਚ ਗੁਰੂ ਰਾਮਦਾਸ ਜੀ ਪ੍ਰਤੀ ਸਤਿਕਾਰ ਪ੍ਰਗਟ ਕਰਨ ਸਮੇਂ ਭਾਵਪੂਰਤ ਸ਼ਬਦਾਵਲੀ, ਭਾਸ਼ਾ ਤੇ ਜਜ਼ਬਾਤਾਂ ਦਾ ਸਹਾਰਾ ਲਿਆ ਹੈ ਅਤੇ ਗੁਰੂ ਅਮਰਦਾਸ ਜੀ ਦੇ ਗੁਣ-ਗਾਇਨ ਕਰਨ ਸਮੇਂ ਭੱਟ ਕੀਰਤ ਦੀਆਂ ਨਜ਼ਰਾਂ ਵਿਚ ਗੁਰੂ ਅਮਰਦਾਸ ਜੀ ਨਾਰਾਇਣ ਪ੍ਰਮੇਸ਼ਰ ਦਾ ਅਵਤਾਰ ਹਨ :

*ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*

(ਅੰਗ ੧੩੯੫)

ਕਈ ਵਿਦਵਾਨਾਂ ਦਾ ਕਥਨ ਹੈ ਜਿਸ ਤਰ੍ਹਾਂ ਪਿਛੇ ਜ਼ਿਕਰ ਕੀਤਾ ਗਿਆ ਹੈ ਕਿ ਭੱਟ ਕੀਰਤ ਜੀ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫ਼ੌਜ ਵਿਚ ਵੀ ਸੇਵਾ ਕਰਦੇ ਰਹੇ ਅਤੇ ਗੁਰੂ ਜੀ ਦੀ ਮੁਗ਼ਲਾਂ ਨਾਲ ਹੋਈ ਜੰਗ ਵਿਚ ਆਪ ਨੇ ਸਰਗਰਮ ਹਿੱਸਾ ਲਿਆ। ਮਗਰੋਂ ਇਨ੍ਹਾਂ ਦਾ ਇੱਕ ਪੋਤਰਾ ਦਸਮ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦਾ ਹੈ। ਇਸ ਪੋਤਰੇ ਦਾ ਨਾਮ ਨਿਰਬੁਧ ਸਿੰਘ ਸੀ।

## ੪. ਭੱਟ ਭਿਖਾ ਜੀ

ਭਿੱਖਾ ਪ੍ਰਾਚੀਨ ਸੰਪ੍ਰਦਾਈ ਵਿਦਵਾਨਾਂ ਅਨੁਸਾਰ ਬ੍ਰਹਮਾ ਦਾ ਅਵਤਾਰ ਮੰਨਿਆ ਜਾਂਦਾ ਹੈ ਪਰ ਨਵੀਨ ਖੋਜਕਾਰਾਂ ਅਨੁਸਾਰ ਇਸ ਨੂੰ ਭੱਟਾਂ ਦਾ ਬਜ਼ੁਰਗ ਮੰਨਿਆ ਜਾਂਦਾ ਹੈ। ਵਿਦਵਾਨਾਂ ਦਾ ਇਹ ਵੀ ਕਹਿਣਾ ਹੈ ਕਿ ਇਹ ਭੱਟ ਭਗੀਰਥ ਵੰਸ਼ ਦੀ ਨੌਵੀਂ ਪੀੜ੍ਹੀ ਦੇ ਭੱਟ ਰਈਆ ਦਾ ਸਪੁੱਤਰ ਸੀ ਜੋ ਆਤਮਿਕ ਸ਼ਾਂਤੀ ਲਈ ਕਈ ਥਾਵਾਂ 'ਤੇ ਭਟਕਦਾ ਰਿਹਾ ਪਰ



ਕਾਮਲ ਮੁਰਸ਼ਦ ਕਿਤੇ ਵੀ ਨਾ ਲੱਭਾ। ਇਹ ਜਿਥੇ ਵੀ ਜਾ ਕੇ ਕਿਸੇ ਨੂੰ ਮੁਰਸ਼ਦ ਬਣਾਉਂਦਾ ਅਥਵਾ ਗੁਰੂ ਧਾਰਨ ਕਰਦਾ, ਥੋੜ੍ਹੇ ਹੀ ਸਮੇਂ ਬਾਅਦ ਉਸ ਗੁਰੂ ਦਾ ਅੰਦਰਲਾ ਸਖਣਾਪਣ ਅਤੇ ਪਖੰਡ ਬਾਹਰ ਆ ਜਾਂਦਾ, ਜਿਸਦੇ ਫਲਸਰੂਪ ਭਿਖਾ ਜੀ ਦਾ ਮਨ ਖੱਟਾ ਹੋ ਜਾਂਦਾ ਅਤੇ ਇਹ ਉਸ ਨੂੰ ਛੱਡ ਦਿੰਦੇ। ਸਾਲ ਭਰ ਦੀ ਭਟਕਣਾ ਤੋਂ ਬਾਅਦ ਕਿਸੇ ਨੇ ਆਪ ਨੂੰ ਗੁਰੂ ਸਾਹਿਬ ਦੀ ਦੱਸ ਪਾ ਦਿੱਤੀ ਜਿਸਦਾ ਸਦਕਾ ਗੁਰੂ ਜੋਤਿ ਨਾਲ ਇਕ-ਮਿਕ ਹੋ ਗਏ। ਆਪ ਜੀ ਨੇ ਗੁਰੂ ਜੀ ਦੀ ਉਸਤਤਿ ਵਿਚ ਰਚੇ ਦੋ ਸਵੈਯਾਂ ਰਾਹੀਂ ਦਸਿਆ ਹੈ ਕਿ ਗੁਰੂ ਦੀ ਬ੍ਰਹਮ ਵਿਚਾਰ ਤੇ ਬੰਦਗੀ ਦੇ ਸਹਾਰੇ ਨਾਲ ਮਨੁੱਖ ਦੀ ਹਸਤੀ ਆਪਣੇ ਸੁਆਮੀ ਵਿਚ ਅਭੇਦ ਹੋ ਜਾਂਦੀ ਹੈ। ਸੱਚੇ ਤੇ ਕਾਮਲ ਗੁਰੂ ਦੀ ਅਗਵਾਈ ਨਾਲ ਮਨੁੱਖ ਪਰਮ ਸੱਚ ਨੂੰ ਅਨੁਭਵ ਕਰਕੇ ਉਸਦੇ ਪਿਆਰ ਵਿਚ ਗੜੂੰਦ ਹੋ ਜਾਂਦਾ ਹੈ। ਆਪ ਜੀ ਦੱਸਦੇ ਹਨ ਕਿ ਮਿਹਰਾਂ ਤੇ ਅਥਾਹ ਸ਼ਕਤੀਆਂ ਦੇ ਮਾਲਕ ਗੁਰੂ ਜੀ ਮੈਨੂੰ ਮਿਲ ਗਏ ਹਨ ਅਤੇ ਉਨ੍ਹਾਂ ਦੇ ਇਲਾਹੀ ਦਰਸ਼ਨਾਂ ਨਾਲ ਮੇਰੀ ਭਟਕਣਾ ਮੁੱਕ ਗਈ ਹੈ ਤੇ ਸਾਲ ਭਰ ਤੋਂ ਗਿਆਨ-ਵਿਹੂਣੇ ਪਖੰਡੀ ਗੁਰੂਆਂ, ਜੋ ਰੂਹਾਨੀਅਤ ਤੋਂ ਸੱਖਣੇ ਸਨ, ਦੇ ਭਰਮ ਜਾਲ ਤੋਂ ਮੈਂ ਨਿਕਲ ਗਿਆ ਹਾਂ।

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*
*ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ॥*
*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥*

(ਅੰਗ ੧੩੯੫)

ਉਕਤ ਸ਼ਬਦ ਵਿਚ ਭੱਟ ਭਿਖਾ ਜੀ ਆਪਣੇ ਨਿਜ ਅਨੁਭਵ ਦੇ ਆਧਾਰ 'ਤੇ ਕਪਟੀ ਸਾਧਾਂ, ਭੇਖ-ਧਾਰੀਆਂ ਅਤੇ ਇਨਸਾਨੀ ਨਸਲ ਦੇ ਪਖੰਡੀ ਗੁਰੂਆਂ ਤੋਂ ਜਨ-ਮਾਨਸ ਨੂੰ ਸੁਚੇਤ ਕਰਦਿਆਂ ਸੱਚੇ, ਸੁੱਚੇ ਅਤੇ ਕਾਮਲ ਮੁਰਸ਼ਦ ਦੇ ਲੜ ਲਗਣ ਦੀ ਪ੍ਰੇਰਨਾ ਕਰਦੇ ਹਨ।

## ੫. ਭੱਟ ਸੱਲ੍ਹ ਜੀ

ਭੱਟ ਸੱਲ੍ਹ ਨੇ ਤੀਸਰੇ ਪਾਤਸ਼ਾਹ ਦੀ ਵਡਿਆਈ ਕਰਦਿਆਂ ਇਕ ਸਵੱਈਏ ਅਤੇ ਚੌਥੇ ਪਾਤਸ਼ਾਹ ਦੀ ਸਿਫਤ ਵਿਚ ਦੋ ਸਵੱਈਏ ਉਚਾਰਨ ਕੀਤੇ ਹਨ। ਸੱਲ੍ਹ ਜੀ ਕਹਿੰਦੇ ਹਨ ਕਿ ਸਤਿਗੁਰੂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨਿਵਾਰਣ ਦੇ ਸਮਰੱਥ ਹੈ ਕਿਉਂਕਿ ਇਹਨਾਂ

ਅੰਧਕਾਰ ਦੇ ਦੂਤਾਂ ਉੱਤੇ ਪੂਰੀ ਜਿੱਤ ਪ੍ਰਾਪਤ ਕੀਤੀ ਹੈ।

ਕਈ ਵਿਦਵਾਨਾਂ ਦਾ ਕਥਨ ਹੈ ਕਿ ਭੱਟ ਸੱਲ੍ਹ ਜੀ ਭੱਟ ਕਲ੍ਹਸਹਾਰ ਦੇ ਭਰਾਤਾ ਸਨ। ਆਪ ਜੀ ਨੇ ਗੁਰੂ ਅਮਰਦਾਸ ਜੀ ਨੂੰ ਇਕ ਅਤੇ ਗੁਰੂ ਰਾਮਦਾਸ ਜੀ ਨੂੰ ਦੋ ਸਵੱਈਏ ਸਮਰਪਤ ਕੀਤੇ ਹਨ। ਆਪ ਜੀ ਨੇ ਗੁਰੂ ਅਮਰਦਾਸ ਜੀ ਵੱਲੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਰਗੇ ਮਹਾਂਬਲੀ ਦੂਤਾਂ ਨੂੰ ਸੰਘਾਰਨ ਲਈ ਅਧਿਆਤਮਿਕ ਰੂਪ ਵਿਚ ਕੀਤੀ ਜਾ ਰਹੀ ਜੰਗ ਨੂੰ ਬਿਆਨ ਕੀਤਾ ਹੈ। ਆਪ ਜੀ ਦੇ ਬੋਲਾਂ ਅਨੁਸਾਰ ਗੁਰੂ ਅਮਰਦਾਸ ਜੀ ਅਫੁਰ ਤਾੜੀ ਦਾ ਸੰਜੋਆ ਧਾਰਨ ਕਰਕੇ ਬ੍ਰਹਮ-ਵਿਚਾਰ ਵਾਲੀ ਕਾਠੀ ਨਾਲ ਸਜੇ ਘੋੜੇ 'ਤੇ ਸਵਾਰ ਹੋ ਕੇ ਆਪਣੇ ਪਾਵਨ ਹੱਥਾਂ ਵਿਚ ਈਮਾਨ ਦੀ ਕਮਾਨ ਫੜ ਕੇ ਇਨ੍ਹਾਂ ਵਿਸ਼ੇ ਵਿਕਾਰਾਂ ਉੱਤੇ ਸਿਮਰਨ ਅਤੇ ਨਿਮਰਤਾ ਦੇ ਤਿੱਖੇ ਬਾਣ ਚਲਾ ਕੇ ਦੁਸ਼ਮਣਾਂ ਨੂੰ ਸੋਧ ਰਹੇ ਹਨ। ਸ੍ਰੀ ਤੇਜ ਭਾਨ ਦੇ ਸਪੁੱਤਰ ਸ੍ਰੀ ਗੁਰੂ ਅਮਰਦਾਸ ਜੀ ਨੇ ਕਮਾਲ ਦੀ ਜਿੱਤ ਪ੍ਰਾਪਤ ਕੀਤੀ ਹੈ ਕਿਉਂਕਿ ਉਹ ਗੁਰੂ ਨਾਨਕ ਦੇਵ ਜੀ ਦੇ ਵਰ ਸਦਕਾ ਪਾਤਿਸ਼ਾਹਾਂ ਦੇ ਪਾਤਿਸ਼ਾਹ ਹਨ :

***ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ॥***
***ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰ ਲੜਿਅਉ॥***
***ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ॥***
***ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ॥***

(ਅੰਗ ੧੩੯੬)

ਏਸੇ ਹੀ ਤਰ੍ਹਾਂ ਭੱਟ ਸਲ੍ਹ ਨੇ ਗੁਰੂ ਰਾਮਦਾਸ ਜੀ ਬਾਰੇ ਦੱਸਿਆ ਹੈ ਕਿ ਉਹ ਕਾਮ, ਕ੍ਰੋਧ, ਮੋਹ, ਹੰਕਾਰ ਵਰਗੇ ਦੂਤਾਂ ਦਾ ਨਾਸ ਕਰਨ ਉਪਰੰਤ ਗੁਰ-ਪਦਵੀ ਨੂੰ ਪੁੱਜੇ ਹਨ :

***ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਯਉ॥***
***ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਯਉ॥***

(ਅੰਗ ੧੪੦੬)

# ੬. ਭੱਟ ਭਲਯ ਜੀ

ਭੱਟਾਂ ਦੇ ਸਵੱਈਆਂ ਵਿਚ ਇਹਨਾਂ ਦਾ ਕੇਵਲ ਇਕ ਸਵੱਈਆ ਗੁਰੂ ਅਮਰਦਾਸ ਜੀ ਦੀ ਸਿਫਤ ਵਿਚ ਉਚਾਰਣ ਕੀਤਾ ਗਿਆ ਹੈ। ਇਹਨਾਂ ਦਾ ਕਥਨ ਹੈ ਕਿ ਗੁਰੂ ਅਮਰਦਾਸ ਜੀ ਦੀ ਗੁਣ-ਭਰਪੂਰ ਸ਼ਖ਼ਸੀਅਤ ਦੀਆਂ ਵਡਿਆਈਆਂ ਅਸਗਾਹ ਹਨ। ਕਿਸੇ ਹੋਰ ਸੁਰ ਨਰ ਆਦਿ ਨੂੰ ਗੁਰੂ ਅਮਰਦਾਸ ਜੀ ਦੀ ਤੁਲਨਾ ਵਿਚ ਨਹੀਂ ਰੱਖਿਆ ਜਾ ਸਕਦਾ। ਵਿਦਵਾਨਾਂ



ਦਾ ਵੀ ਇੰਨ੍ਹਾਂ ਬਾਰੇ ਇਹ ਵਿਚਾਰ ਹੈ ਕਿ ਭੱਟ ਭਲ੍ਹ ਜੀ, ਭੱਟ ਕਲ੍ਹਸਹਾਰ ਅਤੇ ਭੱਟ ਸਲ੍ਹ ਦੇ ਭਰਾਤਾ ਇਨ੍ਹਾਂ ਨੇ ਇਕੋ ਇਕ ਸਵਈਆ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰਨ ਕੀਤਾ ਹੈ। ਇਸ ਸਵੱਈਏ ਵਿਚ ਆਪ ਜੀ ਨੇ ਗੁਰੂ ਜੀ ਨੂੰ ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਮਾਣਿਆਂ ਦੇ ਮਾਣ ਦਰਸਾਉਣ ਉਪਰੰਤ ਦੱਸਿਆ ਹੈ ਕਿ ਬੱਦਲਾਂ ਦੀਆਂ ਕਣੀਆਂ, ਧਰਤੀ 'ਤੇ ਉਪਜੀ ਵੰਨ-ਸੁਵੰਨੀ ਬਨਸਪਤੀ ਅਤੇ ਬਸੰਤ ਰੁੱਤ ਉੱਤੇ ਫੁੱਲਾਂ ਦੀ ਸੰਖਿਆ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ। ਏਸੇ ਤਰ੍ਹਾਂ ਸੂਰਜ ਦੀਆਂ ਕਿਰਨਾਂ, ਸਾਗਰਾਂ ਦੇ ਪੇਟ ਤੇ ਆਕਾਰ, ਗੰਗਾ ਨਦੀ ਤੋਂ ਉਠਦੀਆਂ ਲਹਿਰਾਂ ਅਤੇ ਛੱਲਾਂ ਦਾ ਕੋਈ ਭੇਦ ਨਹੀਂ ਪਾ ਸਕਦਾ। ਪਰ ਸੰਭਵ ਹੈ ਕਿ ਸ਼ਿਵ ਜੀ ਦੀ ਇਕਾਗਰਤਾ ਤੇ ਧਿਆਨ ਵਿਸ਼ਨੂ ਜੀ ਦਾ ਗਿਆਨ ਤੇ ਇਹਨਾਂ ਨੂੰ ਕੋਈ ਵਿਅਕਤੀ ਗਿਣ ਵੀ ਲਵੇ ਪਰ ਗੁਰੂ-ਜੋਤਿ ਗੁਰੂ ਅਮਰਦਾਸ ਜੋ ਹਲਤ-ਪਲਤ ਦੇ ਰਾਖੇ ਹਨ, ਦੀ ਉਪਮਾ ਕਰਨ ਦਾ ਕੋਈ ਯਤਨ ਕਰੇ ਵੀ ਤਾਂ ਉਸਦੀ ਸੰਪੂਰਨਤਾ ਨੂੰ ਬਿਆਨ ਕਰਨਾ ਨਾਮੁਮਕਿੰਨ ਹੈ ਕਿਉਂਕਿ ਗੁਰੂ ਜੀ ਦੀ ਹਸਤੀ ਦੇ ਗੁਣਾਂ ਤੇ ਮੁੱਲਾਂ ਦੀ ਕੋਈ ਸੀਮਾ ਹੀ ਨਹੀਂ। ਭੱਟ ਭੱਲ੍ਹ ਜੀ ਇਸ ਪ੍ਰਸੰਗ ਵਿਚ ਇਹ ਆਖਕੇ ਗੁਰੂ ਅਮਰਦਾਸ ਜੀ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਉਂਦੇ ਹਨ ਕਿ ਤੁਹਾਡੀ ਉਪਮਾ ਤੁਹਾਨੂੰ ਹੀ ਫਬਦੀ ਹੈ। ਜੇਕਰ ਕੋਈ ਹੋਰ ਅਜਿਹਾ ਯਤਨ ਕਰੇਗਾ ਵੀ ਤਾਂ ਉਸਦਾ ਯਤਨ ਅਧੂਰਾ ਤੇ ਅਪੂਰਨ ਹੀ ਰਹੇਗਾ।

***ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥***
***ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥***
***ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹਿ ਜੁੋ ਗਾਵੈ॥***
***ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨ ਆਵੈ॥***

(ਅੰਗ ੧੩੯੬)

# ੭. ਭੱਟ ਨਲ੍ਹ ਜੀ

ਭੱਟ ਨਲ੍ਹ ਜੀ ਇਕੱਲੇ ਅਜਿਹੇ ਭੱਟ-ਕਵਿ ਹਨ ਜਿਨ੍ਹਾਂ ਨੇ ਕਿਸੇ ਇਕ ਗੁਰੂ ਦੀ ਉਸਤਤਿ ਵਿਚ ਸਭ ਤੋਂ ਵਧੀਕ ਸਵੱਈਏ ਉਚਾਰੇ ਹਨ। ਆਪ ਜੀ ਨੇ ੧੬ ਸਵੱਈਏ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਬੜੇ ਪਿਆਰ ਅਤੇ ਸ਼ਰਧਾ ਨਾਲ ਉਚਾਰੇ ਹਨ। ਆਪ ਜੀ ਆਖਦੇ ਹਨ ਕਿ ਮੇਰੇ ਮਨ ਵਿਚ ਨਾਮ-ਰੂਪੀ ਅੰਮ੍ਰਿਤ ਛਕਣ ਦੀ ਡਾਹਢੀ ਤਮੰਨਾ ਸੀ ਜੋ ਗੁਰ ਦਰਸ਼ਨ ਕਰਨ ਨਾਲ ਪੂਰੀ ਹੋਈ। ਮੇਰਾ ਮਨ ਜੋ ਦਸੇ ਦਿਸ਼ਾਵਾਂ ਵੱਲ ਭਟਕ ਰਿਹਾ ਸੀ ਉਹ ਹੁਣ ਟਿਕਾਉ ਦੀ ਅਵਸਥਾ ਵਿਚ ਆ ਗਿਆ ਹੈ। ਆਪ ਜੀ ਗੁਰ-ਜੋਤਿ ਦਾ ਸਥਾਨ

ਗੋਇੰਦਵਾਲ ਦੱਸਦਿਆਂ ਇਸ ਨੂੰ ਗੋਬਿੰਦਪੁਰੀ ਆਖਦੇ ਹਨ-

***ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥***
***ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥***
***ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥***
***ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ॥***
***ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥***

(ਅੰਗ ੧੪੦੦)

## ੮. ਭੱਟ ਗਯੰਦ ਜੀ

ਭੱਟ ਗਯੰਦ ਨੇ ਗੁਰੂ ਰਾਮਦਾਸ ਜੀ ਦੇ ਗੁਣ-ਗਾਇਨ ਕਰਦਿਆਂ ੧੩ ਸਵੱਈਏ ਉਚਾਰਨ ਕੀਤੇ ਹਨ। ਇਹਨਾਂ ਸਵੱਈਆਂ ਵਿਚ ਗੁਰੂ ਜੋਤਿ ਦੀ ਮਹਾਨਤਾ ਅਤੇ ਇਸ ਦੇ ਵੱਖ-ਵੱਖ ਸਰੀਰਾਂ ਵਿਚ ਪ੍ਰਵੇਸ਼ ਦੇ ਇਤਿਹਾਸ ਦਾ ਵਰਣਨ ਪ੍ਰਮੁੱਖ ਰੂਪ ਵਿਚ ਕੀਤਾ ਹੈ।

ਇਹ ਭੱਟ ਗਯੰਦ, ਭੱਟਾਂ ਦੇ ਮੁਖੀਆ ਭੱਟ ਭਿਖਾ ਜੀ ਦੇ ਇਕ ਭਰਾ ਭੱਟ ਚੋਖਾ ਦੇ ਸਪੁੱਤਰ ਅਥਵਾ ਭੱਟ ਕਲ੍ਹਸਹਾਰ ਦੇ ਚਚੇਰੇ ਭਰਾ ਸਨ। ਭੱਟ ਗਯੰਦ ਨੇ ਕੇਵਲ ਚੌਥੇ ਗੁਰੂ ਰਾਮਦਾਸ ਜੀ ਦੀ ਆਪਣੇ ੧੩ ਸਵੈਯਾਂ ਵਿਚ ਭਰਵੀਂ ਉਸਤਤਿ ਕੀਤੀ ਹੈ। ਇਨ੍ਹਾਂ ਦਾ ਬਾਕੀ ਗੁਰੂਆਂ ਦੀ ਉਸਤਤਿ ਵਿਚ ਉਚਾਰਨ ਕੀਤਾ ਕੋਈ ਸਵਈਆ ਪ੍ਰਾਪਤ ਨਹੀਂ ਹੋਇਆ। ਆਪ ਜੀ ਨੇ ਆਪਣੀ ਬਾਣੀ ਵਿਚ ਜਿਥੇ ਗੁਰ-ਜੋਤਿ ਦੀ ਵਡਿਤਣ ਪ੍ਰਗਟਾਈ ਹੈ ਓਥੇ ਆਪ ਜੀ ਨੇ ਗੁਰ-ਇਤਿਹਾਸ ਨਾਲ ਸੰਬੰਧਿਤ ਕਈ ਪ੍ਰਮਾਣ ਵੀ ਦਿੱਤੇ ਹਨ। ਆਪ ਜੀ ਕਾ ਕਥਨ ਹੈ:

***ਗੁਰ ਨਾਨਕੁ ਨਿਕਟਿ ਬਸੈ ਬਨਵਾਰੀ॥ ਤਿਨ ਲਹਣਾ ਥਾਪਿ ਜੋਤਿ ਜਗਿ ਧਾਰੀ॥***
***ਲਹਣੈ ਪੰਥੁ ਧਰਮ ਕਾ ਕੀਆ॥ ਅਮਰਦਾਸ ਭਲੇ ਕੋ ਦੀਆ॥***
***ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪੵਉ॥ ਹਰਿ ਕਾ ਨਾਮੁ ਅਖੈ ਨਿਧਿ ਅਪੵਉ॥***
***ਅਪੵਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ॥***
***ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ॥'***

(ਅੰਗ ੧੪੦੧)

ਆਪ ਜੀ ਗੁਰੂ ਨਾਨਕ-ਵਾਸ ਨੂੰ ਅਕਾਲ ਪੁਰਖ ਦੇ ਨਾਲ ਦੱਸਦੇ ਹੋਏ ਉਨ੍ਹਾਂ ਦੀ ਉੱਚੀ-ਸੁੱਚੀ ਬਿਰਤੀ ਦਰਸਾਉਂਦੇ ਹਨ। ਆਪ ਜੀ ਨੇ ਗੁਰੂ ਨਾਨਕ ਦੇਵ ਜੀ ਵੱਲੋਂ ਆਪਣੀ



ਅਖੰਡ-ਜੋਤਿ ਭਾਈ ਲਹਿਣੇ (ਗੁਰੂ ਅੰਗਦ ਦੇਵ) ਨੂੰ ਦੇ ਕੇ ਉਨ੍ਹਾਂ ਨੂੰ ਪ੍ਰਕਾਸ਼ਮਾਨ ਕਰਨ ਅਤੇ ਗੁਰੂ ਅੰਗਦ ਦੇਵ ਜੀ ਵੱਲੋਂ ਏਸੇ ਪਾਵਨ ਮਾਰਗ ਨੂੰ ਅੱਗੇ ਤੋਰਦਿਆਂ ਵਾਹਿਗੁਰੂ ਦੇ ਉੱਤਮ ਨਾਮ ਦੀ ਦਾਤ ਗੁਰੂ ਅਮਰਦਾਸ ਜੀ ਨੂੰ ਦੇਣ ਅਤੇ ਗੁਰੂ ਅਮਰਦਾਸ ਜੀ ਵੱਲੋਂ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਹੀ ਗੁਰੂ ਨਾਨਕ ਤੋਂ ਨਿਰੰਤਰ ਚਲੀ ਆ ਰਹੀ ਉਹ ਰੱਬੀ-ਜੋਤਿ ਗੁਰੂ ਰਾਮਦਾਸ ਨੂੰ ਬਖ਼ਸ਼ਿਸ਼ ਕਰਦਿਆਂ ਇਸ ਪਰੰਪਰਾ ਨੂੰ ਅੱਗੇ ਤੋਰਨ ਦਾ ਕਾਰਜ ਕੀਤਾ। ਭੱਟ ਗਯੰਦ ਨੇ ਗੁਰੂ ਦੀ ਪਦਵੀ ਨੂੰ ਬਹੁਤ ਸ਼ਕਤੀਸ਼ਾਲੀ ਦਰਸਾਇਆ ਹੈ। ਆਪ ਜੀ ਦੇ ਕਥਨ ਅਨੁਸਾਰ ਗੁਰੂ ਦੀ ਪਦਵੀ ਇਤਨੀ ਮਹਾਨ ਹੈ ਕਿ ਜੋ ਵੀ ਇਸਦੀ ਸ਼ਰਨ ਆਉਂਦਾ ਹੈ ਉਸ ਦੇ ਪਾਪ ਨਾਸ਼ ਹੋ ਜਾਂਦੇ ਹਨ ਅਤੇ ਮਨ ਨਿਰਮਲ ਹੋ ਜਾਂਦਾ ਹੈ। ਆਪ ਜੀ ਸੰਸਾਰ ਰੂਪੀ ਭਵ-ਸਾਗਰ ਵਿਚੋਂ ਲੰਘਣ ਹਿੱਤ ਗੁਰੂ ਨੂੰ ਜਹਾਜ਼ ਤੇ ਖੇਵਟ ਦੱਸਦੇ ਹਨ। ਆਪ ਜੀ ਦਾ ਵਿਸ਼ਵਾਸ ਹੈ ਕਿ ਗੁਰੂ ਦੀ ਸੁਯੋਗ ਅਗਵਾਈ ਤੋਂ ਬਿਨਾਂ ਕੋਈ ਵੀ ਜੀਵ ਪਾਰ ਨਹੀਂ ਉਤਰ ਸਕਦਾ। ਗੁਰੂ ਸਭ ਕੁਝ ਕਰਨ ਦੇ ਸਮਰੱਥ ਹੁੰਦਾ ਹੈ ਅਤੇ ਉਸ ਦੀ ਕ੍ਰਿਪਾ ਨਾਲ ਹੀ ਪ੍ਰਭੂ ਨਾਲ ਮੇਲ ਹੁੰਦਾ ਹੈ। ਜੇਕਰ ਕੋਈ ਜੀਵ ਇਹ ਸਮਝ ਲਵੇ ਕਿ ਗੁਰੂ ਦੀ ਆਗਿਆ ਤੋਂ ਬਿਨਾਂ ਉਹ ਮੁਕਤੀ ਪ੍ਰਾਪਤ ਕਰ ਸਕਦਾ ਹੈ ਤਾਂ ਇਹ ਉਸਦਾ ਭਰਮ ਹੈ। ਗਯੰਦ ਜੀ ਆਖਦੇ ਹਨ ਕਿ ਜੋ ਨਿਸ਼ਚੇ ਨਾਲ ਗੁਰੂ ਦੀ ਸ਼ਰਨ ਆਉਂਦੇ ਹਨ, ਉਹੋ ਸੁੱਖ ਪਾਉਂਦੇ ਹਨ ਅਤੇ ਪਰਮਾਨੰਦ ਦੀ ਅਵਸਥਾ ਪ੍ਰਾਪਤ ਕਰਕੇ ਗੁਰਮੁਖ ਅਖਵਾਉਂਦੇ ਹਨ।

ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਉਚਾਰੇ ੧੩ ਸਵੈਯਾਂ ਦਾ ਸਾਰਅੰਸ਼ ਭੱਟ ਗਯੰਦ ਜੀ ਏਹੋ ਕੱਢਦੇ ਹਨ ਕਿ ਗੁਰੂ ਸਰਬ ਕਲਾ ਸਮਰੱਥ ਹੁੰਦਾ ਹੈ, ਕਾਲ ਦੀ ਕਲਮ ਤੇ ਹੁਕਮ ਉਸਦੇ ਹੱਥ ਵਿਚ ਹੁੰਦਾ ਹੈ। ਉਹ ਸਤਿ ਸਰੂਪ, ਅਟੱਲ ਤੇ ਸਦਾ ਥਿਰ ਹੈ। ਇਹ ੧੩ ਸਵੱਈਏ ਭੱਟ ਗਯੰਦ ਦੀ ਗੁਰੂ ਰਾਮਦਾਸ ਜੀ ਪ੍ਰਤੀ ਸੁੱਚੇ ਸਤਿਕਾਰ ਦੀ ਅਨਮੋਲ ਪ੍ਰਦਰਸ਼ਨੀ ਅਤੇ ਇਲਾਹੀ ਉਸਤਤਿ ਦਾ ਇਕ ਪਾਵਨ ਦਸਤਾਵੇਜ਼ ਆਖੇ ਜਾ ਸਕਦੇ ਹਨ।

## ੯. ਭੱਟ ਮਥੁਰਾ ਜੀ

ਭੱਟ ਮਥੁਰਾ ਵੀ ਆਪਣੇ ਕੀਰਤ ਅਤੇ ਪਿਤਾ ਵਾਂਗ ਗੁਰ ਉਸਤਤਿ ਵਿਚ ੧੪ ਸਵੱਈਏ ਉਚਾਰ ਕੇ ਅਨੂਠਾ ਆਨੰਦ ਮਾਣਦੇ ਹਨ। ਇਨ੍ਹਾਂ ੧੪ ਵਿਚੋਂ ੭ ਸਵੱਈਏ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਹਨ ਅਤੇ ੭ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਕਰਦੇ ਹਨ। ਆਪ ਜੀ ਗੁਰੂ ਰਾਮਦਾਸ ਜੀ ਪ੍ਰਤੀ ਭਾਵਮਈ ਸ਼ਰਧਾ ਪ੍ਰਗਟ ਕਰਦਿਆਂ ਆਖਦੇ ਹਨ ਕਿ ਉਹ ਲੋਕ ਉੱਤਮ ਭਾਗਾਂ ਵਾਲੇ ਹਨ ਜੋ ਗੁਰੂ ਰਾਮਦਾਸ ਜੀ ਦੇ ਚਰਨਾਂ ਨਾਲ ਚਿਤ ਜੋੜਦੇ ਹਨ। ਅਜਿਹਾ ਕਰਨ ਨਾਲ ਮੌਤ ਅਤੇ ਯਮਰਾਜ ਦਾ ਭੈ ਦੂਰ ਹੋ ਜਾਂਦਾ ਹੈ।

***ਮਥੁਰਾ ਭਨਿ ਭਾਗ ਭਲੇ ਉਨ੍ ਕੇ ਮਨ ਇਛਤ ਹੀ ਫਲ ਪਾਵਤ ਹੈ॥***
***ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ॥***

(ਅੰਗ ੧੪੦੪)

ਭੱਟ ਮਥੁਰਾ ਜੀ ਦੇ ਬੋਲਾਂ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਆਪਣੇ ਹਿਰਦੇ ਵਿਚ ਸਤਿ, ਸੰਤੋਖ ਦੇ ਗੁਣ ਧਾਰਨ ਕਰਦਿਆਂ ਅਕਾਲ ਪੁਰਖ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਥਿਰ ਕੀਤਾ ਹੋਇਆ ਹੈ ਅਤੇ ਗੁਰੂ ਰਾਮਦਾਸ ਜੀ ਨੇ ਪ੍ਰਭੂ ਦੀ ਲਟ-ਲਟ ਕਰਨ ਵਾਲੀ ਜੋਤਿ ਟਿਕਾ ਦਿੱਤੀ ਹੈ :

***ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥***

(ਅੰਗ ੧੪੦੯)

ਏਸੇ ਲਈ ਭੱਟ ਮਥੁਰਾ ਜੀ ਲੋਕਾਂ ਨੂੰ ਭਰਮ ਨਾਸ਼ ਕਰਨ ਲਈ ਆਖਦੇ ਹਨ ਕਿ :

***ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥***
***ਪਰਤਛਿ ਰਿਦੈ ਗੁਰ ਅਰਜੁਨ ਕੇ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥***

(ਅੰਗ ੧੪੦੯)

ਆਪ ਜੀ ਦੀਆਂ ਨਜ਼ਰਾਂ ਵਿਚ ਗੁਰੂ ਅਰਜਨ ਦੇਵ ਜੀ 'ਪ੍ਰਤੱਖ ਹਰਿ' ਦਾ ਰੂਪ ਹਨ।

## ੧੦. ਭੱਟ ਬਲ੍ਯ ਜੀ

ਭੱਟ ਬਲ੍ਯ ਵੀ ਭੱਟ ਸੇਖੇ ਦਾ ਹੀ ਸਪੁੱਤਰ ਸੀ, ਜਿਸਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ੫ ਸਵੱਈਏ ਰਚੇ। ਆਪ ਜੀ ਨਿਰਗੁਣ ਨਿਰਾਕਾਰ ਅਕਾਲ ਪੁਰਖ ਦੀ ਉਸਤਤਿ ਕਰਦਿਆਂ ਦੱਸਦੇ ਹਨ ਕਿ ਉਸਨੇ ਆਪਣੇ ਤੁਲ ਹੋਰ ਕੋਈ ਨਹੀਂ ਸਾਜਿਆ, ਇਸ ਕਰਕੇ ਸਾਰੇ ਸੰਸਾਰ ਵਿਚ ਉਸ ਦੇ ਡੰਕੇ ਵੱਜ ਰਹੇ ਹਨ। ਪਰ ਗੁਰੂ ਅਮਰਦਾਸ ਜੀ ਦੀ ਸਾਰੇ ਜਗਤ ਵਿਚ ਇਸ ਕਰਕੇ ਜੈ-ਜੈ ਕਾਰ ਹੋ ਰਹੀ ਹੈ ਕਿਉਂਕਿ ਉਨ੍ਹਾਂ ਨੇ ਹਰੀ-ਸਿਮਰਨ ਦੀ ਜੁਗਤ ਰਾਹੀਂ ਉਚ-ਪਦਵੀ ਗ੍ਰਹਿਣ ਕਰ ਲਈ ਹੈ :

***ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥***

(ਅੰਗ ੧੪੦੫)

ਭੱਟ-ਬੱਲ ਜੀ ਚਾਰੇ ਹੀ ਗੁਰੂ ਸਾਹਿਬਾਨ ਦੀ ਉਪਮਾ ਕਰਦਿਆਂ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਮਨ ਇਕ ਚਿਤ ਹੋ ਕੇ ਭਗਤੀ ਕਰਦਿਆਂ ਆਪਣਾ ਤਨ, ਮਨ,



ਧਨ ਅਕਾਲ ਪੁਰਖ ਅੱਗੇ ਅਰਪਿਤ ਕਰ ਦਿੱਤਾ। ਗੁਰੂ ਅੰਗਦ ਦੇਵ ਜੀ ਨੇ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਟਿਕਾਉਂਦਿਆਂ ਨਿਸ਼ਕਾਮ ਸੇਵਾ ਨਾਲ ਹਿਰਦਾ ਨੱਕੋ-ਨੱਕ ਭਰ ਲਿਆ। ਗੁਰੂ ਅਮਰਦਾਸ ਜੀ ਨੇ ਪੂਰੀ ਲਗਨ ਨਾਲ ਵਾਹਿਗੁਰੂ ਨੂੰ ਧਿਆਇਆ। ਗੁਰੂ ਰਾਮਦਾਸ ਜੀ ਨੇ ਅਕਾਲ ਪੁਰਖ ਦੇ ਇਲਾਹੀ ਵਸਲ ਦਾ ਪ੍ਰਥਮ ਸਥਾਨ ਪ੍ਰਾਪਤ ਕਰ ਲਿਆ ਜਿਸ ਕਰਕੇ ਉਨ੍ਹਾਂ ਦੀ ਹਰ ਥਾਂ ਜੈ-ਜੈ ਕਾਰ ਹੋ ਰਹੀ ਹੈ। ਇਸ ਲਈ ਜੋ ਲੋਕ ਆਪ ਜੀ ਨੂੰ ਇਕਾਗਰ ਚਿਤ ਹੋ ਅਰਾਧਦੇ ਹਨ, ਉਨ੍ਹਾਂ ਦੇ ਕਾਮ, ਕ੍ਰੋਧ ਆਦਿ ਮਿਟ ਜਾਂਦੇ ਹਨ। ਗੁਰੂ ਰਾਮਦਾਸ ਜੀ ਪ੍ਰਤੀ ਆਪਣੀ ਅਥਾਹ ਸ਼ਰਧਾ ਪ੍ਰਗਟਾਉਂਦਿਆਂ ਭੱਟ ਬਲ ਜੀ ਆਖਦੇ ਹਨ ਕਿ :

***ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥***
***ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥***

(ਅੰਗ ੧੪੦੫)

## ੧੧. ਭੱਟ ਹਰਿਬੰਸ ਜੀ

ਭੱਟ ਹਰਿਬੰਸ ਜੀ ਨੇ ਗੁਰੂ ਅਰਜਨ ਦੇਵ ਜੀ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਉਂਦਿਆਂ ਦੋ ਸਵੱਈਏ ਉਚਾਰਨ ਕੀਤੇ। ਆਪ ਜੀ ਦੱਸਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕਦੇ ਨਾ ਸੁੱਕਣ ਵਾਲਾ ਨਾਮ-ਬੂਟੀ ਗੰਗਾ ਜਲ ਨਿਰੰਤਰ ਵਗ ਰਿਹਾ ਹੈ ਜਿਸ ਵਿਚ ਸਾਰੀ ਸੰਗਤ ਤੇ ਗੁਰੂ ਸਾਹਿਬ ਦੇ ਸਿੱਖ ਇਸ਼ਨਾਨ ਕਰ ਰਹੇ ਹਨ। ਗੁਰੂ ਅਰਜਨ ਦੇਵ ਜੀ ਦੇ ਸਿਰ 'ਤੇ ਰੱਬੀ ਚੌਰ ਝੁਲ ਰਿਹਾ ਹੈ ਅਤੇ ਅੰਮ੍ਰਿਤ ਰੂਪੀ ਨਾਮ ਆਪ ਜੀ ਦੇ ਮੁਖਾਰਬਿੰਦ ਤੋਂ ਨਿਕਲ ਰਿਹਾ ਹੈ :

***ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥***
***ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥***

(ਅੰਗ ੧੪੦੯)

ਭੱਟ ਹਰਿਬੰਸ ਦੇ ਸਵੱਈਆਂ ਵਿਚ ਗੁਰੂ ਉਸਤਤਿ ਤੋਂ ਇਲਾਵਾ ਜਿਹੜੀ ਸੂਚਨਾ ਵਿਸ਼ੇਸ਼ ਰੂਪ ਵਿਚ ਸਾਡੇ ਧਿਆਨ ਦੀ ਮੰਗ ਕਰਦੀ ਹੈ ਉਹ ਹੈ, ਗੁਰੂ ਰਾਮਦਾਸ ਜੀ ਦੇ ਚਲਾਣੇ ਕਾਰਨ ਸੰਗਤ ਦੀ ਮਾਨਸਿਕ ਦਸ਼ਾ।

***ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ॥***
***ਹਰਿਬੰਸ ਜਗਤਿ ਜਸੁ ਸੰਚਰ੍ਯਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥***

(ਅੰਗ ੧੪੦੯)

ਭੱਟ ਹਰਿਬੰਸ ਜੀ ਅੱਗੇ ਚੱਲ ਕੇ ਹੋਰ ਦੱਸਦੇ ਹਨ ਕਿ ਜਦ ਸ੍ਰੀ ਗੁਰੂ ਰਾਮਦਾਸ ਜੀ ਇਸ ਸੰਸਾਰ ਨੂੰ ਛੱਡ ਕੇ ਗਏ ਤਾਂ ਦੇਵਪੁਰੀ ਵਿਚ ਪਰਮੇਸ਼ਰ ਨੇ ਉਨ੍ਹਾਂ ਨੂੰ ਤਖ਼ਤ ਉੱਤੇ ਸ਼ੁਸ਼ੋਭਤ ਕੀਤਾ :

***ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥***
***ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥***
***ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥***
***ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ॥***
***ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰ ਰਾਮਦਾਸੁ ਜਿਨ੍ ਪਾਇਯਉ॥***
***ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥***

(ਅੰਗ ੧੪੦੯)

★★★



ਗਿਆਰ੍ਹਾਂ ਭੱਟ ਇਸ ਪ੍ਰਕਾਰ ਹਨ :

| ਨਾਮ | ਗੁਰੂ ਨਾਨਕ | ਗੁਰੂ ਅੰਗਦ | ਗੁਰੂ ਅਮਰਦਾਸ | ਗੁਰੂ ਰਾਮਦਾਸ | ਗੁਰੂ ਅਰਜਨ | ਕੁਲ ਜੋੜ |
|---|---|---|---|---|---|---|
| ਕਲ੍ਹਸਹਾਰ | ੧੦ | ੧੦ | ੯ | ੧੩ | ੧੨ | ੫੪ |
| ਜਾਲਪ | — | — | ੫ | — | — | ੫ |
| ਕੀਰਤ | — | — | ੪ | ੪ | — | ੮ |
| ਭਿਖਾ | — | — | ੨ | — | — | ੨ |
| ਸਲ੍ਹ | — | — | ੧ | ੨ | — | ੩ |
| ਭਲ੍ਹ | — | — | ੧ | — | — | ੧ |
| ਨਲ੍ਹ | — | — | — | ੧੬ | — | ੧੬ |
| ਗਯੰਦ | — | — | — | ੧੩ | — | ੧੩ |
| ਮਥੁਰਾ | — | — | — | ੭ | ੭ | ੧੪ |
| ਬਲ੍ਹ | — | — | — | ੫ | — | ੫ |
| ਹਰਿਬੰਸ | — | — | — | — | ੨ | ੨ |
| | ੧੦ | ੧੦ | ੨੨ | ੬੦ | ੨੧ | ੧੨੩ |

ਪ੍ਰੋ: ਸਾਹਿਬ ਸਿੰਘ ਜੀ 'ਕਲ' ਤੇ 'ਟਲ' ਨੂੰ ਕਲਸਹਾਰ ਦਾ ਹੀ ਉਪਨਾਮ ਮੰਨਦੇ ਹਨ। 'ਜਲ' ਜਾਲਪ ਦਾ ਹੀ ਦੂਜਾ ਨਾਮ ਹੈ। ਸਦਰੰਗ, ਜਲਯ ਅਤੇ ਦਾਸ ਨਾਂ ਦਾ ਕੋਈ ਭੱਟ ਇਸ ਜੱਥੇ ਵਿਚ ਸ਼ਾਮਲ ਨਹੀਂ ਸੀ।

ਪ੍ਰਾਚੀਨ ਸੰਪ੍ਰਦਾਈ ਟਕਸਾਲਾਂ ਅਨੁਸਾਰ ਪ੍ਰੋ: ਸਾਹਿਬ ਸਿੰਘ ਨੇ ਜੋ ੧੧ ਭੱਟ ਦੱਸੇ ਹਨ ਉਹਨਾਂ ਤੋਂ ਬਿਨਾਂ ਇਹ ੬ ਭੱਟ ਹੋਰ ਹਨ। ਪ੍ਰੋ: ਸਾਹਿਬ ਸਿੰਘ ਜੀ ਨੇ ਜੋ ਭੱਟਾਂ ਦੀ ਗਿਣਤੀ ਗਿਆਰਾ ਦਿੱਤੀ ਹੈ ਉਹ ਤੇ ੬ ਭੱਟ ਇਹ ਇਸ ਤਰ੍ਹਾਂ ਗਿਣਤੀ ੧੭ ਭੱਟ ਬਣਦੀ ਹੈ।

| | | |
|---|---|---|
| ੧. ਭੱਟ ਕਲ੍ਹ ਜੀ | ਸਵੱਈਏ ਗਿਣਤੀ | ੪੯ |
| ੨. ਭੱਟ ਟਲ੍ਹ ਜੀ | ਸਵੱਈਏ ਗਿਣਤੀ | ੧ |
| ੩. ਭੱਟ ਜਲ੍ਹ ਜੀ | ਸਵੱਈਏ ਗਿਣਤੀ | ੧ |
| ੪. ਭੱਟ ਜਾਲਪ ਜੀ | ਸਵੱਈਏ ਗਿਣਤੀ | ੧ |
| ੫. ਭੱਟ ਦਾਸ ਜੀ | ਸਵੱਈਏ ਗਿਣਤੀ | ੧੪ |
| ੬. ਭੱਟ ਗੰਗਾ ਜੀ | ਸਵੱਈਏ ਗਿਣਤੀ | ੭ |

ਨੋਟ :-

੧. ਪ੍ਰੋ: ਸਾਹਿਬ ਸਿੰਘ ਜੀ ਨੇ ਕਲ੍ਹਸਹਾਰ ਦੇ ੫੪ ਸਵੱਈਏ ਮੰਨੇ ਹਨ। ਕਲ੍ਹ ਤੇ ਕਲ੍ਹਸਹਾਰ ਨੂੰ ਇਕੋ ਮੰਨ ਕੇ ਦਿੱਤੇ ਹਨ, ਭੱਟ ਟਲ੍ਹ ਨੂੰ ਵੀ ਕਲ੍ਹਸਹਾਰ ਦਾ ਉਪਨਾਮ ਦਿੱਤਾ ਹੈ ਪ੍ਰੋ: ਸਾਹਿਬ ਸਿੰਘ ਜੀ ਨੇ।

੨. ਸੰਪ੍ਰਦਾਈ ਵਿਦਵਾਨ ਭੱਟ ਕੱਲ੍ਹ ਜੀ ਦੇ ੪੯ ਸਵੱਈਏ ਮੰਨਦੇ ਹਨ। ਭੱਟ ਕਲ੍ਹਸਹਾਰ ਦੇ ੪ ਸਵੱਈਏ ਮੰਨਦੇ ਹਨ, ਭੱਟ ਟਲ੍ਹ ਦਾ ੧ ਸਵੱਈਆ ਮੰਨਿਆ ਹੈ, ਭੱਟ ਜਲ੍ਹ ਜੀ ਦਾ ਵੀ ੧ ਸਵੱਈਆ ਮੰਨਿਆ ਹੈ, ਭੱਟ ਜਾਲਪ ਦਾ ੧ ਤੇ ਭੱਟ ਦਾਸ ਦੇ ੧੪ ਸਵੱਈਏ, ਭੱਟ ਗੰਗਾ ਜੀ ਦੇ ੭ ਮੰਨੇ ਹਨ ਸੰਪ੍ਰਦਾਵੀ ਵਿਦਵਾਨਾ ਨੇ।

੩. ਪ੍ਰੋ: ਸਾਹਿਬ ਸਿੰਘ ਜੀ ਨੇ ਭੱਟ ਜਲ੍ਹ ਨੂੰ ਭੱਟ ਜਾਲਪ ਦਾ ਹੀ ਦੂਜਾ ਨਾਮ ਦਸਿਆ ਹੈ।



# ਰਾਇ ਬਲਵੰਡ ਜੀ ਅਤੇ ਸੱਤਾ ਜੀ ਦਾ ਜੀਵਨ-ਬਿਉਰਾ

ਨਾਮ—ਰਾਇ ਬਲਵੰਡ ਅਤੇ ਸੱਤਾ ਜੀ ਦੋਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਕੇ ਕੀਰਤਨੀਏ ਸਨ।

ਭਾਈ ਬਲਵੰਡ ਜੀ ਦੇ ਪਿਤਾ ਦਾ ਨਾਮ ਰਜਾਦਾ ਗੁਰਪੁਰ ਪ੍ਰਕਾਸ਼ ਦੇ ਲੇਖਕ ਨੇ ਦਸਿਆ ਹੈ ਤੇ

ਦੂਜਾ ਸੱਤਾ ਬਲਵੰਡ ਜੀ ਦੀ ਮਾਸੀ ਦਾ ਸਪੁੱਤਰ ਦਰਸਾਇਆ ਹੈ।

***ਬਲਵੰਡ ਸੁ ਪੁਤ੍ਰ ਰਜਾਦੇ ਕੇਰਾ॥***
***ਗੁਰਢਿਗ ਕੀਰਤਨ ਕਰੇ ਚੰਗੇਰਾ॥***
***ਮਾਸੀ ਸੁਤ ਸੱਤਾ ਤਿਸ ਕੇਰਾ॥***
***ਜੋ ਦਾਰਦ ਤੇ ਦੁਖੀ ਬਡੇਰਾ॥***

(ਗੁਰਪੁਰ ਪ੍ਰਕਾਸ਼)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ 'ਰਾਮਕਲੀ ਦੀ ਵਾਰ' ਦੇ ਰਚੈਤਾ ਭਾਈ ਬਲਵੰਡ ਤੇ ਸੱਤਾ ਇਹ ਦੋਵੇਂ ਪਿਉ ਪੁੱਤਰ ਸਨ ਕਿ ਭਰਾ ਭਰਾ ਜਾਂ ਕੇਵਲ ਪੇਸ਼ਾ-ਮਿੱਤਰ, ਇਸ ਮੁਦੇ ਬਾਰੇ ਵਿਦਵਾਨਾਂ ਦੇ ਵੱਖੋ-ਵੱਖ ਮਤ ਹਨ। ਭਾਈ ਕਾਨ੍ਹ ਸਿੰਘ ਨਾਭਾ ਦਾ ਭਾਈ ਬਲਵੰਡ ਬਾਰੇ ਮਤ ਇਸ ਪ੍ਰਕਾਰ ਹੈ "ਸ੍ਰੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ ਜੋ ਸੱਤੇ ਨਾਲ ਮਿਲਕੇ ਕੀਰਤਨ ਕਰਦਾ ਸੀ। ਸੱਤੇ ਬਾਰੇ ਭਾਈ ਕਾਨ੍ਹ ਸਿੰਘ ਦੀ ਸੂਚਨਾ ਇਸ ਪ੍ਰਕਾਰ ਹੈ "ਬਲਵੰਡ ਦਾ ਭਾਈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ ਸੀ"। ਆਪ ਜੀ ਅੱਗੇ ਚਲਕੇ ਹੋਰ ਦਸਦੇ ਹਨ ਕਿ "ਇਕ ਵੇਰ ਇਨ੍ਹਾਂ ਦੋਹਾਂ ਭਾਈਆਂ ਨੂੰ ਲਾਲਚ ਅਤੇ ਅਭਿਮਾਨ ਨੇ ਅਜਿਹਾ ਗ੍ਰਸਿਆ ਕਿ ਗੁਰੂ ਦਰਬਾਰ ਵਿਚ ਕੀਰਤਨ ਕਰਨਾ ਛੱਡ ਦਿੱਤਾ। ਜਦ ਸਿੱਖਾਂ ਦੇ ਬੁਲਾਏ ਇਹ ਨਾ ਆਏ ਤਦ ਸਤਿਗੁਰੂ ਜੀ ਆਪ ਬੁਲਾਉਣ ਗਏ। ਇਸ ਪਰ ਉਨ੍ਹਾਂ ਨੇ ਕੇਵਲ ਪੰਜਵੇਂ ਗੁਰੂ ਜੀ ਦਾ ਨਿਰਾਦਰ ਹੀ ਨਹੀਂ ਕੀਤਾ ਸਗੋਂ ਗੁਰੂ ਨਾਨਕ ਦੇਵ ਜੀ ਦੀ ਭੀ ਨਿੰਦਾ ਕੀਤੀ ਜਿਸ ਕਰਕੇ ਇਹ ਦਰਬਾਰੋਂ ਖ਼ਾਰਜ ਕੀਤੇ ਗਏ ਅਤੇ ਦੋਹਾਂ ਦੇ ਸਰੀਰ ਕੁਸ਼ਟੀ ਹੋ ਗਏ। ਅੰਤ ਨੂੰ ਭਾਈ ਲਧੇ ਨੇ ਇਨ੍ਹਾਂ ਨੂੰ

ਬਖ਼ਸ਼ਵਾਇਆ।

ਡਾ. ਸਰੂਪ ਸਿੰਘ ਅਲੱਗ ਦੀ ਪੁਸਤਕ ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੫ 'ਤੇ ਇਨ੍ਹਾਂ ਰਬਾਬੀਆਂ ਦਾ ਗੁਰੂ ਸਾਹਿਬ ਨਾਲ ਨਾਰਾਜ਼ ਹੋਣ ਬਾਰੇ ਆਪ ਜੀ ਦੱਸਦੇ ਹਨ ਕਿ ਜਦੋਂ ਇਨ੍ਹਾਂ ਦੋਵਾਂ ਰਬਾਬੀ ਬਲਵੰਡ ਤੇ ਸੱਤਾ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਅਸੀਂ ਲੜਕੀ ਦੀ ਸ਼ਾਦੀ ਕਰਨੀ ਹੈ, ਇਸ ਲਈ ਸਾਨੂੰ ਬਹੁਤ ਸਾਰੀ ਮਾਇਆ ਦਿੱਤੀ ਜਾਵੇ। ਗੁਰੂ ਸਾਹਿਬ ਨੇ ਦੋਵਾਂ ਨੂੰ ਸਮਝਾਇਆ ਕਿ ਇਸ ਤਰ੍ਹਾਂ ਇਲਾਹੀ ਬਾਣੀ ਨੂੰ ਵੇਚਣਾ ਉਹ ਕਦਾਚਿਤ ਪ੍ਰਵਾਨ ਨਹੀਂ ਕਰ ਸਕਦੇ ਪਰ ਦੋਵਾਂ ਡੂਮਾਂ ਦੇ ਜ਼ਿੱਦ ਕਰਨ ਤੇ ਉਨ੍ਹਾਂ ਨੂੰ ਸੋਝੀ ਕਰਵਾਉਣ ਲਈ ਤਹਿ ਹੋਇਆ ਕਿ ਕੀਰਤਨ ਸੁਣਨ ਆਏ ਗੁਰਮੁਖਾਂ ਵਿਚ ਪ੍ਰਤੀ ਗੁਰਮੁਖ ਇਕ ਟਕਾ ਕੀਰਤਨ ਭੇਟ ਵਜੋਂ ਆਪ ਜੀ ਨੂੰ ਦੇ ਦਿੱਤੀ ਜਾਵੇਗੀ। ਰਬਾਬੀ ਵੀ ਖ਼ੁਸ਼ ਹੋ ਗਏ। ਇਹ ਦੋਵੇਂ ਜਦੋਂ ਕੀਰਤਨ ਕਰਕੇ ਹਟੇ ਤਾਂ ਗੁਰੂ ਸਾਹਿਬ ਨੇ ਸਾਢੇ ਚਾਰ ਟਕੇ ਇਨ੍ਹਾਂ ਰਬਾਬੀਆਂ ਨੂੰ ਕੀਰਤਨ-ਭੇਟ ਵਜੋਂ ਦੇ ਦਿੱਤੇ। ਇਨ੍ਹਾਂ ਰਬਾਬੀਆਂ ਨੇ ਰੋਹ ਵਿਚ ਆ ਕੇ ਕਿਹਾ ਕਿ ਕੀਰਤਨ ਸੁਣਨ ਲਈ ਏਨੀ ਜ਼ਿਆਦਾ ਸੰਗਤ ਸੀ ਕਿ ਸਾਰਾ ਦੀਵਾਨ-ਹਾਲ ਖਚਾ ਖਚ ਭਰਿਆ ਪਿਆ ਸੀ ਅਤੇ ਤੁਸੀਂ ਸਾਨੂੰ ਕੇਵਲ ਚਾਰ ਟਕੇ ਦੇ ਕੇ ਟਾਲਦੇ ਹੋ। ਗੁਰੂ ਸਾਹਿਬ ਨੇ ਦਸਿਆ ਕਿ ਕੀਰਤਨ ਸੁਣਨ ਵਾਲਿਆਂ ਵਿਚ ਪੂਰੇ ਗੁਰਮੁਖ ਤਾਂ ਕੇਵਲ ਚਾਰ ੧. ਗੁਰੂ ਨਾਨਕ ਦੇਵ ੨. ਗੁਰੂ ਅੰਗਦ ਦੇਵ ੩. ਗੁਰੂ ਅਮਰਦਾਸ ੪. ਗੁਰੂ ਰਾਮਦਾਸ ੫. ਅੱਧਾ ਕੁ ਮੈਂ ਕਿਉਂਕਿ ਮੈਂ ਅਜੇ ਪੂਰਾ ਗੁਰਮੁਖ ਨਹੀਂ ਬਣਿਆ। ਇਸ ਲਈ ਪੂਰੇ ਗੁਰਮੁਖ ਤਾਂ ਕੀਰਤਨ ਸੁਣਨ ਲਈ ਕੇਵਲ ੪ ਹੀ ਹਾਜ਼ਰ ਸਨ ਏਸੇ ਲਈ ਆਪ ਜੀ ਨੂੰ ਸਾਢੇ ਚਾਰ ਟਕੇ ਦੇ ਰਹੇ ਹਾਂ।

ਅਗੋਂ ਸਾਰਾ ਬਿਰਤਾਂਤ ਪਰੰਪਰਾਗਤ ਹੈ। ਸ਼੍ਰੋਮਣੀ ਕਮੇਟੀ ਵੱਲੋਂ ਛਪੇ ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਰਬਾਬੀਆਂ ਦੀ ਇਹ ਘਟਨਾ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਘਟਣ ਦਾ ਜ਼ਿਕਰ ਕੀਤਾ ਗਿਆ ਹੈ। ਪਰ ੪ ਤੋਂ ਵੱਧ ਗੁਰਮੁਖਾਂ ਦਾ ਨੁਕਤਾ ਜੇ ਸਨਮੁਖ ਰਖੀਏ ਤਾਂ ਇਹ ਘਟਨਾ ਗੁਰੂ ਅਰਜਨ ਦੇਵ ਜੀ ਸਮੇਂ ਵਾਪਰਨੀ ਠੀਕ ਲਗਦੀ ਹੈ। ਵੈਸੇ ਵੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਇਨ੍ਹਾਂ ਰਬਾਬੀਆਂ ਵੱਲੋਂ ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਕਰਨੀ ਇਤਿਹਾਸਕ ਦ੍ਰਿਸ਼ਟੀ ਤੋਂ ਵੀ ਪ੍ਰਸੰਗਿਕ ਨਹੀਂ ਲਗਦੀ। ਜਾਪਦਾ ਹੈ ਕਿ ਪ੍ਰੋ: ਸ਼ਬਦਾਰਥ ਦੇ ਲੇਖਕ ਪ੍ਰੋ: ਤੇਜਾ ਸਿੰਘ ਨੂੰ ਏਥੇ ਟਪਲਾ ਲੱਗ ਗਿਆ ਹੈ।

ਇਨ੍ਹਾਂ ਦੋਵਾਂ ਰਬਾਬੀਆਂ ਭਾਈ ਬਲਵੰਡ ਤੇ ਸਤਾ ਵੱਲੋਂ ਉਚਾਰੀ ਇਸ ਵਾਰ ਵਿਚ ਜਿਥੇ ਗੁਰ-ਉਸਤਤਿ ਕੀਤੀ ਵੇਖਣ ਨੂੰ ਮਿਲਦੀ ਹੈ, ਓਥੇ ਇਹ ਵਾਰ ਗੁਰ-ਇਤਿਹਾਸ ਤੇ ਗੁਰ-ਸਿਧਾਂਤਾਂ ਬਾਰੇ ਵੀ ਵਡਮੁੱਲੀ ਜਾਣਕਾਰੀ ਦੇਣ ਵਾਲਾ ਸ੍ਰੋਤ ਸਿੱਧ ਹੁੰਦਾ ਹੈ। ਇਹ ਵਾਰ ਅਰੰਭ ਤੋਂ ਇਸ ਪ੍ਰਕਾਰ ਹੈ :



ਰਾਮਕਲੀ ਕੀ ਵਾਰ
ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
ੴ ਸਤਿਗੁਰ ਪ੍ਰਸਾਦਿ ॥

*ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥*
*ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥*
*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥*
*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥*

(ਅੰਗ ੯੬੬)

ਇਕ ਵਿਦਵਾਨ ਦਾ ਇਸ ਸਬੰਧ ਵਿਚ ਕਥਨ ਇਸ ਤਰ੍ਹਾਂ ਹੈ ਕਿ "ਏਹ ਸਰਬ ਪਰਵਾਨਤ ਸੱਚ ਹੈ ਕਿ ਸਤਾ ਤੇ ਬਲਵੰਡ ਗੁਰੂ ਘਰ ਦੇ ਪ੍ਰਸਿੱਧ ਰਬਾਬੀ ਕੀਰਤਨੀਏ ਸਨ ਜਿਨ੍ਹਾਂ ਉਪਰ ਗੁਰੂ ਦੀ ਅਪਾਰ ਬਖ਼ਸ਼ਿਸ਼ ਸੀ। ਆਪ ਰਬਾਬ ਅਤੇ ਸਾਰੰਦੇ ਨਾਲ ਕੀਰਤਨ ਕਰਿਆ ਕਰਦੇ ਸਨ। ਕਾਵਿ ਤੇ ਸੰਗੀਤ ਦੇ ਮਾਹਰ ਇਹਨਾਂ ਰਬਾਬੀਆਂ ਨੂੰ ਗੁਰੂ ਨੇ ਏਨਾ ਮਾਣ ਦਿੱਤਾ ਕਿ ਗੁਰੂ ਰੂਪ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਦੁਆਰਾ ਰਚਿਤ ਰਾਮਕਲੀ ਦੀ ਵਾਰ (ਟਿਕੇ ਦੀ ਵਾਰ) ਦਰਜ ਹੈ। ਏਸ ਵਾਰ ਨੂੰ ਇਹਨਾਂ ਰਬਾਬੀਆਂ ਨੇ ਗੁਰਿਆਈ ਦੇ ਤਿਲਕ ਸਮੇਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਗਾਇਨ ਕੀਤਾ ਜਿਸ ਅਧੀਨ ਗੁਰ ਜੋਤਿ ਦੀ ਅਭੇਦਤਾ ਅਤੇ ਗੁਰ-ਜੋਤਿ ਦਾ ਵੱਖ-ਵੱਖ ਗੁਰੂ ਰੂਪਾਂ ਵਿਚ ਹੋਣ ਦੀ ਅਧਿਆਤਮਕ ਰਮਜ਼ ਨੂੰ ਪ੍ਰਸਤੁਤ ਕੀਤਾ ਗਿਆ ਹੈ। 'ਮਹਿਮਾ ਪ੍ਰਕਾਸ਼' ਵਿਚ ਭਾਈ ਬਲਵੰਡ ਤੇ ਸੱਤਾ ਬਾਰੇ ਇਸ ਪ੍ਰਕਾਰ ਦੀ ਸੂਚਨਾ ਦਰਜ ਹੈ :-

*ਬਲਵੰਡ ਰਬਾਬੀ ਸਤਗੁਰ ਕੇ ਸਨਮੁਖ ਬਹੇ ॥*
*ਚੌਕੀ ਸ਼ਬਦ ਸੁਨਾਇ ਸਦਾ ਸੁਖ ਮੋ ਰਹੈ ॥*

ਏਸੇ ਗ੍ਰੰਥ ਵਿਚ ਭਾਈ ਬਲਵੰਡ ਤੇ ਸੱਤੇ ਦੀ ਗੁਰੂ ਅਰਜਨ ਦੇਵ ਜੀ ਨਾਲ ਨਰਾਜ਼ਗੀ ਅਤੇ ਭਾਈ ਲੱਧੇ ਵੱਲੋਂ ਦਿਵਾਈ ਮੁਆਫੀ ਉਪਰੰਤ ਇਨ੍ਹਾਂ ਦੋਵਾਂ ਵੱਲੋਂ 'ਟਿਕੇ ਦੀ ਵਾਰ' ਉਚਾਰਨ ਅਤੇ ਗੁਰੂ ਦਰਬਾਰ ਵਿਚ ਪਹਿਰ ਰਾਤ ਤੱਕ ਕੀਰਤਨ ਹੋਣ ਦਾ ਹਵਾਲਾ ਵੀ ਮਿਲਦਾ ਹੈ।

*ਤਬ ਬਲਵੰਡ ਉਸਤਤਿ ਕਰੀ ॥ ਟਿਕੇ ਕੀ ਵਾਰ ਕਰ ਨਾਦ ਉਚਰੀ ॥*
*ਬਲਵੰਡ ਰਬਾਬੀ ਸਤਾ ਆਏ ॥ ਅਦਭੁਤ ਦਰਸਨ ਸਤਗੁਰ ਪਾਏ ॥*
*ਤਿਨ ਧਨੁ ਰਬਾਬ ਕਰ ਉਸਤਤ ਕਰੀ ॥ ਟਿਕੇ ਕੀ ਵਾਰ ਕੀ ਪਉੜੀ ਕਰੀ ॥*

***ਧੁਨ ਹੋਇ ਭਜਨ ਅਖੰਡ॥ ਸਤਾ ਕਰੇ ਡੂਮ ਬਲਵੰਡ॥***
***ਇਮ ਕਥਾ ਕੀਰਤਨ ਹੋਇ ਨੀਤ॥ ਹੋਇ ਪਹਿਰ ਰਾਤ ਬਨੀਤ॥***

ਇਕ ਹੋਰ ਵਿਦਿਵਾਨ ਭਾਈ ਸੱਤਾ ਤੇ ਬਲਵੰਡ ਦੇ ਜੀਵਨ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਦਿੰਦੇ ਹਨ ''ਇਹ ਦੋਨੋਂ ਰਬਾਬੀ ਕੀਰਤਨੀਏ ਗੁਰਬਾਣੀ ਕੀਰਤਨ ਵਿਚ ਬੜੇ ਨਿਪੁੰਨ ਸਨ ਕਿਉਂਕਿ ਆਪ ਨੂੰ ਬਹੁਤ ਲੰਮਾ ਸਮਾਂ ਗੁਰੂ ਦੇ ਹਜ਼ੂਰ ਕੀਰਤਨ ਕਰਨ ਦਾ ਪ੍ਰਾਪਤ ਹੋਇਆ। ਆਪ ਮੋਖੜ ਦੇ ਮਿਰਾਸੀ ਅਤੇ ਰਿਆਸਤ ਜੀਂਦ ਵਿਚ ਪੈਂਦੇ ਪਿੰਡ ਜੱਟਪੁਰਾ ਲੰਮਾ ਦੇ ਰਹਿਣ ਵਾਲੇ ਸਨ। ਭਾਈ ਬਲਵੰਡ ਜੀ ਬ੍ਰਿਜ-ਭਾਸ਼ਾ ਦੇ ਉਚ ਕੋਟੀ ਦੇ ਵਿਦਵਾਨ ਸਨ। ਏਸੇ ਹੀ ਪ੍ਰਤਿਭਾ ਨੂੰ ਦੇਖਦੇ ਹੋਏ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਨੂੰ 'ਰਾਏ' ਦਾ ਖ਼ਿਤਾਬ ਦਿੱਤਾ ਸੀ। ਆਪ ਜੀ ਨੂੰ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਗੁਰੂ ਹਜ਼ੂਰੀ 'ਚ ਸ਼ਬਦ ਕੀਰਤਨ ਦਾ ਸੁਭਾਗ ਪ੍ਰਾਪਤ ਹੈ। ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਤਾਂ ਆਪ ਮੁੱਖ ਰਬਾਬੀ ਸਨ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਿਆ ਕਰਦੇ ਸਨ। ਇਕ ਵਾਰ ਕਿਸੇ ਕਾਰਨ ਆਪ ਗੁਰੂ ਅਰਜਨ ਦੇਵ ਜੀ ਨਾਲ ਨਰਾਜ਼ ਹੋ ਗਏ ਅਤੇ ਗੁਰੂ ਘਰ ਕੀਰਤਨ ਕਰਨ ਨ ਆਏ। ਫਿਰ ਗੁਰੂ ਸਾਹਿਬ ਆਪ ਨੰਗੇ ਪੈਰੀ ਸਤਿਕਾਰ ਨਾਲ ਚਲਕੇ ਇਨ੍ਹਾਂ ਨੂੰ ਘਰੋਂ ਲੈਣ ਲਈ ਗਏ ਪਰ ਇਨ੍ਹਾਂ ਨੇ ਅੱਗੋਂ ਗੁਰੂ ਸਾਹਿਬ ਦੀ ਸ਼ਾਨ ਦੇ ਖ਼ਿਲਾਫ਼ ਕੁਝ ਬੋਲ-ਕਬੋਲ ਬੋਲੇ। ਇਨ੍ਹਾਂ ਰਬਾਬੀਆਂ ਦੇ ਇਸ ਸਮੇਂ ਦੇ ਹੰਕਾਰੀ ਵਤੀਰੇ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ :

***ਹਮ ਅਬ ਰਹਿ ਅਪਰ ਢਿਗ ਲੇ ਗੁਰੂ ਬਨਾਈ॥***
***ਹਮ ਅਧੀਨ ਕਰਿਬੋ ਗੁਰ ਨਹਿ ਤੁਮ ਨੇ ਜਾਨਾ॥***
***ਜਹਾ ਰਾਗ ਹਮ ਕਰਿੰਹਗੇ ਗੁਰੂ ਤਿਸੇ ਬਨਾਵਹਿ॥***

ਜਦ ਅਜਿਹੇ ਬੇਅਦਬੀ ਭਰੇ ਸ਼ਬਦ ਗੁਰੂ ਜੀ ਨੇ ਸੁਣੇ ਤਾਂ ਗੁਰੂ ਜੀ ਨੇ ਕਿਹਾ, ''ਤੁਸੀਂ ਫਿਟ ਗਏ ਹੋ।''

ਸਿੱਖ ਸੰਗਤਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਵੀ ਇਨ੍ਹਾਂ ਨੂੰ ਮੂੰਹ ਨਾ ਲਾਇਆ। ਸਭ ਪਾਸੇ ਇਨ੍ਹਾਂ ਦੀ ਦੁਰ ਦੁਰ ਹੋਣ ਲੱਗੀ। ਕੋਹੜ ਹੋਣਾ ਸ਼ੁਰੂ ਹੋ ਗਿਆ ਤਾਂ ਇਹ ਡਰ ਨਾਲ ਸਹਿਮ ਗਏ। ਅਖ਼ੀਰ ਇਨ੍ਹਾਂ ਰਬਾਬੀਆਂ ਨੇ ਗੁਰੂ ਜੀ ਦੇ ਇਕ ਪਰਉਪਕਾਰੀ ਸਿਖ ਭਾਈ ਲੱਧਾ ਜੀ ਰਾਹੀਂ ਆਪਣੀ ਭੁੱਲ ਬਖ਼ਸ਼ਾਈ। ਉਪਰੰਤ ਇਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦਾ ਥਾਪੜਾ ਲੈ ਕੇ ਗੁਰ-ਉਸਤਤਿ ਵਿਚ ਰਾਗ ਰਾਮਕਲੀ ਵਿਚ ਇਕ ਵਾਰ ਉਚਾਰਨ ਕੀਤੀ ਜੋ ਟਿਕੇ ਕੀ ਵਾਰ ਕਰਕੇ ਵੀ ਪ੍ਰਸਿੱਧ ਹੈ। ਇਨ੍ਹਾਂ ਰਬਾਬੀਆਂ ਦਾ ਅੰਤ ਸਮਾਂ ਕਿਵੇਂ ਤੇ ਕਿਥੇ ਤੇ ਕਦੋਂ ਬੀਤਿਆ, ਇਸ ਬਾਰੇ ਵੀ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਗੁਰੂ-ਉਸਤਤਿ ਵਿਚ ਰਚੀ ਇਨ੍ਹਾਂ ਦੀ ਵਾਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸਨੇ ਇਨ੍ਹਾਂ ਦੇ ਜੀਵਨ-ਵਿਅਕਤਿਤਵ



ਨੂੰ ਅਮਰ ਕਰ ਦਿੱਤਾ। ਇਸ ਵਿਦਿਵਾਨ ਨੇ ਆਪਣੀ ਇਸ ਦਿੱਤੀ ਗਈ ਜਾਣਕਾਰੀ ਦਾ ਭਾਵੇਂ ਕੋਈ ਆਧਾਰ ਤਾਂ ਨਹੀਂ ਦਸਿਆ।

ਗੁਰੂ ਅਰਜਨ ਦੇਵ ਜੀ ਵੱਲੋਂ ਰੁੱਸੇ ਰਬਾਬੀ ਭਾਈ ਬਲਵੰਡ ਤੇ ਸੱਤਾ ਨੂੰ ਮਨਾਉਣ ਲਈ ਨੰਗੇ ਪੈਰੀਂ ਜਾਣਾ ਸਿੱਧ ਕਰਦਾ ਹੈ ਕਿ ਗੁਰੂ-ਘਰ ਵਿਚ ਕੀਰਤਨ ਅਤੇ ਕੀਰਤਨਕਾਰ ਦੀ ਕਿੰਨੀ ਵੱਡੀ ਮਹਾਨਤਾ ਹੈ। ਏਸੇ ਗੱਲ ਨੂੰ ਦ੍ਰਿੜ੍ਹ ਕੀਤਾ ਹੈ। ਪ੍ਰਸਿੱਧ ਸੰਗਤੀਕਾਰ ਆਚਾਰੀਆ ਡਾ. ਨਿਵੇਦਤਾ ਸਿੰਘ ਆਪਣੇ ਇਕ ਲੇਖ ''ਗੁਰਮਤਿ ਸੰਗੀਤ'' ਵਿੱਚ ਲਿਖਦੇ ਹਨ ਕਿ ''ਗੁਰੂ ਸਾਹਿਬ ਦੇ ਸਾਰੇ ਕੀਰਤਨਕਾਰਾਂ ਨੂੰ ਬੇਅੰਤ ਸਤਿਕਾਰ ਪ੍ਰਾਪਤ ਹੋਇਆ। ਐਥੋਂ ਤੱਕ ਕਿ ਭਾਈ ਸਤਾ ਤੇ ਬਲਵੰਡ ਜੀ ਜਦੋਂ ਸੰਗਤ ਵਿਚ ਕੀਰਤਨ ਕਰਨ ਲਈ ਹਾਜ਼ਰ ਨ ਹੋਏ ਤਾਂ ਗੁਰੂ ਅਰਜਨ ਦੇਵ ਜੀ ਆਪ ਚਲ ਕੇ ਉਨ੍ਹਾਂ ਦੇ ਘਰ ਵਿਖੇ ਗਏ ਤੇ ਉਨ੍ਹਾਂ ਨੂੰ ਲਿਆਏ।''

ਕਵੀ ਸੋਹਨ ਅਨੁਸਾਰ ਇਹ ਦੋਵੇਂ ਭਰਾ ਧਨ ਦੀ ਤੋਟ ਕਾਰਨ ਕਾਫੀ ਪ੍ਰੇਸ਼ਾਨ ਰਹਿੰਦੇ ਸਨ। ਦੁਖੀ ਹੋ ਕੇ ਬਲਵੰਡ ਕਿਸੇ ਹੋਰ ਦੇਸ਼ ਚਲਾ ਗਿਆ ਪਰ ਸੱਤਾ ਗੁਰੂ ਜੀ ਦੇ ਨਿਕਟ ਹੀ ਰਿਹਾ। ਗੁਰੂ ਜੀ ਨੇ ਉਸਦਾ ਦੁੱਖ ਨਿਵਾਰਨ ਕੀਤਾ। ਸੱਤਾ ਗੁਰੂ ਜੀ ਪਾਸ ਕੀਰਤਨ ਕਰਦਿਆਂ ਮਨਚਾਹੀ ਵਸਤ ਪ੍ਰਾਪਤ ਕਰਦਾ ਸੀ। ਬਲਵੰਡ ਦੇਸ਼ ਵਿਦੇਸ਼ ਦੇ ਦੁੱਖ ਝਾਗ ਕੇ ਮੁੜ ਗੁਰੂ ਜੀ ਦੀ ਸ਼ਰਨ ਆ ਗਿਆ।

ਡਾ. ਸਰੂਪ ਸਿੰਘ ਅਲੱਗ ਦੀ ਸੂਚਨਾ ਅਨੁਸਾਰ ਭਾਈ ਬਲਵੰਡ ਬ੍ਰਿਜ-ਭਾਸ਼ਾ ਦਾ ਉੱਘਾ ਕਵੀ ਸੀ, ਏਸੇ ਲਈ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ 'ਰਾਇ' ਦਾ ਖ਼ਿਤਾਬ ਦੇ ਕੇ ਨਿਵਾਜਿਆ। ਪ੍ਰਸਿੱਧ ਖੋਜੀ ਵਿਦਵਾਨ ਸ. ਸ਼ਮਸ਼ੇਰ ਸਿੰਘ ਅਸ਼ੋਕ ਬਲਵੰਡ ਤੇ ਸੱਤੇ ਨੂੰ ਭਾਈ ਮਰਦਾਨੇ ਦੇ ਖ਼ਾਨਦਾਨ ਵਿਚੋਂ ਮੰਨਦੇ ਹਨ। ਪਰ ਪ੍ਰੋਫੈਸਰ ਸਾਹਿਬ ਸਿੰਘ ਅਸ਼ੋਕ ਜੀ ਦੇ ਮਤ ਨੂੰ ਅਪ੍ਰਵਾਨ ਕਰਦਿਆਂ ਆਖਦੇ ਹਨ ਕਿ ਭਾਈ ਮਰਦਾਨੇ ਦਾ ਖ਼ਾਨਦਾਨ 'ਚੋਹਬੜ' ਸੀ ਅਤੇ ਇਹ ਦੋਵੇਂ 'ਮੋਖੜ' ਖ਼ਾਨਦਾਨ ਦੇ ਸਨ। ਇਹ ਦੋਵੇਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ। ਸ਼ਾਦੀ, ਭਾਈ ਸੱਤੇ ਦੀ ਲੜਕੀ ਦੀ ਸੀ ਜਿਸ ਕਰਕੇ ਇਨ੍ਹਾਂ ਨੇ ਗੁਰੂ ਸਾਹਿਬ ਤੋਂ ਮਾਇਅਕ ਸਹਾਇਤਾ ਮੰਗੀ ਜੋ ਉਨ੍ਹਾਂ ਦੀ ਆਸ ਅਨੁਸਾਰ ਨਾ ਮਿਲ ਸਕੀ ਕਿਉਂਕਿ ਬਾਬਾ ਪ੍ਰਿਥੀ ਚੰਦ ਦੀ ਵਿਰੋਧਤਾ ਕਾਰਨ ਭੇਟਾ ਗੁਰੂ ਘਰ ਤਕ ਅਪੜਦੀ ਹੀ ਬਹੁਤ ਘੱਟ ਸੀ। ਕੁਝ ਹੀ ਮਹੀਨਿਆਂ ਪਿਛੋਂ ਲਾਹੌਰ ਵਾਸੀ ਭਾਈ ਲੱਧੇ ਨੇ ਇਨ੍ਹਾਂ ਨੂੰ ਮੁਆਫ਼ੀ ਲੈ ਦਿੱਤੀ। ਮਾਫ਼ੀ ਮਿਲਣ ਤੇ ਗੁਰ-ਉਸਤਤਿ ਵਿਚ ਬਲਵੰਡ ਨੇ ਗੁਰ-ਉਸਤਤਿ ਵਿਚ ਪਹਿਲੀਆਂ ਤਿੰਨ ਪਉੜੀਆਂ ਅਤੇ ਸੱਤੇ ਨੇ ਅਖ਼ੀਰਲੀਆਂ ਪੰਜ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਸੰਗੀਤ ਵਿਚ ਉਚਾਰੀਆਂ। ਜਿਵੇਂ ਭੱਟਾਂ ਦੀ ਗੁਰ-ਮਹਿਮਾ ਬਾਣੀ ਜੋ ਉਨ੍ਹਾਂ ਨੇ ਉਚਾਰੀ ਸੀ, ਸਤਿਗੁਰੂ ਜੀ ਨੇ 'ਬੀੜ' ਵਿਚ ਦਰਜ ਕੀਤੀ, ਤਿਵੇਂ ਇਹ ਵਾਰ ਵੀ ਬੀੜ ਤਿਆਰ ਕਰਨ ਵੇਲੇ ਦਰਜ ਕੀਤੀ। ਇਹ ਦੋਵੇਂ ਬਾਣੀਆਂ ਸਿੱਖ ਇਤਿਹਾਸ ਸਬੰਧੀ

ਬੜੀਆਂ ਜ਼ਰੂਰੀ ਯਾਦਗਾਰਾਂ ਹਨ।

ਏਸੇ ਸਬੰਧ ਵਿਚ ਭਾਈ ਕਾਨ੍ਹ ਸਿੰਘ ਜੀ ਦੱਸਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਸੰਗਤ ਨੂੰ ਹੁਕਮ ਕੀਤਾ ਕਿ ਜੋ ਕੋਈ ਵੀ ਇਨ੍ਹਾਂ ਮਨਮੁਖਾਂ ਦੀ ਸਾਡੇ ਪਾਸ ਸਿਫਾਰਸ਼ ਕਰੂ ਉਸਦਾ ਕਾਲਾ ਮੂੰਹ ਕਰਕੇ ਗਧੇ 'ਤੇ ਚੜ੍ਹਾਇਆ ਜਾਊ। ਇਸ ਪਰ ਰਬਾਬੀ ਦੁਖੀ ਹੋ ਕੇ ਮੁਆਫ਼ੀ ਲਈ ਅਨੇਕ ਯਤਨ ਕਰਦੇ ਰਹੇ ਪਰ ਕਿਸੇ ਨੇ ਸਹਾਇਤਾ ਨਾ ਕੀਤੀ। ਅੰਤ ਨੂੰ ਭਾਈ ਲਧੇ ਦੀ ਸ਼ਰਨ ਲਈ। ਭਾਈ ਲਧਾ ਜੀ ਲਾਹੌਰ ਵਾਸੀ ਆਤਮ ਗਿਆਨੀ ਅਤੇ ਪਰਉਪਕਾਰੀ ਸੁਭਾਅ ਦੇ ਸਨ। ਪਰਉਪਕਾਰੀ ਭਾਈ ਲਧਾ ਜੀ ਕਾਲਾ ਮੂੰਹ ਕਰਕੇ ਗਧੇ 'ਤੇ ਸੁਆਰ ਹੋ ਕੇ ਲਾਹੌਰ ਤੋਂ ਅੰਮ੍ਰਿਤਸਰ ਪਹੁੰਚੇ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੰਘਾਸਨ ਤੋਂ ਉੱਠ ਕੇ ਭਾਈ ਲਧੇ ਨੂੰ ਛਾਤੀ ਨਾਲ ਲਾਇਆ ਅਤੇ ਉਸਦੀ ਬੇਨਤੀ ਪਰ ਰਬਾਬੀ ਬਖ਼ਸ਼ ਦਿੱਤੇ।

ਭਾਈ ਸੰਤੋਖ ਸਿੰਘ ਨੇ ਬਲਵੰਡ ਤੇ ਸੱਤਾ ਨੂੰ ਭਰਾ ਦਸਿਆ ਹੈ।

***ਹੁਤੋ ਡੂਮ ਬਲਵੰਡ ਮਹਾਨਾ॥ ਸਤਾ ਤਿਸ ਕੋ ਅਨੁਜ ਸੁਜਾਨਾ॥***

ਪਰ ਬਾਵਾ ਕ੍ਰਿਪਾਲ ਦਾਸ ਭੱਲਾ ੧੮੫੭ ਸੰਮਤ ਵਿਚ ਲਿਖੇ ਮਹਿਮਾ ਪ੍ਰਕਾਸ਼ ਵਿਚ ਇਨ੍ਹਾਂ ਦੋਹਾਂ ਨੂੰ ਪਿਉ ਪੁੱਤਰ ਆਖਦਿਆਂ ਸੱਤੇ ਨੂੰ ਬਲਵੰਡ ਦਾ ਪੁੱਤਰ ਦੱਸਦਾ ਹੈ :-

***ਬਲਵੰਡ ਪੁਤ੍ਰ ਸਤਾ ਤਹਿ ਆਇ॥***
***ਆਣ ਹਜ਼ੂਰ ਰਬਾਬ ਵਜਾਇ॥***

ਬੇਸ਼ਕ ਭਾਈ ਕਾਨ੍ਹ ਸਿੰਘ, ਭਾ. ਸੰਤੋਖ ਸਿੰਘ ਤੇ ਭਾਈ ਕ੍ਰਿਪਾਲ ਸਿੰਘ ਬਲਵੰਡ ਤੇ ਸੱਤੇ ਦੇ ਰਿਸ਼ਤੇ ਬਾਰੇ ਕੋਈ ਸੰਨ ਸੰਮਤ ਨਹੀਂ ਦਿੰਦੇ ਅਤੇ ਇਨ੍ਹਾਂ ਦੇ ਰਿਸ਼ਤੇ ਬਾਰੇ ਵੀ ਸਪੱਸ਼ਟ ਨਿਰਣਾ ਨਹੀਂ ਕਰਦੇ, ਫੇਰ ਵੀ 'ਮਹਿਮਾ ਪ੍ਰਕਾਸ਼' ਦੀ ਦਰਜ ਸੂਚਨਾ ਵਧੇਰੇ ਮੰਨਣਯੋਗ ਲੱਗਦੀ ਹੈ ਕਿਉਂਕਿ ਇਕ ਤਾਂ ਭਾ. ਕਾਨ੍ਹ ਸਿੰਘ ਭਾਈ ਸੱਤੇ ਨੂੰ ਕੇਵਲ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ ਦੱਸਦੇ ਹਨ ਅਤੇ ਦੂਜਾ ਉਹ ਭਾਈ ਬਲਵੰਡ ਨੂੰ ਗੁਰੂ ਅੰਗਦ ਦੇਵ ਅਤੇ ਗੁਰੂ ਅਮਰਦਾਸ ਜੀ ਨਾਲ ਜੋੜਦੇ ਹਨ। ਇਹ ਕਾਲ-ਅੰਤਰ ਅਜਿਹਾ ਜੋ ਬਲਵੰਡ ਤੇ ਸਤੇ ਨੂੰ ਭਾਈ ਭਾਈ ਨਾਲੋਂ ਪਿਉ ਪੁੱਤਰ ਦੇ ਰਿਸ਼ਤੇ ਨਾਲ ਵਧੇਰੇ ਜੋੜਨ ਵਾਲਾ ਹੈ।

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਕਵੀ ਸੋਹਨ ਇਨ੍ਹਾਂ ਨੂੰ ਜਾਤ ਦੇ ਮਰਾਸੀ ਦੱਸਦਾ ਆਖਦਾ ਹੈ ਕਿ

***ਸਤਾ ਔ ਬਲਵੰਡ ਮਰਾਸੀ॥ ਤਾਕੀ ਕਾਟੀ ਗੁਰੂ ਭਵ ਫਾਸੀ॥***

ਪਰ ਤਵਾਰੀਖ਼ ਗੁਰੂ ਖ਼ਾਲਸਾ ਦੇ ਲੇਖਕ ਗਿਆਨੀ ਗਿਆਨ ਸਿੰਘ ਜੀ ਤੇ ਸੁਨਹਿਰੀ ਇਤਿਹਾਸ ਦੇ ਲੇਖਕ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਅਨੁਸਾਰ ਭਾਈ ਬਾਦੂ ਤੇ ਭਾਈ ਸਾਦੂ ਜੀ ਦੇ ਪੁੱਤਰ ਰਾਇ ਬਲਵੰਡ ਤੇ ਭਾਈ ਸੱਤਾ ਜੀ ਸਨ।



# ਬਾਬਾ ਸੁੰਦਰ ਜੀ ਦਾ ਜੀਵਨ-ਬਿਉਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ ਤਿੰਨ ਗੁਰਸਿੱਖਾਂ ਵਿਚੋਂ, ਤੀਸਰੇ ਇਹ ਬਾਬਾ ਸੁੰਦਰ ਜੀ ਹਨ। ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤੇ, ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਬਾਬਾ ਅਨੰਦ ਜੀ ਦੇ ਸਪੁੱਤਰ ਸਨ। ਇੰਨ੍ਹਾਂ ਦਾ ਜਨਮ ਗੋਇੰਦਵਾਲ ਵਿਖੇ ਸੰਨ ੧੫੬੦ ਨੂੰ ਹੋਇਆ। ਆਪ ਜੀ ਬੜੀ ਤੀਖਣ ਬੁੱਧੀ ਵਾਲੇ ਮਹਾਨ ਵਿਦਵਾਨ ਸਨ। ਬਾਬਾ ਸੁੰਦਰ ਜੀ ਨੇ ਹੀ ਗੁਰੂ ਅਮਰਦਾਸ ਜੀ ਵੱਲੋਂ ਅੰਤਮ ਸਮੇਂ ਦਿੱਤੇ ਉਪਦੇਸ਼ ਨੂੰ ਸੱਦ ਨਾਮੇ ਬਾਣੀ ਰਾਹੀਂ ਕਲਮਬੰਦ ਕਰਕੇ ਸਾਡੇ ਦ੍ਰਿਸ਼ਟੀ ਗੋਚਰਾ ਕੀਤਾ ਹੈ।

ਰਾਮਕਲੀ ਸਦੁ ਦੇ ਮਹਾਨ ਉਪਦੇਸ਼ ਜੋ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਅੰਤਮ ਸਮੇਂ ਪਰਿਵਾਰ ਅਤੇ ਸਿੱਖਾਂ ਸੇਵਕਾਂ ਨੂੰ ਬਖ਼ਸ਼ਿਸ਼ ਕੀਤੇ, ਇਹ ਬਾਬਾ ਸੁੰਦਰ ਜੀ ਦੀ ਬਦੌਲਤ ਹੀ ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹਨ, ਜੋ ਰਹਿੰਦੀ ਦੁਨੀਆਂ ਤੱਕ ਹਰ ਪ੍ਰਾਣੀ ਨੂੰ ਫੋਕਟ ਦੇ ਭਰਮਾਂ, ਵਹਿਮਾਂ ਅਤੇ ਪ੍ਰਚਲਤ ਕੁਰੀਤੀਆਂ ਤੋਂ ਬਚਣ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਰਹਿਣਗੇ।

ਸਭ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਨੇ ਆਪਣੇ ਪਿਤਾ ਜੀ ਦਾ ਹੁਕਮ ਮੰਨ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਇਹਨਾਂ ਦੇ ਮੱਥਾ ਟੇਕਣ ਉਪਰੰਤ ਵਾਰੋ-ਵਾਰੀ ਸਾਰੀ ਸੰਗਤ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ 'ਤੇ ਸੀਸ ਨਿਵਾਇਆ ਕਿਉਂਕਿ ਸਤਿਗੁਰੂ ਜੀ ਨੇ ਗੁਰਤਾ ਗੱਦੀ ਦੇਣ ਸਮੇਂ ਬਚਨ ਕੀਤਾ ਸੀ, ਕਿ ਸਾਡੀ ਜੋਤ ਹੁਣ ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਟਿਕ ਗਈ ਹੈ। ਅੱਜ ਤੋਂ ਪਿੱਛੋਂ ਗੁਰੂ ਰਾਮਦਾਸ ਜੀ ਹੀ ਗੁਰੂ ਨਾਨਕ ਦੇਵ ਜੀ ਦੇ ਵਾਰਸ ਹਨ :-

***ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥***
***ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥***

(ਅੰਗ ੯੨੪)

ਰਾਮਕਲੀ ਸਦੁ ਵਿਚੋਂ ਹੀ ਇਹ ਸਿਖਿਆ ਪ੍ਰਗਟ ਹੋ ਜਾਂਦੀ ਹੈ ਕਿ ਕਿਵੇਂ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਸੰਦੇਸ਼, ਜੋ ਉਨ੍ਹਾਂ ਨੇ ਆਪਣੇ ਅੰਤਮ ਸਮੇਂ ਆਪਣੇ ਪਰਿਵਾਰ ਅਤੇ ਸਿੱਖ-ਸੇਵਕਾਂ ਨੂੰ ਸੰਬੋਧਨ ਕਰਕੇ ਕਹੇ, ਆਪ ਜੀ ਨੇ ਸਿੱਖ ਜਗਤ ਦੀ ਰਹਿਨੁਮਾਈ ਲਈ ਕਲਮਬੰਧ ਕਰਕੇ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪੇ। ਇਹ ਪਾਵਨ ਸਦੁ ਨਾਮੇਂ ਬਾਣੀ ਸਾਰੇ ਸਿੱਖ ਜਗਤ ਨੂੰ ਪ੍ਰਾਣੀ ਦੇ ਆਖ਼ਰੀ ਸਮੇਂ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ? ਨਸੀਹਤ ਰੂਪ ਵਿਚ ਗੁਰੂ ਵਸੀਅਤ ਦਾ ਦਰਜਾ ਰੱਖਦੀ ਹੈ। ਇਸ ਬਾਣੀ

ਵਿੱਚ ਬਾਬਾ ਸੁੰਦਰ ਜੀ ਨੇ ਮੌਤ ਦੀ ਅਟੱਲ ਸਚਾਈ, ਜਿਸਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪ੍ਰਵਾਰ ਅਤੇ ਸਿੱਖਾਂ-ਸੇਵਕਾਂ ਨੂੰ ਦ੍ਰਿੜ੍ਹ ਕਰਾਇਆ ਹੈ, ਦਾ ਹੇਠ ਲਿਖੇ ਅਨੁਸਾਰ ਵਰਣਨ ਕੀਤਾ ਹੈ-

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥***
***ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥***
***ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥***
***ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥***

(ਰਾਮਕਲੀ ਸਦੁ, ਪੰਨਾ ੯੨੩)

ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ ਕਿ ਸਾਡੇ ਪ੍ਰਲੋਕ ਗਵਨ ਕਰਨ ਤੋਂ ਪਿੱਛੋਂ ਜੋ ਪੁਰਾਤਨ ਪ੍ਰਚਲਤ ਕੁਰੀਤੀਆਂ ਲੋਕ ਕਰਦੇ ਆ ਰਹੇ ਹਨ ਅਤੇ ਕਰਦੇ ਹਨ, ਤੁਸੀਂ ਉਹ ਨਹੀਂ ਕਰਨੀਆਂ। ਉਹ ਕੁਰੀਤੀਆਂ ਕਿਹੜੀਆਂ ਹਨ? ਅਰਥੀਆਂ ਸਜਾਉਣੀਆਂ, ਗਰੁੜ ਪੁਰਾਣ ਦੀ ਕਥਾ ਕਰਨੀ, ਦੀਵੇ ਜਗਾਉਣੇ, ਪਿੰਡ ਭਰਾਉਂਣੇ, ਆਤਮਾ ਦੀ ਗਤੀ ਕਰਾਉਣ ਲਈ ਪੰਡਿਤਾਂ ਪਾਸੋਂ ਕਰਮ-ਕਿਰਿਆ ਕਰਾਉਣੀ, ਫੁੱਲ ਚੁੱਗ ਕੇ ਹਰਿਦੁਆਰ ਪਾਉਣੇ, ਇਤਿਆਦਿ ਕਰਨ ਦੀ ਥਾਂ ਤੁਸੀਂ ਹਰੀ ਪਰਮੇਸ਼ਰ ਜੀ ਦੀ ਕੀਰਤੀ (ਸਿਫਤ-ਸਾਲਾਹ) ਹੀ ਕਰਨੀ ਹੈ। ਪ੍ਰਭੂ ਦੇ ਪਿਆਰ ਵਿੱਚ ਭਿੱਜੇ ਗਿਆਨਵਾਨ ਗੁਰਸਿੱਖਾਂ ਨੂੰ ਇਕੱਤਰ ਕਰਕੇ ਸੰਗਤੀ ਰੂਪ ਵਿੱਚ ਪ੍ਰਮੇਸ਼ਰ ਜੀ ਦੀਆਂ ਕਥਾ-ਕਹਾਣੀਆਂ ਹੀ ਪੜ੍ਹਨੀਆਂ ਅਤੇ ਸੁਨਣੀਆਂ ਹਨ। ਇਸ ਤੋਂ ਇਲਾਵਾ ਹੋਰ ਫਜ਼ੂਲ ਕਰਮ-ਕਾਡਾਂ ਵਿੱਚ ਸਮਾਂ ਅਜਾਈਂ ਨਹੀਂ ਗਵਾਉਣਾ।

ਉੱਪਰ ਲਿਖਿਆ ਉਪਦੇਸ਼ ਜਿਹੜਾ ਸ੍ਰੀ ਗੁਰੂ ਅਮਰਦਾਸ ਜੀ ਨੇ ਆਖ਼ਰੀ ਸਮੇਂ ਪਰਿਵਾਰ ਅਤੇ ਸਿੱਖਾਂ ਸੇਵਕਾਂ ਨੂੰ ਦਿੱਤਾ ਸੀ, ਸਾਰਿਆਂ ਨੇ ਖ਼ੁਸ਼ੀ ਨਾਲ ਮੰਨ ਲਿਆ। ਉਪਰੰਤ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਦਾ ਤਿਲਕ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਾ ਕੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਵਾਰਸ ਬਣਾ ਦਿੱਤਾ ਅਤੇ ਸਾਰਿਆਂ ਸਿੱਖਾਂ ਸੇਵਕਾਂ ਅਤੇ ਸੰਬੰਧੀਆਂ ਨੂੰ ਗੁਰੂ ਰਾਮਦਾਸ ਜੀ ਅੱਗੇ ਨਮਸਕਾਰ ਕਰਨ ਲਈ ਕਿਹਾ।

***ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥***
***ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥***
***ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥***
***ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥ ੬॥ ੧॥***

(ਰਾਮਕਲੀ ਸਦੁ, ਪੰਨਾ ੯੨੪)

ਆਯੂ ਭੋਗ ਕੇ ੧੬੦੩ ਈਂ ਨੂੰ :-



***ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ ੩॥ ੧੧॥***

(ਸੋਰਠਿ ਮਹਲਾ ੯, ਪੰਨਾ ੬੩੩)

ਦੀ ਅਵਸਥਾ ਨੂੰ ਪ੍ਰਾਪਤ ਕਰ ਗਏ।

## ਚੌਥੇ ਗੁਰਸਿੱਖ—

੧. ਮਰਦਾਨਾ ਜੀ ਦੀ ਬਾਣੀ ਨਾ ਹੋਣ ਬਾਰੇ ਪ੍ਰੋ: ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਚੌਥੀ, ਪੰਨਾ ੩੦੩ 'ਤੇ ਲਿਖਿਆ ਹੈ: ''ਭਾਈ ਮਰਦਾਨਾ ਆਪਣੀ ਕਿਸੇ ਰਚਨਾ ਵਿੱਚ ਲਫਜ਼ 'ਨਾਨਕ' ਨਹੀਂ ਵਰਤ ਸਕਦਾ। ਸਲੋਕ ਮ: ੧ ਦੇ ਹਨ।''

੨. ਸੰਪ੍ਰਦਾਵੀ ਟੀਕਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਸੰਤ ਕ੍ਰਿਪਾਲ ਸਿੰਘ ਜੀ ਸੈਂਚੀ ਪੰਜਵੀਂ ਦੇ ਪੰਨਾ ੨੬੬ 'ਤੇ ਲਿਖਦੇ ਹਨ ''ਅਗਲਾ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਦੇ ਪ੍ਰਤੀ ਉਚਾਰਿਆ ਹੈ, ਇਸ ਲਈ ਸਲੋਕ ਮਰਦਾਨਾ ੧ ਲਿਖਿਆ ਹੈ। ਤਿੰਨੇ ਸਲੋਕ ਗੁਰੂ ਨਾਨਕ ਦੇਵ ਜੀ ਦੇ ਹਨ।''

੩. ਗੁਰੂ ਗ੍ਰੰਥ ਸਾਹਿਬ ਸੰਪਾਦਨਾ ਅਤੇ ਬਾਣੀਕਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪੰਨਾ ੩੮ ਉਪਰ ਗੁਰਸਿੱਖ ਬਾਣੀਕਾਰ, ਹੋਰ ਬਾਣੀਕਾਰ ਦੇ ਸਿਰਲੇਖ ਹੇਠ ਤਿੰਨਾਂ ਦਾ ਜ਼ਿਕਰ ਕੀਤਾ ਹੈ। ਰਾਇ ਬਲਵੰਡ ਜੀ ਤੇ ਭਾਈ ਸੱਤਾ, ਤੀਜੇ ਮਹਾਪੁਰਖ ਬਾਬਾ ਸੁੰਦਰ ਜੀ ਪੰਨਾ ੫ 'ਤੇ ਭਾਈ ਵੀਰ ਸਿੰਘ ਜੀ ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੋਥੀ ਸੱਤਵੀਂ ਮਰਦਾਨਾ ਜੀ ਦੀ ਬਾਣੀ ਬਾਰੇ ਜੋ ਕੁਝ ਲਿਖਿਆ ਹੈ ਅੱਗੇ ਸਹੀ ਸਾਰਾ ਅੰਕਿਤ ਹੈ। ਨਿਰੁਕ੍ਤ ਸਲੋਕ ਮਰਦਾਨਾ ੧-ਸਲੋਕ ਮਰਦਾਨਾ ਲਿਖਿਆ ਹੋਣ ਕਰਕੇ ਸੰਭਾਵਨਾ ਹੁੰਦੀ ਹੈ ਕਿ ਇਹ ਸਲੋਕ ਉਚਾਰੇ ਹੋਏ ਸ੍ਰੀ ਮਰਦਾਨਾ ਰਬਾਬੀ, ਗੁਰੂ ਕੇ ਪਿਆਰੇ ਇਲਾਹੀ ਸੰਗੀਤਕਾਰ ਜੀ ਦੇ ਹਨ। ਪਰ ਸਲੋਕਾਂ ਦੇ ਅਖ਼ੀਰ ਵਿਚ ਪਦ 'ਨਾਨਕ' ਹੋਣ ਕਰਕੇ ਇਹ ਰਚਨਾ ਗੁਰੂ ਜੀ ਦੀ ਸਿੱਧ ਹੋ ਜਾਂਦੀ ਹੈ। ਫੇਰ ਸਲੋਕ ਮਰਦਾਨਾ ਦੇ ਨਾਲ '੧' ਪਿਆ ਹੈ, ਜੇ ਤਾਂ ਦੂਜਾ ਸਲੋਕ ਨਾਲ 'ਮਰਦਾਨਾ ੨' ਹੁੰਦਾ ਤਾਂ ਪਤਾ ਲਗਦਾ ਹੈ ਕਿ '੧' ਏਕਾ ਪਿਆ ਹੈ, ਜਿਸ ਤੋਂ ਪਤਾ ਲੱਗਾ ਕਿ ਇਹ 'ਏਕਾ' ਸ੍ਰੀ ਗੁਰੂ ਨਾਨਕ ਦੇਵ ਜੀ ਦਾ ਲਖਾਯਕ ਹੈ, ਅਰਥਾਤ 'ਸਲੋਕ ਮ: ੧' ਦੀ ਥਾਵੇਂ 'ਸਲੋਕ ਮਰਦਾਨਾ ੧' ਲਿਖਿਆ ਹੈ। ਸੰਖਯਾ ਵਾਚਕ '੧' ਤੇ '੨' ਦੋਹਾਂ ਸ਼ਲੋਕਾਂ ਦੇ ਅਖ਼ੀਰ 'ਤੇ ਪਏ ਹਨ ਜੋ ਨਿਰਸੰਸੇ ਕਰ ਦੇਂਦੇ ਹਨ, ਕਿ 'ਸਲੋਕ ਮਰਦਾਨਾ ੧' ਤੇ 'ਮਰਦਾਨਾ ੧' ਦੇ ਅਗੇ ਪਿਆ ਏਕਾ ਸੰਖਯਾ ਵਾਚਕ ਗਿਣਤੀ ਦੀ ਸ਼ੈ ਨਹੀਂ।

ਹੁਣ ਇਹ ਗੱਲ ਰਹੀ ਕਿ ਸਲੋਕ ਦੇ ਸਿਰਨਾਵੇਂ ਨਾਲ ਪਦ 'ਮਰਦਾਨਾ' ਕਿਉਂ ਹੈ? ਦਾਨੇ ਦੱਸਦੇ ਹਨ ਕਿ ਏਨ੍ਹਾਂ ਸਲੋਕਾਂ ਵਿਚ ਜੋ ਕੁਛ ਹੈ ਸੋ ਮਰਦਾਨੇ ਨਾਲ ਕੋਈ ਹੋਈ ਗੱਲ

ਬਾਤ ਹੈ। ਗੁਰੂ ਦੀ ਗਤਿ ਗੁਰੂ ਜਾਣੇ, ਪਰ ਜਦ ਦੋਹਾਂ ਸਲੋਕਾਂ ਦੇ ਵਿਚ ਸਲੋਕਾਂ ਦੀ ਪੜਚੋਲ ਕਰੋ ਤਾਂ ਸਾਫ਼ ਸਿਧ ਹੁੰਦਾ ਹੈ ਕਿ ਸ਼ਰਾਬ ਤਾਂ ਨਖਿੱਧ ਵਸਤੂ ਹੈ, ਇਸ ਗੱਲ ਨੂੰ ਮੰਨੀ ਪ੍ਰਮੰਨੀ ਗੱਲ ਲੈ ਕੇ, ਸ਼ਰਾਬ ਸੰਬੰਧੀ ਪਦਾਂ ਵਿਚ ਇਕ ਹੋਰ ਸ਼ਰਾਬ ਦਿਖਲਾ ਰਹੇ ਹਨ, ਜੋ ਅਭੋਲ ਪਸਰ ਰਹੀ ਹੈ। ਜੋ ਦਿਸਦੀ ਬੋਤਲ ਬਾਸਨੀ ਸ਼ਰਾਬ ਨਹੀਂ ਪਰ ਅਸਰ ਸ਼ਰਾਬ ਵਰਗਾ ਪਾ ਕੇ ਜੀਵਾਂ ਨੂੰ ਗਾਫ਼ਲੀ ਦੇ ਨਸ਼ੇ ਵਿਚ ਮਸਤ ਰੱਖ ਰਹੀ ਹੈ। ਇਹ ਨਸ਼ਾ ਫਿਰ ਦੋ ਤਰ੍ਹਾਂ ਵਰਤ ਰਿਹਾ ਦੋਹਾਂ ਸਲੋਕਾਂ ਵਿਚ ਦਸਿਆ ਹੈ। ਇਕ ਤਾਂ ਇਸ ਦਾ ਵਰਤਾਰਾ ਜ਼ਮਾਨੇ ਵਿਚ ਵਜਾਪ ਰਿਹਾ ਦਿਖਲਾਇਆ ਹੈ, ਜਦੋਂ ਕਿਹਾ ਕਿ ਕਲਿਜੁਗ ਹੀ ਇਕ ਸ਼ਰਾਬ ਦੀ 'ਮੱਟੀ' ਸਮਾਨ ਹੈ। ਦੂਜਾ ਫਿਰ ਹਰ ਜੀਵ ਵਿਚ ਇਸ ਨੂੰ ਪ੍ਰਵਿਰਤ ਦੱਸਿਆ ਹੈ। ਇਹ ਗੱਲ ਦੂਜੇ ਸਲੋਕ ਵਿਚ ਦਰਸਾਈ ਜਿਥੇ ਫੁਰਮਾਯਾ ਕਿ 'ਕਾਂਯਾਂ ਲਾਹਨਿ' ਬਣ ਰਹੀ ਹੈ, ਭਾਵ ਹਰ ਸਰੀਰ ਮਾਨੁਖ ਦਾ ਨਸ਼ੇ ਦੀ ਮੱਟੀ ਬਣ ਰਿਹਾ ਹੈ। ਇਥੇ ਫੇਰ ਸ਼ਰਾਬ ਸੰਬੰਧੀ ਪਦਾਂ ਦੁਆਰਾ 'ਗ਼ਾਫ਼ਲੀ ਰੂਪੀ ਨਸ਼ੇ' ਨੇ ਰੂਪ ਬੱਧਾ। ਦੋਹਾਂ ਸਲੋਕਾਂ ਦੇ ਮਗਰਲੇ ਅੱਧ ਵਿਚ ਤੀਸਰੀ ਸ਼ਰਾਬ ਦਿਖਾਈ ਜੋ ਗਾਫ਼ਲੀ ਦੇ ਨਸ਼ੇ ਦੇ ਵਿਕਾਰਾਂ ਨੂੰ ਦੂਰ ਕਰਕੇ 'ਨਿਰਵਿਕਾਰ ਅਵਸਥਾ' ਵਿਚ ਲੈ ਜਾਂਦੀ ਹੈ।

ਸੋ ਹੋ ਸਕਦਾ ਹੈ ਕਿ ਮਰਦਾਨਾ ਜੀ ਨੇ ਕਿਸੇ ਸਮੇਂ ਕਿਤੇ ਕੋਈ ਮਜਲਸ ਸ਼ਰਾਬੀਆਂ ਦੀ ਡਿੱਠੀ ਹੋਵੇ ਤੇ ਬਦਮਸਤ ਹੋਇਆਂ ਨੂੰ ਰੁਲਦੇ ਤੱਕਿਆ ਹੋਵੇ ਤੇ ਗੁਰੂ ਜੀ ਨਾਲ ਸ਼ਰਾਬ ਦੀ ਬੁਰਾਈ ਦੀ ਗੱਲ ਬਾਤ ਕੀਤੀ ਹੋਵੇ ਤਦ ਸਤਿਗੁਰਾਂ ਨੇ, ਜੋ ਸਾਰੇ ਜਹਾਨ ਨੂੰ ਮਾਯਕ ਨਸ਼ੇ ਵਿਚ ਬਦਮਸਤ ਹੋਇਆ ਦੇਖ ਰਹੇ ਸਨ, ਇਸ ਨਸ਼ੇ ਦਾ ਰੂਪ ਤੇ ਫਲ, ਜੋ ਦੋਹਾਂ ਸ਼ਲੋਕਾਂ ਵਿਚ ਦਿੱਤੇ ਹਨ, ਦਰਸਾਏ, ਪਰ ਨਾਲ 'ਆਤਮਿਕ ਨਸ਼ੇ' ਯਾ 'ਰੂਹਾਨੀ ਮਦ' ਦਾ ਰੂਪ ਤੇ ਫਲ ਵੀ ਵਰਨਣ ਕੀਤਾ ਤੇ ਸ਼ੋਲਕ ਵਿਚ ਰਚ ਕੇ ਇਕ ਸਰਬਕਾਲੀ ਉਪਦੇਸ਼ ਬਣਾ ਦਿੱਤਾ। ਮਰਦਾਨੇ ਨਾਲ ਵੀਚਾਰ ਹੋਣ ਕਰਕੇ ਉਸ ਦਾ ਨਾਮ ਵੀ ਨਾਲ ਲਿਖ ਦਿੱਤਾ।

ਯਾ ਇਹ ਵੀ ਮੁਮਕਿਨ ਹੋ ਸਕਦਾ ਹੈ ਕਿ ਮਰਦਾਨੇ ਨੇ ਕਿਸੇ ਸ਼ਰਾਬੀ ਨੂੰ ਨਸ਼ੇ ਛੱਡਣ ਤੇ ਸੱਚੇ 'ਨਾਮ ਨਸ਼ੇ' ਪੀਣ ਦਾ ਉਪਦੇਸ਼ ਕੀਤਾ ਹੋਵੇ। ਮਰਦਾਨਾ ਗੁਰੂ ਜੀ ਦੇ ਨਾਲ ਰਹਿਣ ਕਰਕੇ ਤੇ ਉਨ੍ਹਾਂ ਦੀ ਮੇਹਰ ਦਾ ਪਾਤ੍ਰ ਹੋਣ ਕਰਕੇ ਹੁਣ ਗੁਰਮੁਖ ਹੋ ਚੁੱਕਾ ਸੀ ਤੇ ਭੁੱਲਿਆਂ ਨੂੰ ਕੋਈ ਸੁਮਤਿ ਦੇ ਸਕਦਾ ਸੀ। ਮਰਦਾਨੇ ਦਾ ਉਹ ਉਪਦੇਸ਼ ਗੁਰੂ ਜੀ ਨੇ ਸੁਣਕੇ ਪਸੰਦ ਕੀਤਾ ਹੋਵੇ ਤੇ ਖ਼ੁਸ਼ੀ ਦੇ ਘਰ ਵਿਚ ਆ ਕੇ ਮਰਦਾਨੇ ਦੇ ਉਚਾਰੇ ਖ਼ਜਾਲ, ਆਪ ਵਧਾਏ, ਘਟਾਏ, ਠੀਕ ਕੀਤੇ ਤੇ ਛੰਦ ਵਿਚ ਰਚ ਦਿੱਤੇ ਹੋਣ। ਮਰਦਾਨੇ ਦਾ ਇਉਂ ਉਚਾਰੇ ਖ਼ਜਾਲਾਂ ਨਾਲ ਸੰਬੰਧ ਹੋਣ ਕਰਕੇ ਕਮਾਲ ਦਰਜੇ ਦੀ 'ਕਾਵਜ ਸ਼ੀਲਤਾ' ਦੇ ਮਾਲਕ ਹੋਣ ਕਰਕੇ ਉਸ ਦਾ ਨਾਮ ਵੀ ਉੱਤੇ ਲਿਖ ਦਿੱਤਾ, ਜਿਵੇਂ ਕਿ ਸਾਨੂੰ ਕੁਛ ਇਸ ਪ੍ਰਕਾਰ ਦਾ ਇਕ ਇਤਿਹਾਸਕ ਵਾਕਜਾ ਮਿਲਦਾ ਹੈ :-

ਇਕ ਆਮ ਪ੍ਰਸਿੱਧ ਸ਼ਲੋਕ ਗੁਰੂ ਤੇਗ ਬਹਾਦਰ ਜੀ ਦੇ ਨਾਮ 'ਤੇ ਚਲਾ ਆਉਂਦਾ ਹੈ,



ਜਿਸ ਪਰ ਲਿਖਿਆ ਹੁੰਦਾ ਹੈ 'ਬੋਲਨਾ ਗੁਰੂ ਤੇਗ ਬਹਾਦਰ ਜੀ ਕਾ ਜ਼ਬਾਨੀ ਭਟ ਕੀ'। ਖੋਜ ਕੀਤਿਆਂ ਪਤਾ ਲੱਗਦਾ ਹੈ ਕਿ ਇਸ ਭਟ ਯਾ ਕਵੀ ਦਾ ਨਾਮ 'ਚਾਂਦ' ਸੀ। ਇਸ ਦਾ ਭਾਵ ਇਹ ਹੈ ਕਿ ਜੋ ਵਾਕ ਗੁਰੂ ਸਾਹਿਬ ਜੀ ਨੇ ਆਪਣੇ ਸਰੀਰ ਦੇ ਅੰਤ ਸਮੇਂ ਕਹੇ, ਓਹ ਇਸ ਕਵੀ ਨੇ ਛੰਦ ਵਿਚ ਰਚ ਦਿੱਤੇ ਤੇ ਉੱਤੇ ਲਿਖ ਦਿੱਤਾ 'ਬੋਲਨਾ ਗੁਰੂ ਤੇਗ ਬਹਾਦਰ ਜੀ ਕਾ ਜ਼ਬਾਨੀ ਭਟ ਕੀ'।

ਜਿਸ ਦਾ ਮਤਲਬ ਇਹ ਹੈ ਕਿ ਜੋ ਖ਼ਿਆਲ ਸ੍ਰੀ ਗੁਰੂ ਜੀ ਨੇ ਅੰਤ ਸਮੇਂ ਉਚਾਰੇ ਓਹ ਕਵੀ ਚਾਂਦ ਨੇ ਛੰਦ ਵਿਚ ਰਚ ਕੇ ਲਿਖੇ, ਜਿਸ ਤੋਂ ਦੁਇ ਗੱਲਾਂ ਰਹਿ ਗਈਆਂ ਕਿ ਜੋ ਖ਼ਿਆਲ ਇਸ ਛੰਦ ਵਿਚ ਗੁਰੂ ਜੀ ਦੇ ਹਨ, ਜੋ ਨਸਰ ਵਿਚ ਉਚਾਰਨ ਹੋਏ ਸੋ 'ਬੋਲਨਾ ਗੁਰੂ ਜੀ ਦਾ' ਹੋ ਗਿਆ : ਕਿਉਂਕਿ ਛੰਦ ਰਚਨਾ ਕਵੀ ਦੀ ਸੀ ਸੋ ਹੋ ਗਿਆ 'ਜ਼ਬਾਨੀ ਭਟ ਕੀ', ਜੋ ਪਤਾ ਲੱਗਾ ਹੈ ਕਿ ਚਾਂਦ ਕਵੀ ਸੀ। ਕੁਛ ਇਸ ਪ੍ਰਕਾਰ ਦਾ ਮਾਮਲਾ ਹੈ, ਜਿਸ ਕਰਕੇ 'ਮਰਦਾਨਾ' ਨਾਮ ਵੀ ਹੈ ਤੇ 'ਸਲੋਕ ੧' ਵੀ ਹੈ।

## ਗੁਰਬਾਣੀ ਅੰਦਰ ਵਰਤੀ ਭਾਸ਼ਾ ਬਾਰੇ ਵਿਚਾਰ

ਸ਼ਬਦ-ਗੁਰੂ, ਗੁਰਬਾਣੀ ਦੀ ਤਰਤੀਬਤਾ, ਬਾਣੀ ਬਿਉਰਾ ਅਤੇ ਜੀਵਨ ਬਿਉਰਾ ਦਸ ਗੁਰੂ ਸਾਹਿਬਾਨ ਤੇ ੧੫ ਭਗਤ ਅਤੇ ਭੱਟਾਂ ਤੇ ਗੁਰਸਿੱਖਾਂ ਬਾਰੇ ਲਿਖ ਚੁੱਕੇ ਹਾਂ। ਆਉ ਹੁਣ ਗੁਰਬਾਣੀ ਅੰਦਰ ਗੁਰੂ ਸਾਹਿਬਾਂ ਤੇ ਭਗਤਾਂ, ਭੱਟਾਂ ਤੇ ਗੁਰਸਿੱਖਾਂ ਵਲੋਂ ਵਰਤੀ ਭਾਸ਼ਾ ਬਾਰੇ ਵਿਚਾਰ ਕਰੀਏ। ਗੁਰੂ ਸਾਹਿਬਾਨਾਂ ਨੇ ਕਿਸ-ਕਿਸ ਭਾਸ਼ਾ ਵਿਚ ਸ਼ਬਦ ਉਚਾਰ ਕੇ ਸਾਡੇ ਕਲਿਜੁਗੀ ਜੀਆਂ ਉਪਰ ਬਖ਼ਸ਼ਿਸ਼ ਕੀਤੀ ਹੈ।

ਗੁਰਬਾਣੀ ਦਾ ਕਾਫ਼ੀ ਹਿੱਸਾ ਪੰਜਾਬੀ ਵਿਚ ਰਚਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪੰਜਾਬੀ ਤੋਂ ਇਲਾਵਾ, ਸਾਧ ਭਾਸ਼ਾ, ਸਹਸਕ੍ਰਿਤੀ ਤੇ ਫ਼ਾਰਸੀ ਦੇ ਨਮੂਨੇ ਵੀ ਮਿਲਦੇ ਹਨ। ਗੁਰੂ ਅੰਗਦ ਦੇਵ ਜੀ ਦੀ ਸਾਰੀ ਬਾਣੀ ਪੰਜਾਬੀ ਵਿੱਚ ਹੈ। ਗੁਰੂ ਅਮਰਦਾਸ ਜੀ ਦੀ ਭਾਸ਼ਾ ਮੁੱਖ ਰੂਪ ਵਿਚ ਪੰਜਾਬੀ ਹੈ। ਗੁਰੂ ਰਾਮਦਾਸ ਜੀ ਦੀ ਭਾਸ਼ਾ ਦਾ ਮੁਹਾਂਦਰਾ ਸਾਧ-ਭਾਸ਼ਾ ਵਾਲਾ ਹੈ ਜਿਸ ਵਿਚ ਪੰਜਾਬੀ ਦੀ ਕਾਫ਼ੀ ਭਰਮਾਰ ਹੈ। ਗੁਰੂ ਅਰਜਨ ਦੇਵ ਜੀ ਨੇ ਪੰਜਾਬੀ ਦੇ ਨਾਲ-ਨਾਲ ਸਾਧ-ਭਾਸ਼ਾ, ਸਹਸਕ੍ਰਿਤੀ, ਲਹਿੰਦੀ ਆਦਿ ਦੀ ਵੀ ਵਰਤੋਂ ਕੀਤੀ ਹੈ। ਗੁਰਬਾਣੀ ਵਿਚੋਂ ਪੰਜਾਬੀ ਦੇ ਕੁਝ ਨਮੂਨੇ ਅੱਗੇ ਅੰਕਿਤ ਹਨ-

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਆਪਿ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*

*ਨਾਨਕ ਜਿਸ ਨੋ ਲਗਾ ਤਿਸੁ ਮਿਲੇ ਲਗਾ ਸੋ ਪਰਵਾਨੁ॥*

(ਆਸਾ ਕੀ ਵਾਰ, ਅੰਗ ੪੭੪)

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*
*ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥*
*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥*

(ਅੰਗ ੧੫)

ਗੁਰੂ ਨਾਨਕ ਦੇਵ ਜੀ ਦੀ ਭਾਸ਼ਾ ਬਾਰੇ ਡਾ. ਹਰਕੀਰਤ ਸਿੰਘ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੀ ਪੂਰੀ ਬਾਣੀ ਉਸ ਸਮੇਂ ਦੀ ਪ੍ਰਚਲਿਤ ਪੰਜਾਬੀ ਵਿਚ ਨਹੀਂ। ਇਸ ਦਾ ਕਾਫ਼ੀ ਹਿੱਸਾ ਅਜੇਹੀ ਬੋਲੀ ਵਿੱਚ ਹੈ, ਜਿਸਨੂੰ ਸੰਤ ਭਾਸ਼ਾ ਜਾਂ ਸਾਧੁੱਕੜੀ ਦਾ ਨਾਮ ਦਿੱਤਾ ਜਾਂਦਾ ਹੈ। ਇਸ ਵਿਚ ਉਤਰੀ ਭਾਰਤ ਦੀਆਂ ਕਈ ਬੋਲੀਆਂ ਦੇ ਸ਼ਬਦਾਂ ਅਤੇ ਕਿਤੇ ਕਿਤੇ ਵਿਆਕਰਣਿਕ ਰੂਪਾਂ ਦੀ ਵੀ ਮਿਲਾਵਟ ਹੋਈ ਹੈ। ਪਰ ਸਭ ਤੋਂ ਵਧੇਰੇ ਪ੍ਰਭਾਵ ਪੰਜਾਬੀ ਦਾ ਸੀ। ਬਨਾਰਸ ਦੇ ਕਬੀਰ ਤੇ ਮਹਾਂਰਾਸ਼ਟਰ ਦੇ ਨਾਮਦੇਵ ਦੀ ਭਾਸ਼ਾ ਵਿਚ ਵੀ ਪੰਜਾਬੀ ਦੀ ਪੁੱਠ ਮੌਜੂਦ ਹੈ। ਗੁਰੂ ਨਾਨਕ ਦੇਵ ਜੀ ਦੀ ਸੰਤ ਭਾਸ਼ਾ ਵਿਚ ਵੀ ਪੰਜਾਬੀ ਦਾ ਪ੍ਰਭਾਵ ਕਾਫ਼ੀ ਜ਼ਿਆਦਾ ਹੈ। ਪੰਜਾਬੀ ਤੇ ਸੰਤ ਭਾਸ਼ਾ ਤੋਂ ਬਿਨਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਥੋੜ੍ਹਾ ਅੰਸ਼ ਹੋਰਨਾਂ ਭਾਸ਼ਾਵਾਂ ਫ਼ਾਰਸੀ, ਸਹਸਕ੍ਰਿਤੀ ਆਦਿ ਵਿਚ ਹੈ।

ਪੰਜਾਬੀ ਪੱਛਮੀ ਲਹਿੰਦੀ ਭਾਸ਼ਾ ਵਿਚ ਬਾਣੀ ਦਾ ਉਚਾਰਨ ਹੈ।

*ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥*
*ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥*

(ਅੰਗ ੧੩੮੦)

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ ੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥*

(ਅੰਗ ੪੮੮)

ਗੁਰੂ ਅਰਜਨ ਦੇਵ ਜੀ ਦਾ ਸਲੋਕ ਅੱਗੇ ਅੰਕਿਤ ਹੈ :-

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥ ੧॥*



*ਮਃ ੫॥ ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ॥*
*ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ॥*

(ਅੰਗ ੧੦੯੪)

ਲਹਿੰਦੀ ਬੋਲੀ— ਬਾਬਾ ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਪ੍ਰਧਾਨ ਰੂਪ ਲਹਿੰਦੀ ਭਾਸ਼ਾ ਦਾ ਹੈ। ਚਾਹੇ ਗੁਰੂ ਨਾਨਕ ਦੇਵ ਜੀ ਦੀ ਮਾਤ-ਭਾਸ਼ਾ ਲਹਿੰਦੀ ਸੀ ਪਰ ਉਹਨਾਂ ਦਾ ਕੋਈ ਸ਼ਬਦ ਨਿਰੋਲ ਠੇਠ ਲਹਿੰਦੀ ਵਿਚ ਨਹੀਂ ਮਿਲਦਾ। ਗੁਰੂ ਅਰਜਨ ਦੇਵ ਜੀ ਨੇ 'ਡਖਣੇ' ਨਾਮ ਹੇਠਾਂ ਲਹਿੰਦੀ ਵਿਚ ਚੋਖੀ ਬਾਣੀ ਉਚਾਰੀ ਹੈ। 'ਡਖਣੇ' ਕਿਸੇ ਬੋਲੀ ਦਾ ਨਾਮ ਨਹੀਂ, ਇਹ ਇਕ ਛੰਦ ਦੀ ਚਾਲ ਦਾ ਨਾਮ ਹੈ। ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਕੇਵਲ ਮਾਤਰ ਪੁਰਾਤਨ ਪੰਜਾਬੀ ਹੀ ਨਹੀਂ। ਨਾਮਦੇਵ ਤੇ ਤ੍ਰਿਲੋਚਨ ਦੀ ਬਾਣੀ ਵਿਚ ਮਰਾਠੀ ਸ਼ਬਦਾਵਲੀ, ਕਬੀਰ ਅਤੇ ਰਵਿਦਾਸ ਜੀ ਦੀ ਬਾਣੀ ਵਿਚ ਪੂਰਬੀ ਹਿੰਦੀ ਰੂਪ ਵਿਦਮਾਨ ਹਨ। ਭਗਤ ਜੈਦੇਵ ਦੀ ਭਾਸ਼ਾ ਦੇ ਸੰਸਕ੍ਰਿਤੀ ਰੂਪ ਵੀ ਪ੍ਰਤੱਖ ਹਨ। ਗਾਥਾ ਅਤੇ ਸਹਸਕ੍ਰਿਤੀ ਦੇ ਰੂਪਾਂ ਬਾਰੇ ਵੀ ਚਰਚਾ ਕਰਨੀ ਬਣਦੀ ਹੈ।

ਸੰਸਕ੍ਰਿਤ— ਭਗਤ ਜੈ ਦੇਵ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਜਿਸ ਦੀ ਭਾਸ਼ਾ ਨੂੰ ਸੰਸਕ੍ਰਿਤ ਮੰਨਿਆ ਜਾਂਦਾ ਹੈ। ਡਾ. ਸ਼ੰਕਰ ਅਨੁਸਾਰ ਇਹ ਭਾਸ਼ਾ ਵੀ ਸੰਸਕ੍ਰਿਤ ਹੀ ਹੈ।

*ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ॥*
*ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ॥ ੧॥*
*ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥੧॥ਰਹਾਉ॥*

(ਅੰਗ ੫੨੬)

ਸਹਸਕ੍ਰਿਤੀ— 'ਸਲੋਕ ਸਹਸਕ੍ਰਿਤੀ' ਸਿਰਲੇਖ ਹੇਠ ਗੁਰੂ ਨਾਨਕ ਦੇਵ ਜੀ ਦੇ ੪ ਸਲੋਕ (ਅੰਗ ੧੩੫੩) ਉੱਤੇ ਮਿਲਦੇ ਹਨ। ਗੁਰੂ ਅਰਜਨ ਦੇਵ ਜੀ ਦੇ ੬੭ ਸਲੋਕ ਸਹਸਕ੍ਰਿਤੀ ਵਿਚ ਅੰਕਿਤ ਹਨ। ਵਾਰ ਆਸਾ ਵਿਚ ਗੁਰੂ ਨਾਨਕ ਦੇਵ ਜੀ ਦਾ ਸਲੋਕ, ਗੁਰੂ ਅੰਗਦ ਦੇਵ ਜੀ ਦੇ ਦੋ ਸਲੋਕ ਵੀ ਸਹਸਕ੍ਰਿਤੀ ਵਿਚ ਹੀ ਹਨ। ੨੪ ਸਲੋਕ ਹਨ 'ਗਾਥਾ' ਸਿਰਲੇਖ ਹੇਠ ਗੁਰੂ ਅਰਜਨ ਦੇਵ ਜੀ ਦੇ। ਇਹਨਾਂ ਸਲੋਕਾਂ ਦੀ ਭਾਸ਼ਾ ਉਹੋ ਹੀ ਹੈ ਜਿਸਨੂੰ 'ਸਹਸਕ੍ਰਿਤੀ' ਨਾਮ ਦਿੱਤਾ। ਸਾਹਿਤ ਵਿਚ 'ਗਾਥਾ' ਕੋਈ ਵੱਖਰੀ ਭਾਸ਼ਾ ਨਹੀਂ ਹੈ। ਡਾ. ਹਰਕੀਰਤ ਸਿੰਘ ਅਨੁਸਾਰ, "ਸੰਸਕ੍ਰਿਤ ਸਾਹਿਤ ਵਿਚ 'ਗਾਥਾ' ਵੇਦਾਂ ਤੋਂ ਬਾਹਰ ਦੀ ਅਧਿਆਤਮਕ ਅਥਵਾ ਧਾਰਮਿਕ ਵਿਸ਼ੇ ਵਾਲੀ ਰਚਨਾ ਨੂੰ ਕਿਹਾ ਜਾਂਦਾ ਹੈ। ਬੁਧ ਸਾਹਿਤ

ਦੀ ਪਰੰਪਰਾ ਵਿਚ 'ਗਾਥਾ' ਬੁੱਧ ਧਰਮ ਨਾਲ ਸੰਬੰਧਿਤ ਅਜਿਹੀ ਸਹਸਕ੍ਰਿਤੀ ਰਚਨਾ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਪਾਲੀ, ਪ੍ਰਾਕ੍ਰਿਤ ਆਦਿ ਦਾ ਰਲਾ ਹੋਵੇ। ਗਾਥਾ ਆਮ ਤੌਰ ਤੇ ਕਿਸੇ ਦੀ ਉਸਤਤ ਵਿਚ ਉਚਾਰੀ ਕਾਵਿ-ਰਚਨਾ, ਗੀਤ ਆਦਿ ਹੁੰਦੀ ਹੈ।

ਬ੍ਰਿਜ ਭਾਸ਼ਾ—ਬ੍ਰਿਜ ਭਾਸ਼ਾ ਕਈ ਸਦੀਆਂ ਤੱਕ ਉੱਤਰੀ ਭਾਰਤ ਦੇ ਸਾਹਿਤਕ ਖੇਤਰ ਦੀ ਭਾਸ਼ਾ ਰਹੀ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਆਮ ਤੌਰ ਤੇ ਇਸੇ ਭਾਸ਼ਾ ਵਿਚ ਹੈ।

***ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥***
***ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥***

(ਅੰਗ ੧੪੨੬)

***ਮਨ ਰੇ ਕਉਨੁ ਕੁਮਤਿ ਤੈ ਲੀਨੀ ॥***
***ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥***
***ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥***
***ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥***

(ਅੰਗ ੬੩੧)

ਇਹ ਗੁਰੂ ਨਾਨਕ ਦੇਵ ਜੀ ਦੀ ਫਾਰਸੀ ਦਾ ਮੰਨਿਆ ਹੈ।

***ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥***
***ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥ ੧ ॥***
***ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥***
***ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥***

(ਅੰਗ ੭੨੧)

## ਕਾਵਿ ਰਚਨਾ

ਭਾਸ਼ਾ ਤੋਂ ਉਪਰੰਤ ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਸਾਹਿਬਾਨਾਂ ਨੇ ਸਾਰੀ ਬਾਣੀ ਕਾਵਿ ਰਚਨਾ ਕੀਤੀ ਹੈ। ਵੱਖ-ਵੱਖ ਛੰਦਾ ਬੰਦੀ ਦੇ ਨਿਯਮਾਂ ਅਨੁਸਾਰ ਉਚਾਰੀ ਹੈ। ਹਜ਼ੂਰ ਮਹਾਨ ਕਵੀਆਂ ਦੇ ਵੱਡੇ ਕਵੀ ਸਨ। ਪਾਵਣ ਬਾਣੀ ਦਾ ਫੁਰਮਾਨ ਹੈ-

***"ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥***

(ਅੰਗ ੬੬੦)



ਚਉਪਦੇ, ਦੋ ਪਦੇ, ਤਿਪਦੇ, ਅਸਟਪਦੀਆਂ, ਇਕਤੁਕੇ, ਦੋ ਤੁਕੇ, ਤਿਤੁਕੇ, ਛੰਤ, ਸਲੋਕ, ਕਰਹਲੇ, ਡਖਣੇ, ਆਉ ਇਸ ਕਾਵਿ ਰਚਨਾ ਬਾਰੇ ਅੱਗੇ ਵਿਚਾਰ ਕਰੀਏ।

ਬਾਰਹਮਾਹ :-ਇਸ ਕਾਵਿ ਰੂਪ ਵਿਚ ਬਾਰਾਂ ਦੇਸੀ ਮਹੀਨਿਆਂ ਦਾ ਵਰਣਨ ਮਿਲਦਾ ਹੈ। ਇਸ ਕਾਵਿ ਪਰੰਪਰਾ ਵਿਚ ਗਿਆਰਾਂ ਮਹੀਨੇ ਪਰਦੇਸ ਗਏ ਪ੍ਰੀਤਮ ਦੀ ਇੰਤਜ਼ਾਰ ਵਿਚ ਬੀਤਦੇ ਹਨ, ਬਿਰਹਾ-ਅਗਨੀ ਉਤਪੰਨ ਹੁੰਦੀ ਹੈ। ਅੰਤ ਬਾਰ੍ਹਵੇਂ ਮਹੀਨੇ ਸੰਯੋਗ ਅਤੇ ਸੁਖਦ ਸਥਿਤੀ ਦਾ ਵਰਣਨ ਕੀਤਾ ਜਾਂਦਾ ਹੈ।

ਗੁਰਬਾਣੀ ਵਿਚ ਦੋ ਬਾਰਾਮਾਹੇ ਹਨ ਜੋ ਇਸਤਰੀ ਦੇ ਪ੍ਰਭੂ-ਪਤੀ ਨਾਲ ਮਿਲਾਪ 'ਤੇ ਕੇਂਦਰਤ ਹਨ। ਦੋਵੇਂ ਬਾਰਹਮਾਹਿਆਂ ਦਾ ਆਰੰਭ ਜੀਵ ਦੇ ਪ੍ਰਭੂ ਤੋਂ ਕਰਮਾਂ ਕਰਕੇ ਵਿਛੜੇ ਹੋਣ ਨਾਲ ਹੁੰਦਾ ਹੈ। ਜੀਵ-ਇਸਤਰੀ ਦੇ ਪਰਮਾਤਮਾ ਤੋਂ ਵਿਛੋੜੇ ਅਤੇ ਮਿਲਾਪ ਦਾ ਵਰਣਨ ਇਸ ਕਾਵਿ ਰੂਪ ਦਾ ਮੁੱਖ ਵਿਸ਼ਾ ਹੈ। ਦੋਵੇਂ ਬਾਰਾਮਾਹਿਆਂ ਦੇ ਅੰਤ ਵਿਚ ਪ੍ਰਭੂ ਨਾਲ ਮਿਲਾਪ ਦਾ ਜ਼ਿਕਰ ਕਰਨ ਦੇ ਨਾਲ-ਨਾਲ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਹੈ ਕਿ ਸਭ ਰੁੱਤਾਂ, ਥਿਤਾਂ, ਦਿਨ, ਮਹੀਨੇ, ਘੜੀਆਂ, ਪਲ, ਮਹੂਰਤ ਆਦਿ ਸ਼ੁਭ ਹਨ ਪਰ ਜਦੋਂ ਪ੍ਰਭੂ ਮਨ ਵਿਚ ਵਸ ਜਾਂਦਾ ਹੈ ਤਾਂ ਇਸ ਤਰ੍ਹਾਂ ਇਹ ਬਾਰਾਮਾਹੇ ਜਿਥੇ ਆਮ ਜਨ-ਜੀਵਨ ਵਿਚ ਪ੍ਰਚਲਿਤ ਵਹਿਮਾਂ-ਭਰਮਾਂ ਸੰਬਧੀ ਭਰਮ-ਭੁਲੇਖੇ ਦੂਰ ਕਰਦੇ ਹਨ, ਉਥੇ ਪ੍ਰਭੂ ਦੀ ਯਾਦ ਵਿਚ ਜੁੜੇ ਰਹਿਣ ਦੀ ਪ੍ਰੇਰਣਾ ਕਰਦੇ ਹਨ।

ਅਸ਼ਟਪਦੀਆਂ :- ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ, ਪਰ ਇਹ ਨਿਯਮ ਸਮੂਹ ਅਸਟਪਦੀਆਂ 'ਤੇ ਇਕੋ ਜਿਹਾ ਲਾਗੂ ਨਹੀਂ ਹੁੰਦਾ ਕਿਉਂਕਿ ਕਈ ਅਸ਼ਟਪਦੀਆਂ ਦੇ "ਸੱਤ ਜਾਂ ਸੱਤ ਤੋਂ ਵਧੇਰੇ ਪਦਾਂ ਦੇ ਸਮੂਹ ਵਾਲੀਆਂ ਕਾਵਿ-ਰਚਨਾਵਾਂ ਨੂੰ ਅਸ਼ਟਪਦੀ ਦਾ ਨਾਮ ਦੇਣ ਦੀ ਪਰੰਪਰਾ ਰਹੀ ਹੈ। ਘਟੋ ਘਟ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਅਸ਼ਟਪਦੀਆਂ ਦਾ ਰੂਪ-ਵਿਧਾਨ ਇਹੋ ਦ੍ਰਿੜ ਕਰਵਾਉਂਦਾ ਹੈ।"

ਸੁਖਮਨੀ ਸਾਹਿਬ ਵਿਚ ੧੦ ਤੁਕਾਂ ਦੇ ਬੰਦ ਵਰਤੇ ਗਏ ਹਨ। ਅਸ਼ਟਪਦੀ ਵਿਚ ਅਜਿਹੇ ਅੱਠ ਪਦ ਵਰਤੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਇਸ ਅਸ਼ਟਪਦੀਆਂ ਰੂਪ ਕਾਵਿ-ਰਚਨਾ ਦੀ ਵਧੇਰੇ ਵਰਤੋਂ ਕੀਤੀ ਹੈ।

ਛੰਤ :-ਗੁਰਬਾਣੀ ਵਿਚ ਛੰਤਾਂ ਦੀ ਆਮ ਵਰਤੋਂ ਵੇਖੀ ਜਾ ਸਕਦੀ ਹੈ। ਇਹਨਾਂ ਦੀ ਵਰਤੋਂ ਲੌਕਿਕ ਸੰਬੰਧਾਂ ਨੂੰ ਅਲੌਕਿਕਤਾ ਪ੍ਰਦਾਨ ਕਰਨ ਲਈ ਕੀਤੀ ਗਈ ਹੈ, ਜਿਵੇਂ ਪਤੀ-ਪਤਨੀ ਦੇ ਸਮਾਜਕ ਸੰਬੰਧਾਂ ਰਾਹੀਂ ਆਤਮਾ ਅਤੇ ਪਰਮਾਤਮਾ ਦੇ ਗਿਆਨ ਦੀ ਗੱਲ ਕੀਤੀ ਗਈ ਹੈ। ਇਸ ਦੀ ਪ੍ਰਕ੍ਰਿਤੀ ਸ਼ਿੰਗਾਰ ਪ੍ਰਧਾਨ ਹੈ ਪਰ ਇਸਦੇ ਅਧਿਆਤਮਕ ਪੱਖ ਨੂੰ ਉਜਾਗਰ ਕੀਤਾ ਗਿਆ ਹੈ। ਗੁਰੂ ਨਾਨਕ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ

ਅਰਜਨ ਦੇਵ ਜੀ ਨੇ ਆਪਣੀਆਂ ਰਚਨਾਵਾਂ ਵਿਚ ਛੰਤਾਂ ਦੀ ਵਰਤੋਂ ਕੀਤੀ ਹੈ। "ਕੁਝ ਇਕ ਛੰਤਾਂ ਨੂੰ ਛੱਡ ਕੇ ਸਾਰੇ ਹੀ ਚਾਰ ਬੰਦਾਂ ਵਾਲੇ ਹਨ ਅਤੇ ਹਰ ਬੰਦ ਦੀਆਂ ਛੇ ਤੁਕਾਂ ਹਨ। ਕੁਝ ਇਕ ਖੁਲ੍ਹਾਂ ਦੇ ਬਾਵਜੂਦ ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਇਸ ਨੇਮ ਨੂੰ ਖਾਸੀ ਕਰੜਾਈ ਨਾਲ ਨਿਭਾਹਿਆ ਹੈ ਜਦ ਕਿ ਗੁਰੂ ਨਾਨਕ ਦੇਵ ਜੀ ਤੇ ਗੁਰੂ ਅਮਰਦਾਸ ਜੀ ਨੇ ਇਸ ਪੱਖੋਂ ਵਧੇਰੇ ਲਚਕਦਾਰ ਪੱਖ ਹੀ ਧਾਰਨ ਕੀਤਾ ਹੈ।"

ਲਾਵਾਂ :-ਲਾਵਾਂ ਸੂਹੀ ਰਾਗ ਵਿਚ ਗੁਰੂ ਰਾਮਦਾਸ ਜੀ ਦੀ ਰਚਨਾ ਹੈ। ਇਹਨਾਂ ਦੀ ਗਿਣਤੀ ਚਾਰ ਹੈ। ਇਹਨਾਂ ਦਾ ਉਚਾਰਨ ਆਮ ਤੌਰ ਤੇ ਅਨੰਦ ਕਾਰਜ ਦੀ ਰਸਮ ਵੇਲੇ ਹੁੰਦਾ ਹੈ। ਇਹਨਾਂ ਨੂੰ ਸਮਾਜਕ ਅਤੇ ਅਧਿਆਤਮਕ ਦੋਹਾਂ ਰੂਪਾਂ ਵਿਚ ਵੇਖਿਆ ਜਾਂਦਾ ਹੈ। ਸਮਾਜਕ ਤੌਰ ਤੇ ਇਸਨੂੰ ਇਸਤਰੀ ਪੁਰਸ਼ ਦੁਆਰਾ ਸ੍ਰਿਸ਼ਟੀ ਦੇ ਵਾਧੇ ਦੇ ਨਿਯਮ ਦੀ ਪਾਲਣਾ ਕਰਨ ਲਈ ਵਰਤਿਆ ਜਾਂਦਾ ਹੈ ਅਤੇ ਅਧਿਆਤਮਕ ਤੌਰ ਤੇ ਇਹ ਜੀਵ ਦੇ ਪਰਮਾਤਮਾ ਨਾਲ ਮਿਲਾਪ ਵੱਲ ਸੰਕੇਤ ਕਰਦੀਆਂ ਹਨ। ਦੂਹਰੇ ਅਰਥ ਹੋਣ ਕਾਰਨ ਇਹ ਸਮਝਿਆ ਜਾਂਦਾ ਹੈ ਕਿ ਇਸਤਰੀ-ਪੁਰਸ਼ ਨੇ ਵਿਆਹੁਤਾ ਜੀਵਨ ਆਤਮਾ ਅਤੇ ਪਰਮਾਤਮਾ ਦੇ ਸੁਮੇਲ ਦੇ ਨਮੂਨੇ ਵਾਂਗ ਬਤੀਤ ਕਰਨਾ ਹੈ। ਇਸ ਸਬੰਧ ਵਿੱਚ ਦਾਸ ਦੀ ਲਿਖੀ ਪੁਸਤਕ "ਸਕਲ ਧਰਮ ਮੈ ਗ੍ਰਿਹਿਸਤ ਪ੍ਰਧਾਨ ਹੈ", ਵਿਸਥਾਰ ਸਹਿਤ ਪੜ੍ਹੋ।

ਸਲੋਕ :- ਸਲੋਕ ਨੂੰ ਆਮ ਤੌਰ ਤੇ ਪ੍ਰਸ਼ੰਸਾ, ਮਹਿਮਾ ਅਤੇ ਉਸਤਤ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੇ ਸਲੋਕਾਂ ਦੀ ਵਰਤੋਂ ਕੀਤੀ ਮਿਲਦੀ ਹੈ ਪਰ ਇਹਨਾਂ ਦੀਆਂ ਤੁਕਾਂ ਦੀ ਕੋਈ ਪੱਕੀ ਗਿਣਤੀ ਨਿਰਧਾਰਤ ਨਹੀਂ ਕੀਤੀ ਗਈ। ਕਿਉਂਕਿ "ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਦੁਆਰਾ ਰਚੇ ਸਲੋਕ ਵਧੀਕ ਤੁਕਾਂ ਵਾਲੇ ਵੀ ਅੰਕਿਤ ਹਨ ਪਰ ਆਮ ਕਰਕੇ ਸਲੋਕ ਦੋ ਜਾਂ ਚਾਰ ਤੁਕਾਂ ਦੇ ਹੀ ਰਚੇ ਜਾਣ ਦੀ ਪਰੰਪਰਾ ਹੈ।"

ਵਾਰ :- ਇਹ ਕਾਵਿ-ਰੂਪ ਯੁੱਧ ਅਤੇ ਵੀਰਤਾ ਨਾਲ ਜੁੜਿਆ ਹੋਇਆ ਹੈ। ਇਸ ਦੀ ਰਚਨਾ ਪਉੜੀਆਂ ਵਿਚ ਹੁੰਦੀ ਹੈ। ਪਿਆਰਾ ਸਿੰਘ ਪਦਮ ਅਨੁਸਾਰ, "ਪਉੜੀ ਵਾਰ ਦਾ ਸਰੀਰ ਹੈ ਤੇ ਯੁੱਧ-ਕਥਾ ਇਸ ਦੀ ਰੂਹ। ਦੋਹਾਂ ਦੇ ਸੁਮੇਲ ਨਾਲ ਹੀ ਵਾਰ ਦੀ ਸਾਜਨਾ ਹੁੰਦੀ ਹੈ।" (ਗੁਰੂ ਗ੍ਰੰਥ ਸੰਕੇਤ ਕੋਸ਼, ਪੰਨਾ ੨੪੯)। ਗੁਰੂ ਗ੍ਰੰਥ ਸਾਹਿਬ ਵਿਚ ੨੨ ਵਾਰਾਂ ਦਾ ਜ਼ਿਕਰ ਆਉਂਦਾ ਹੈ। ਇਹਨਾਂ ਵਿਚੋਂ ਨੌ ਵਾਰਾਂ ਲੋਕ-ਪਰੰਪਰਾ ਦੀਆਂ ਪ੍ਰਾਚੀਨ ਧੁਨਾਂ ਉੱਤੇ ਗਾਉਣ ਦਾ ਆਦੇਸ਼ ਦਿੱਤਾ ਗਿਆ ਹੈ। ਲੋਕ-ਵਾਰਾਂ ਦੇ ਦੁਨਿਆਵੀ ਕਾਵਿ-ਰੂਪ ਦੀ ਵਰਤੋਂ ਗੁਰੂ ਸਾਹਿਬਾਨ ਨੇ ਅਧਿਆਤਮਕ ਮਾਰਗ 'ਤੇ ਚੱਲਣ ਲਈ ਕੀਤੀ। ਲੋਕ-ਵਾਰਾਂ ਦਾ ਨਾਇਕ ਦੁਨਿਆਵੀ ਸੰਘਰਸ਼ ਦੇ ਦੁੱਖ-ਸੁੱਖ ਦਾ ਸ਼ਿਕਾਰ ਹੁੰਦਾ ਹੈ ਅਤੇ ਅਧਿਆਤਮਕ ਵਾਰਾਂ ਵਿਚ ਮਨੁੱਖ ਆਪਣੇ ਔਗੁਣਾਂ ਨਾਲ ਲੜਦਾ ਹੋਇਆ ਗੁਰਮੁਖ ਪਦ ਨੂੰ ਧਾਰਨ ਕਰਨ ਦਾ ਯਤਨ



ਕਰਦਾ ਹੈ, ਪਰ ਮਨਮੁਖ ਇਸ ਘੋਲ ਵਿਚ ਪਛੜ ਜਾਂਦਾ ਹੈ :

***ਆਪੇ ਛਿੰਝ ਪਵਾਇ ਮਲਾਖਾੜਾ ਰਚਿਆ॥***
***ਲਥੇ ਭੜਥੂ ਪਾਇ ਗੁਰਮੁਖਿ ਮਚਿਆ॥***
***ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥***
***ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ॥***

(ਮ:੧, ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)

ਪਟੀ :-ਇਸ ਕਾਵਿ-ਰੂਪ ਵਿਚ ਗੁਰਮੁਖੀ ਅੱਖਰਾਂ ਦੇ ਆਧਾਰ 'ਤੇ ਗੁਰੂ ਨਾਨਕ ਅਤੇ ਗੁਰੂ ਅਮਰ ਦਾਸ ਜੀ ਨੇ ਰਚਨਾ ਕੀਤੀ ਹੈ। ਪਟੀ ਲੱਕੜ ਦੀ ਉਸ ਤਖ਼ਤੀ ਨੂੰ ਕਿਹਾ ਜਾਂਦਾ ਹੈ ਜਿਸ ਉੱਤੇ ਪੁਰਾਤਨ ਸਮੇਂ ਵਿਚ ਸਕੂਲ ਜਾਂਦੇ ਬੱਚੇ ਲਿਖ-ਲਿਖ ਕੇ ਅੱਖਰ ਸਿੱਖ ਲੈਂਦੇ ਸਨ। ਜਨਮ ਸਾਖੀ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਜਦੋਂ ਪਾਂਧੇ ਪਾਸ ਪੜ੍ਹਨ ਗਏ ਤਾਂ ਉਸ ਨੂੰ ਉਪਦੇਸ਼ ਦੇਣ ਲਈ ਗੁਰੂ ਜੀ ਨੇ 'ਪਟੀ' ਉਚਾਰਨ ਕੀਤੀ। ਗੁਰਮੁਖੀ ਦੇ ਪੈਂਤੀ ਅੱਖਰ ਹਨ ਅਤੇ ਇਸ ਵਿਚ 'ੜ' ਅੱਖਰ ਦੀ ਵਰਤੋਂ ਵੇਖੀ ਜਾ ਸਕਦੀ ਹੈ। ਭਾਵੇਂ ਕਿ ਗੁਰੂਆਂ ਦੀ ਇਸ ਬਾਣੀ ਦਾ ਆਰੰਭ ਅਜੋਕੇ ਪੈਂਤੀ ਅੱਖਰੀ ਅਨੁਸਾਰ 'ੳ' ਅੱਖਰ ਤੋਂ ਨਹੀਂ ਹੁੰਦਾ ਪਰ ਅੱਖਰ ਸਮੁੱਚੇ ਤੌਰ ਤੇ ਉਹੀ ਹਨ ਜੋ ਅੱਜ ਵੀ ਵਰਤੇ ਜਾ ਸਕਦੇ ਹਨ।

ਇਸ ਬਾਣੀ ਵਿਚ ਦਾਰਸ਼ਨਿਕ ਵਿਚਾਰ ਪੇਸ਼ ਕਰਦੇ ਹੋਏ ਮਨੁੱਖ ਨੂੰ ਸਮਝਾਇਆ ਗਿਆ ਹੈ ਕਿ ਪਰਮਾਤਮਾ ਇਕ ਹੈ, ਉਹ ਸ੍ਰਿਸ਼ਟੀ ਦਾ ਕਰਤਾ ਹੈ ਅਤੇ ਉਸੇ ਦਾ ਸਿਮਰਨ ਕਰਨ ਉੱਤੇ ਜ਼ੋਰ ਦਿੱਤਾ ਗਿਆ ਹੈ। ਇਸ ਬਾਣੀ ਦੇ ਕੇਂਦਰੀ ਭਾਵ ਵਿਚ ਉਸ ਮਨੁੱਖ ਨੂੰ ਪੜ੍ਹਿਆ ਮੰਨਿਆ ਗਿਆ ਹੈ ਜਿਸਨੇ ਸ਼ੁਭ ਅਮਲ ਧਾਰਨ ਕਰਕੇ ਪਰਮਪਦਿ ਦੀ ਪ੍ਰਾਪਤੀ ਕਰ ਲਈ ਹੈ :

***ਮਨ ਕਾਹੇ ਭੂਲੇ ਮੂੜ ਮਨਾ॥***
***ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥***

(ਅੰਗ ੪੩੨)

ਪਹਰੇ : ਪਹਰੇ ਇਕ ਅਜਿਹਾ ਕਾਵਿ ਰੂਪ ਹੈ ਜਿਸ ਰਾਹੀਂ ਜੀਵਨ ਦੇ ਯਥਾਰਥ ਨੂੰ ਪੇਸ਼ ਕੀਤਾ ਗਿਆ ਹੈ। ਮਨੁੱਖੀ ਜੀਵਨ ਨੂੰ ਚਾਰ ਪਹਰਿਆਂ ਵਿਚ ਵੰਡ ਕੇ ਹਰ ਇਕ ਪਹਰੇ ਵਿਚ ਉਸਨੂੰ ਪ੍ਰਭੂ ਭਗਤੀ ਕਰਨ ਦੀ ਪ੍ਰੇਰਣਾ ਕੀਤੀ ਗਈ ਹੈ।

ਪਹਿਲੇ ਪਹਿਰ ਵਿਚ ਮਾਤ-ਗਰਭ ਵਿਚ ਪ੍ਰਵੇਸ਼ ਕਰਨ ਦਾ ਜ਼ਿਕਰ ਹੈ। ਦੂਜਾ ਪਹਰ ਬਚਪਨ ਨੂੰ ਕਿਹਾ ਗਿਆ ਹੈ ਜਿਸ ਵਿਚ ਮਨੁੱਖ ਪਰਮਾਤਮਾ ਨਾਲੋਂ ਟੁੱਟ ਕੇ ਦੁਨਿਆਵੀ ਪਦਾਰਥਾਂ ਵੱਲ ਧਿਆਨ ਕਰਦਾ ਹੈ। ਤੀਜਾ ਪਹਰ ਜੁਆਨੀ ਨੂੰ ਕਿਹਾ ਗਿਆ ਹੈ ਜਿਸ ਵਿਚ

ਮਨੁੱਖ ਦੁਨਿਆਵੀ ਪਦਾਰਥਾਂ ਵਿਚ ਖਚਿਤ ਹੋ ਜਾਂਦਾ ਹੈ। ਚੌਥਾ ਪਹਰ ਬੁਢਾਪੇ ਨੂੰ ਕਿਹਾ ਗਿਆ ਹੈ ਜਿਸ ਵਿਚ ਵਿਅਕਤੀ ਨੇ ਪ੍ਰਾਣ ਤਿਆਗਣੇ ਹਨ।

ਗੁਰੂ ਨਾਨਕ ਦੇਵ ਜੀ ਦੇ ਦੋ ਸ਼ਬਦ, ਗੁਰੂ ਰਾਮਦਾਸ ਜੀ ਦਾ ਇਕ ਸ਼ਬਦ ਅਤੇ ਇਕ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਇਸ ਕਾਵਿ ਰੂਪ ਦੀ ਵਰਤੋਂ ਕਰਦੇ ਹੋਏ ਉਚਾਰਿਆ ਹੈ। ਮਨੁੱਖ ਨੂੰ ਨਿਰਾਸ਼ਾਜਨਕ ਸਥਿਤੀ ਵਿਚੋਂ ਬਾਹਰ ਕੱਢਣ ਦਾ ਮਾਰਗ ਦਰਸਾਇਆ ਹੈ, ਭਾਵ ਜੇਕਰ ਮਨੁੱਖ ਨੇ ਜੁਆਨੀ ਵਿਚ ਪਰਮਾਤਮਾ ਦਾ ਨਾਮ-ਸਿਮਰਨ ਨਹੀਂ ਕੀਤਾ ਤਾਂ ਬੁਢਾਪੇ ਵਿਚ ਵੀ ਪ੍ਰਭੂ ਪ੍ਰੀਤ ਹਾਸਲ ਕਰ ਸਕਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

***ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥***

(ਅੰਗ ੭੮)

ਜੀਵਨ ਨੂੰ ਹਨੇਰਾ ਕਿਹਾ ਗਿਆ ਹੈ ਅਤੇ ਪ੍ਰਭੂ ਮਿਲਾਪ ਨੂੰ ਚਾਨਣ ਦਾ ਨਾਮ ਦਿੱਤਾ ਗਿਆ ਹੈ। ਇਸ ਕਰਕੇ ਕਿਹਾ ਗਿਆ ਹੈ ਕਿ ਜੀਵਨ ਰੂਪੀ ਰਾਤ ਬੀਤੀ ਜਾ ਰਹੀ ਹੈ ਭਾਵ ਬੁਢਾਪਾ ਆ ਗਿਆ ਹੈ। ਹੁਣ ਵੀ ਮਨੁੱਖ ਪ੍ਰਭੂ ਦੇ ਨਾਮ-ਸਿਮਰਨ ਰਾਹੀਂ ਜੀਵਨ ਵਿਚ ਚਾਨਣ ਲਿਆ ਸਕਦਾ ਹੈ।

ਅੰਜੁਲੀਆ : ਇਹ ਸ਼ਬਦ ਅੰਜੁਲੀ ਦਾ ਬਹੁ-ਵਚਨ ਹੈ ਜਿਸ ਦਾ ਅਰਥ ਹੈ ਹੱਥ ਜੋੜ ਕੇ ਪ੍ਰਾਰਥਨਾ ਕਰਨੀ। ਪਿਆਰਾ ਸਿੰਘ ਪਦਮ ਕਹਿੰਦੇ ਹਨ, "ਪਿਤਰੀ ਪੂਜਾ ਯਾ ਦੇਵੀ ਦੇਵਤੇ ਨਮਿਤ ਅਰਪਣ ਕੀਤੀ ਪਾਣੀ ਦੀ ਚੁਲੀ ਯਾ ਤਿਲ ਚੌਲ ਆਦਿ ਦੀ ਬੁੱਕ ਅੰਜਲੀ ਕਹੀ ਜਾਂਦੀ ਹੈ।

ਹਜ਼ੂਰ ਗੁਰੂ ਅਰਜਨ ਦੇਵ ਜੀ ਨੇ ਇਸ ਕਾਵਿ ਰੂਪ ਦੀ ਵਰਤੋਂ ਮਾਰੂ ਰਾਗ ਵਿਚ ਕੀਤੀ ਹੈ। ਇਸ ਵਿਚ ਗੁਰੂ ਜੀ ਨੇ ਮਾਇਆ ਵਿਚ ਖਚਿਤ ਅਤੇ ਮਾਇਆ ਤੋਂ ਦੂਰ ਭੱਜ ਕੇ ਜਾਣ ਵਾਲਿਆਂ ਦੀ ਮਨੋਸਥਿਤੀ ਦਾ ਜ਼ਿਕਰ ਕਰਦੇ ਹੋਏ ਦਸਿਆ ਹੈ ਕਿ ਦੋਵਾਂ ਹਾਲਤਾਂ ਵਿਚ ਮਨੁੱਖ ਭਟਕਦਾ ਰਹਿੰਦਾ ਹੈ। ਪਰ ਜੋ ਮਨੁੱਖ ਦੋਵਾਂ ਹਾਲਤਾਂ ਵਿਚ ਸੰਤੁਲਨ ਕਾਇਮ ਕਰ ਲੈਂਦਾ ਹੈ, ਉਹ ਸੁਖੀ ਰਹਿੰਦਾ ਹੈ।

ਥਿਤੀ :- ਇਹ ਬਾਣੀ ਥਿੱਤਾਂ ਨਾਲ ਸੰਬੰਧਿਤ ਹੈ। ਥਿਤਾਂ ੧੫ ਹਨ ਅਤੇ ਇਕ-ਇਕ ਥਿਤ 'ਤੇ ਹਿਸਾਬ ਨਾਲ ਇਕ-ਇਕ ਕਾਵਿ ਬੰਦ ਲਿਖਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਚੰਦਰਮਾ ਪੰਦਰਾਂ ਦਿਨਾਂ ਵਿਚ ਹੌਲੀ-ਹੌਲੀ ਵਧਦਾ ਹੋਇਆ ਪੂਰਨਮਾਸ਼ੀ ਦੇ ਦਿਨ ਪੂਰਨ ਪ੍ਰਕਾਸ਼ ਵਿਚ ਹੁੰਦਾ ਹੈ ਅਤੇ ਫਿਰ ਪੰਦਰਾਂ ਦਿਨਾਂ ਵਿਚ ਘਟਦਾ ਹੋਇਆ ਮੱਸਿਆ ਦੇ ਦਿਨ ਲੋਪ ਹੋ ਜਾਂਦਾ ਹੈ। ਮੱਸਿਆ ਵਾਲੇ ਸਮੇਂ ਨੂੰ ਕ੍ਰਿਸ਼ਨ ਜਾਂ ਹਨੇਰਾ ਜਾਂ ਵਦੀ ਪਖ ਕਿਹਾ ਜਾਂਦਾ ਹੈ ਅਤੇ ਪੂਰਨਮਾਸ਼ੀ ਦੇ ਸਮੇਂ ਨੂੰ ਸ਼ੁਕਲ ਜਾਂ ਚਾਨਣ ਜਾਂ ਸੁਦੀ ਪੱਖ ਮੰਨਿਆ ਜਾਂਦਾ ਹੈ। ਗੁਰਬਾਣੀ ਵਿਚ ੮੩੮ ਪੰਨੇ 'ਤੇ ਗੁਰੂ ਨਾਨਕ ਦੇਵ ਜੀ, ੨੯੬ ਪੰਨੇ 'ਤੇ ਗੁਰੂ ਅਰਜਨ ਦੇਵ



ਜੀ ਅਤੇ ੩੪੩ ਪੰਨੇ 'ਤੇ ਕਬੀਰ ਜੀ ਨੇ ਥਿਤੀ ਕਾਵਿ ਰੂਪ ਵਿਚ ਰਚਨਾ ਕੀਤੀ ਹੈ। ਇਹ ਬਾਣੀ ਮਨੁੱਖ ਨੂੰ ਵਹਿਮਾਂ ਭਰਮਾਂ ਅਤੇ ਕਰਮਕਾਂਡਾਂ ਵਿਚੋਂ ਬਾਹਰ ਨਿਕਲਣ ਦਾ ਮਾਰਗ ਦਰਸਾਉਂਦੀ ਹੋਈ ਇਸ ਉਦੇਸ਼ ਤੇ ਕੇਂਦਰਤ ਕਰਦੀ ਹੈ ਕਿ ਚੰਦਰਮਾ ਦਾ ਕਾਲ-ਚੱਕਰ ਇਕ ਨਿਯਮਤ ਰੂਪ ਵਿਚ ਚਲਦਾ ਹੈ ਅਤੇ ਇਸ ਦਾ ਕਿਸੇ ਵੀ ਸ਼ੁਭ ਜਾਂ ਅਸ਼ੁੱਭ ਘਟਨਾ ਨਾਲ ਕੋਈ ਸੰਬੰਧ ਨਹੀਂ ਹੁੰਦਾ। ਪਰਮਾਤਮਾ ਦੀ ਸਿਫ਼ਤ-ਸਾਲਾਹ ਕੀਤਿਆਂ ਸਭ ਦੁੱਖ ਦੂਰ ਹੋ ਜਾਂਦੇ ਹਨ ਅਤੇ ਮਨਇਛਤ ਫਲ ਦੀ ਪ੍ਰਾਪਤੀ ਹੁੰਦੀ ਹੈ।

***ਦੂਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ॥***
***ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ॥***

(ਅੰਗ ੩੦੦)

ਅਲਾਹਣੀਆਂ : ਮ੍ਰਿਤਕ ਪ੍ਰਾਣੀ ਦੇ ਗੁਣ ਚੇਤੇ ਕਰਨ ਲਈ ਜੋ ਸ਼ੋਕ ਦੇ ਗੀਤ ਗਾਏ ਜਾਂਦੇ ਹਨ, ਉਹਨਾਂ ਨੂੰ ਅਲਾਹੁਣੀ ਕਿਹਾ ਜਾਂਦਾ ਹੈ। ਵਿਦਵਾਨਾਂ ਦੇ ਅਨੁਸਾਰ "ਮੋਏ ਪ੍ਰਾਣੀ ਦਾ ਸਿਆਪਾ ਕਰਨ ਲਈ ਔਰਤਾਂ ਇਕੱਠੀਆਂ ਹੁੰਦੀਆਂ ਹਨ ਤਾਂ ਨਾਇਣ ਜਾਂ ਮਰਾਸਣ ਆਦਿ ਮ੍ਰਿਤੂ ਦਾ ਵਿਰਲਾਪ ਛੇੜਦੀ ਹੈ ਅਤੇ ਕਿਸੇ ਅਲਾਹੁਣੀ ਦੀ ਤੁਕ ਬੋਲਦੀ ਹੈ, ਬਾਕੀ ਔਰਤਾਂ ਅਲਾਹੁਣੀ ਦੀ ਤਾਲ ਅਤੇ ਸੁਰ ਵਿਚ ਉਸ ਦੇ ਪਿਛੇ ਗਾਉਂਦੀਆਂ ਪਿਟਦੀਆਂ ਤੇ ਹਾਲੋਂ ਬੇਹਾਲ ਹੁੰਦੀਆਂ ਹਨ।"

"ਅਲਾਹੁਣੀਆਂ ਦਾ ਸੰਬੰਧ ਮ੍ਰਿਤਕ ਦੀ ਉਮਰ ਅਤੇ ਰਿਸ਼ਤੇ ਨਾਲ ਹੁੰਦਾ ਹੈ ਤੇ ਸਮੇਂ ਅਨੁਸਾਰ ਨਾਇਣ ਦੀ ਅਗਵਾਈ ਹੇਠ ਗਾਈਆਂ ਜਾਂਦੀਆਂ ਹਨ।"

ਰਾਗ ਵਡਹੰਸ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੇ ਇਸ ਕਾਵਿ ਰੂਪ ਨੂੰ ਬਾਣੀ ਦੇ ਸੰਚਾਰ ਦਾ ਮਾਧਿਅਮ ਬਣਾਇਆ। ਡਾ. ਕੁਲਦੀਪ ਸਿੰਘ ਜੀ ਦਾ ਵਿਚਾਰ ਹੈ ਕਿ ਗੁਰੂ ਕਵੀਆਂ ਨੇ "ਅਲਾਹੁਣੀ ਦੀ ਖੁਲ੍ਹੀ ਸੰਰਚਨਾ ਨੂੰ ਬੰਦ ਸੰਚਰਨਾ ਵਿਚ ਬਦਲਿਆ। ਚਾਰ ਬੰਦ ਤੇ ਹਰ ਬੰਦ ਦੀਆਂ ਛੇ ਤੁਕਾਂ ਵਾਲਾ ਸੰਗਠਨ ਦੇ ਕੇ ਇਸ ਵਿਚ ਰਤਾ ਲਚਕ ਰੱਖੀ ਕਿ ਆਪਣੀ ਲੋੜ ਅਨੁਸਾਰ ਇਸ ਸੰਗਠਨ ਵਿਚ ਰਤਾ ਮਾਸਾ ਖੁਲ੍ਹ ਲਈ ਜਾ ਸਕੇ। ਅਲਾਹੁਣੀ ਦੀ ਪਹਿਲੀ ਤੇ ਅੰਤਿਮ ਤੁਕ ਨੂੰ ਦੁਹਰਾਅ ਕੇ ਉਨ੍ਹਾਂ ਇਸ ਕਾਵਿ ਰੂਪ ਦੀ ਲੋਕਾਂ ਨਾਲ ਮੂਲ ਸਾਂਝ ਨੂੰ ਕਾਇਕ ਰੱਖਿਆ।"

ਕ੍ਰਿਪਾਲੂ ਗੁਰੂ ਜੀ ਨੇ ਗੁਰਬਾਣੀ ਵਿਚ ਇਸ ਕਾਵਿ-ਰੂਪ ਰਾਹੀਂ ਮਨੁੱਖ ਨੂੰ ਮੌਤ ਦੇ ਡਰ ਤੋਂ ਦੂਰ ਰਹਿਣ ਦੀ ਪ੍ਰੇਰਣਾ ਕੀਤੀ ਹੈ ਤਾਂ ਕਿ ਨਿਰਾਸ਼ਾਜਨਕ ਸਥਿਤੀ ਨੂੰ ਪੈਦਾ ਹੋਣ ਤੋਂ ਰੋਕਿਆ ਜਾ ਸਕੇ :

***ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥***

(ਅੰਗ ੫੭੯)

***ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ॥***

(ਅੰਗ ੫੮੩)

ਗੁਰੂ ਸਾਹਿਬਾਨ ਇਸ ਕਾਵਿ ਰੂਪ ਰਾਹੀਂ ਮ੍ਰਿਤਕ ਦੇ ਪਰਿਵਾਰ ਵਾਲਿਆਂ ਨੂੰ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿਣ ਅਤੇ ਉਸਦੀ ਸਿਫਤ ਦੀ ਸਿਖਿਆ ਦਿੰਦੇ ਹਨ :

***ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ॥***

(ਅੰਗ ੫੮੧)

ਸੋਲਹੇ : ਸੋਲਾਂ ਪਦਾਂ ਦੇ ਛੰਦ ਨੂੰ ਸੋਲਹੇ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਸੋਲਹੇ ਦੀ ਵਰਤੋਂ ਮਾਰੂ ਰਾਗ ਵਿਚ ਕੀਤੀ ਗਈ ਹੈ। ਪ੍ਰੋ: ਸਾਹਿਬ ਸਿੰਘ ਦੱਸਦੇ ਹਨ, ''ਹਰੇਕ ਸ਼ਬਦ ਵਿਚ ੧੬ ਬੰਦਾਂ ਵਾਲੇ ਸ਼ਬਦਾਂ ਨੂੰ ਸੋਲਹੇ ਕਿਹਾ ਜਾਂਦਾ ਹੈ, ਪਰ ਘੱਟ ਵੱਧ ਭੀ ਮਿਲਦੇ ਹਨ।'' ਗੁਰੂ ਗ੍ਰੰਥ ਸਾਹਿਬ ਵਿਚ ਸੋਲਹੇ ਅਸ਼ਟਪਦੀਆਂ ਦੇ ਮੁੱਕਣ 'ਤੇ ਦਰਜ ਹਨ। ਸੋਲਹੇ ਸਿਰਫ ਮਾਰੂ ਰਾਗ ਵਿਚ ਹਨ। ਇਹਨਾਂ ਵਿਚ 'ਰਹਾਉ' ਦੀ ਤੁਕ ਨਹੀਂ ਹੈ।

ਪਾਵਣ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਗ ੧੦੨੦'ਤੇ ਗੁਰੂ ਨਾਨਕ, ੧੦੪੩ 'ਤੇ ਗੁਰੂ ਅਮਰਦਾਸ, ੧੦੬੯ 'ਤੇ ਗੁਰੂ ਰਾਮਦਾਸ, ੧੦੭੦ 'ਤੇ ਗੁਰੂ ਅਰਜਨ ਦੇਵ ਜੀ ਦੇ ਰਚੇ ਹੋਏ ਸੋਲਹੇ ਮੌਜੂਦ ਹਨ।

ਕਰਹਲੇ : ਕਰਹਲੇ ਕਰਹਲ ਦਾ ਬਹੁ-ਵਚਨ ਹੈ। ਕਰਹਲ ਦਾ ਅਰਥ ਹੈ ਊਠ। ਊਠ ਦਾ ਜ਼ਿਆਦਾ ਸੰਬੰਧ ਰਾਜਸਥਾਨ ਨਾਲ ਹੈ ਕਿਉਂਕਿ ਉਥੇ ਰੇਤਲਾ ਇਲਾਕਾ ਹੋਣ ਕਰਕੇ ਊਠ ਨੂੰ ਚਲਣਾ ਆਸਾਨ ਰਹਿੰਦਾ ਹੈ। ਇਸ ਕਾਵਿ ਰੂਪ ਨੂੰ ਯਾਤਰਾ ਨਾਲ ਸੰਬੰਧਿਤ ਕੀਤਾ ਗਿਆ ਹੈ। ਕਿਹਾ ਜਾਂਦਾ ਹੈ ਕਿ ਜਦੋਂ ਵਪਾਰੀ ਊਠਾਂ 'ਤੇ ਸਾਮਾਨ ਲੱਦ ਕੇ ਦੂਰ-ਦੁਰਾਡੇ ਦੇਸ਼ਾਂ ਵਿਚ ਜਾਂਦੇ ਸਨ ਤਾਂ ਲੰਮੀ ਹੇਕ ਨਾਲ ਉਹ ਜੋ ਗਾਇਨ ਕਰਦੇ ਸਨ ਉਹਨਾਂ ਨੂੰ ਕਰਹਲੇ ਕਿਹਾ ਜਾਣ ਲੱਗਾ। ਗੁਰਬਾਣੀ ਵਿਚ ਜਗਤ ਵਿਚ ਭਟਕਣ ਵਾਲੇ ਜੀਵ ਨੂੰ ਊਠ ਕਹਿੰਦੇ ਹੋਏ ਸਿਖਿਆ ਦਿੱਤੀ ਗਈ ਹੈ :

***ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ॥***

(ਅੰਗ ੨੩੪)

ਬਾਵਨ ਅਖਰੀ : ਇਹ ਕਾਵਿ-ਰੂਪ ਦੇਵਨਾਗਰੀ ਵਰਣਮਾਲਾ ਦੇ ੫੨ ਅੱਖਰਾਂ 'ਤੇ ਅਧਾਰਤ ਹੈ। ਗੁਰਬਾਣੀ ਵਿਚ ਦੋ ਬਾਵਨ ਅਖਰੀਆਂ ਦਾ ਉਲੇਖ ਮਿਲਦਾ ਹੈ-ਇਕ ਗੁਰੂ ਅਰਜਨ ਦੇਵ ਜੀ ਦੀ ਅਤੇ ਦੂਜੀ ਭਗਤ ਕਬੀਰ ਜੀ ਦੀ। ਇਹ ਦੋਵੇਂ ਰਚਨਾਵਾਂ ਗਉੜੀ ਰਾਗ ਵਿਚ ਦਰਜ ਹਨ। ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਵਨ ਅਖਰੀ ਵਿਚ ੫੫ ਬੰਦ ਹਨ ਅਤੇ ਭਗਤ ਕਬੀਰ ਜੀ ਦੀ ਬਾਵਨ ਅਖਰੀ ਦੇ ੪੫ ਬੰਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਸ੍ਰਿਸ਼ਟੀ ਵਿਚ ਪੈਦਾ ਹੋਈ ਹਰ ਇਕ ਵਸਤੂ



ਅਤੇ ਹਸਤੀ ਨੂੰ ਅੱਖਰਾਂ ਰਾਹੀਂ ਬਿਆਨ ਕੀਤਾ ਜਾ ਸਕਦਾ ਹੈ ਪਰ ਪਰਮਾਤਮਾ ਦੇ ਵਿਖਿਆਨ ਲਈ ਇਹ ਅੱਖਰ ਕਾਫੀ ਨਹੀਂ, ਭਾਵ ਦੁਨਿਆਵੀ ਅੱਖਰਾਂ ਨਾਲ ਪਰਮਾਤਮਾ ਬਾਰੇ ਕੁਝ ਵੀ ਨਹੀਂ ਦੱਸਿਆ ਜਾ ਸਕਦਾ :

***ਦ੍ਰਿਸਟਿਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥***

(ਅੰਗ ੨੬੧)

ਇਸੇ ਤਰ੍ਹਾਂ ਭਗਤ ਕਬੀਰ ਜੀ ਦਸਦੇ ਹਨ :

***ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥***
***ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥***

(ਅੰਗ ੩੪੦)

ਇਸ ਤਰ੍ਹਾਂ ਬਾਵਨ ਅਖਰੀ ਗੰਭੀਰ ਦਾਰਸ਼ਨਿਕ ਵਿਚਾਰਾਂ ਵਾਲੀ ਰਚਨਾ ਹੈ ਜਿਸ ਵਿਚ ਦੁਨਿਆਵੀ ਵਰਣਮਾਲਾ ਰਾਹੀਂ ਪਰਮਾਤਮਾ ਦੀ ਭਗਤੀ 'ਤੇ ਜ਼ੋਰ ਦਿੱਤਾ ਗਿਆ ਹੈ।

ਘੋੜੀਆਂ : ਲਾੜੇ ਦੇ ਘੋੜੀ ਚੜ੍ਹਨ ਸਮੇਂ ਜੋ ਗੀਤ ਗਾਏ ਜਾਂਦੇ ਹਨ ਉਹਨਾਂ ਨੂੰ ਘੋੜੀਆਂ ਕਿਹਾ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ ਇਸ ਕਾਵਿ ਰੂਪ ਦੀ ਵਰਤੋਂ ਦੋ ਛੰਤਾਂ ਵਿਚ ਕੀਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਕਹਿੰਦੇ ਹਨ, ''ਸ੍ਰੀ ਗੁਰੂ ਰਾਮਦਾਸ ਜੀ ਨੇ ਗੰਦੇ ਗੀਤਾਂ ਦੀ ਕੁਰੀਤੀ ਨੂੰ ਦੂਰ ਕਰਨ ਲਈ 'ਘੋੜੀਆਂ' ਸਿਰਲੇਖ ਹੇਠ ਵਡਹੰਸ ਰਾਗ ਵਿਚ ਬਾਣੀ ਰਚੀ ਹੈ।'' ਗੁਰੂ ਜੀ ਨੇ ਸਰੀਰ ਨੂੰ ਘੋੜੀ ਕਿਹਾ ਹੈ ਜੋ ਸਾਧ ਸੰਗਤ ਦੀ ਜੰਞ ਲੈ ਕੇ ਸੰਸਾਰ ਰੂਪੀ ਬਿਖੜੇ ਮਾਰਗ ਨੂੰ ਤੈਅ ਕਰਦੀ ਹੋਈ ਪ੍ਰਭੂ ਨਾਲ ਮਿਲਾਪ ਕਰਦੀ ਹੈ। ਗੁਰੂ ਜੀ ਮਨੁੱਖੀ ਜਾਮੇ ਵਿਚ ਸਰੀਰ ਰੂਪੀ ਘੋੜੀ ਉੱਤੇ ਚੜ੍ਹ ਕੇ ਪ੍ਰਭੂ ਮਿਲਾਪ ਦੇ ਮਾਰਗ ਉੱਤੇ ਚੱਲਣ ਦਾ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ :

***ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ॥***

(ਗੁਰੂ ਗ੍ਰੰਥ ਸਾਹਿਬ, ਪੰਨਾ ੫੭੫)

ਸਦੁ : ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਦੁ ਸ਼ਬਦ ਦੇ ਅਰਥ ਕੀਤੇ ਗਏ ਹਨ— ਸ਼ਬਦ, ਸੱਦਾ, ਮਰਨ ਦਾ ਬੁਲਾਵਾ। ਬਾਬਾ ਸੁੰਦਰ ਜੀ ਨੇ ਇਸ ਕਾਵਿ ਰੂਪ ਰਾਹੀਂ ਗੁਰੂ ਅਮਰਦਾਸ ਜੀ ਦਾ ਅੰਤਮ ਉਪਦੇਸ਼ ਕਲਮਬੰਧ ਕਰਕੇ ਸੰਗਤ ਤੱਕ ਪਹੁੰਚਾਇਆ। ਗੁਰੂ ਸਾਹਿਬ ਜੀ ਨੇ ਇਸ ਬਾਣੀ ਵਿਚ ਵੀ ਗ਼ਮੀ ਦੇ ਮੌਕੇ ਪਰਮਾਤਮਾ ਦੀ ਉਸਤਤਿ ਕਰਨ ਦਾ ਉਪਦੇਸ਼ ਕੀਤਾ ਹੈ। ਰਾਮਕਲੀ ਰਾਗ ਵਿਚ ਇਹ ਛੇ ਬੰਦਾਂ ਵਾਲੀ ਰਚਨਾ ਹੈ ਜਿਸਨੂੰ ਲੰਮੀ ਹੇਕ ਨਾਲ ਗਾਇਆ ਜਾਂਦਾ ਹੈ।

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥***

(ਅੰਗ ੯੨੩)

# ਗੁਰਬਾਣੀ ਕਾਵਿਕਾਰੀ ਤੇ ਰਾਗੁ

ਗੁਰਬਾਣੀ ਕਾਵਿ ਰਚਨਾ ਅੰਦਰ ਆਏ ਪਦਿਆਂ ਦਾ ਰਾਗੁ ਨਾਲ ਬਹੁਤ ਨੇੜਤਾ ਦਾ ਸੰਬੰਧ ਹੈ। ਜਿੰਨ੍ਹਾਂ ਪਦਿਆਂ ਅਤੇ ਛੰਦਾ ਬੰਦੀ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ, ਸੰਗੀਤ ਪੱਖ ਤੋਂ ਵੀ ਇੰਨ੍ਹਾਂ ਦੀ ਬਹੁਤ ਮਹੱਤਤਾ ਹੈ। ਕ੍ਰਿਪਾਲੂ ਗੁਰੂ ਸਾਹਿਬਾਨਾਂ ਨੇ ਤੇ ਭਗਤਾਂ ਨੇ ਸਾਰੀ ਬਾਣੀ ਨਿਯਮ ਬੱਧ ਰਾਗਾਂ ਵਿਚ ਹੀ ਉਚਾਰਨ ਕੀਤੀ ਹੈ।

**ਗੁਰਬਾਣੀ ਰਾਗੁ**—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਗਭਗ ਸਮੂਹ ਗੁਰੂ ਸਾਹਿਬਾਨ ਅਤੇ ਸੰਤਾਂ ਭਗਤਾਂ ਨੇ ਪਦ ਸ਼ੈਲੀ ਦਾ ਪ੍ਰਯੋਗ ਆਪਣੀ ਬਾਣੀ ਦੇ ਗਾਇਨ ਲਈ ਕੀਤਾ ਹੈ। ਗੁਰਬਾਣੀ ਵਿਚ ਬੰਦ ਜਾਂ ਤੁਕਾਂ ਦੀ ਸੰਖਿਆ ਦੇ ਆਧਾਰ 'ਤੇ ਹੀ ਪਦਿਆਂ ਦੇ ਨਾਮ ਸਿਰਲੇਖ ਰੂਪ ਵਿਚ ਅੰਕਿਤ ਹਨ। ਦੋ ਬੰਦਾਂ ਨੂੰ ਦੁਪਦੇ, ਤਿੰਨ ਬੰਦ ਦੇ ਪਦੇ ਨੂੰ ਤਿਪਦੇ, ਚਾਰ ਬੰਦਾਂ ਦੇ ਪਦੇ ਨੂੰ ਚਉਪਦੇ ਅਤੇ ਇਸ ਤੋਂ ਇਲਾਵਾ ਪੰਚਪਦੇ ਆਦਿ ਰਚਨਾਵਾਂ ਵੀ ਬਾਣੀ ਵਿਚ ਦਰਜ ਹਨ, ਜਿੰਨ੍ਹਾਂ ਦਾ ਜ਼ਿਕਰ ਪਹਿਲਾਂ ਵਿਸਥਾਰ ਸਹਿਤ ਕੀਤਾ ਗਿਆ ਹੈ।

**ਪਦੇ :** ਪਦ ਕਾਵਿ ਦਾ ਪੁਰਾਤਨ ਤੇ ਪ੍ਰਚਲਿਤ ਕਾਵਿ ਰੂਪ ਹੈ ਜਿਸ ਨੂੰ ਰਾਗੁ ਵਿਚ ਗਾਇਨ ਕਰਨ ਦੀ ਆਪਣੀ ਹੀ ਪਰੰਪਰਾ ਹੈ। ਰਾਗੁ ਭਾਸ਼ਯ ਵਿਚ ਪਦ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਗਈ ਹੈ, ''ਜਿਨ੍ਹਾਂ ਵਿਸ਼ੇਸ਼ ਅੱਖਰ ਜਾਂ ਵਾਕ ਸਮੂਹਾਂ ਤੋਂ ਕਿਸੇ ਗਤ ਜਾਂ ਗੀਤ ਦਾ ਬੋਧ ਕੀਤਾ ਜਾਂਦਾ ਹੈ, ਉਸ ਸ਼ਬਦਾਬਲੀ ਨੂੰ ਪਦ ਕਿਹਾ ਜਾਂਦਾ ਹੈ।''

**ਅਸ਼ਟਪਦੀ :** ਸਨਾਤਨੀ ਜਾਂ ਸ਼ਾਸਤਰੀ ਅੰਗ ਤੋਂ ਗਾਇਨ ਕੀਤੀ ਜਾਣ ਵਾਲੀ ਬਾਣੀ ਰਚਨਾ ਅਸ਼ਟਪਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਹੱਤਵਪੂਰਨ ਕਾਵਿ ਰੂਪ ਹੈ। ਇਸ ਦਾ ਕਾਵਿਕ ਅਤੇ ਸੰਗੀਤਕ ਰੂਪ ਸਨਾਤਨੀ ਉੱਚਤਾ ਦਾ ਧਾਰਣੀ ਹੈ। ਨਾਮਾਨੁਸਾਰ ਅੱਠਾਂ ਪਦਾਂ ਦੀ ਰਚਨਾ ਨੂੰ ਅਸ਼ਟਪਦੀ ਕਹਿੰਦੇ ਹਨ। ਗੁਰਬਾਣੀ ਵਿਚ ਅਸ਼ਟਪਦੀ ਅਧੀਨ ਪਦਿਆਂ ਦੀ ਗਿਣਤੀ ਅੱਠ ਤੋਂ ਵੱਧ ਨੌਂ, ਦਸ, ਗਿਆਰ੍ਹਾਂ ਅਤੇ ਅੱਠ ਤੋਂ ਘੱਟ ਕੇ ਸੱਤ ਵੀ ਮਿਲਦੀ ਹੈ। ਅਸ਼ਟਪਦੀ ਵਿਚ ਇਨ੍ਹਾਂ ਪਦਿਆਂ ਤੋਂ ਇਲਾਵਾ ਤੁਕਾਂ ਵਿਚ ਵੀ ਭਿੰਨਤਾ ਪਾਈ ਜਾਂਦੀ ਹੈ। ਪਦੇ ਵਿਚ ਚਾਰ ਤੁਕਾਂ ਤੋਂ ਬਿਨਾਂ ਤਿੰਨ, ਦੋ, ਇਕ ਤੁਕ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ।

**ਪੜਤਾਲ :** ਪੜਤਾਲ ਦੇ ਪਦ ਰਚਨਾ ਹੋਣ ਕਰਕੇ ਧਰੁਪਦ ਸ਼ੈਲੀ ਦੇ ਅੰਗ ਤੋਂ ਗਾਏ ਜਾਣ ਦੀ ਰੀਤ ਹੈ। ਪੜਤਾਲਾਂ ਤੋਂ ਇਹ ਸ਼ੈਲੀ ਸਪੱਸ਼ਟ ਵੀ ਹੋ ਜਾਂਦੀ ਹੈ। ਪੜਤਾਲ ਨੂੰ ਭਿੰਨ



ਭਿੰਨ ਤਾਲਾਂ ਵਿਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਪੁਰਾਤਨ ਕੀਰਤਨੀਆਂ ਦੇ ਵਿਚਾਰ ਅਨੁਸਾਰ ਇਸ ਨੂੰ ਵੱਖ ਵੱਖ ਪੰਜ ਤਾਲਾਂ ਵਿਚ ਨਿਬੱਧ ਕੀਤਾ ਜਾਣਾ ਚਾਹੀਦਾ ਹੈ। ਕਈ ਕੀਰਤਨੀਆਂ ਵਿਚ ਪ੍ਰਚਲਿਤ ਇਕ ਸ੍ਰੋਤ ਅਨੁਸਾਰ ਇਸਦਾ ਆਰੰਭ ਪੰਜ ਤਾਲ ਦੀ ਸਵਾਰੀ ਤੋਂ ਵੀ ਮੰਨਿਆ ਜਾਂਦਾ ਹੈ। ਇਸ ਵਿਚਾਰ ਨਾਲ ਲਗਪਗ ਸਾਰੇ ਹੀ ਸਹਿਮਤ ਹਨ ਕਿ ਇਸ ਗਾਇਨ ਰੂਪ ਦੇ ਅੰਤਰਗਤ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ 'ਰਹਾਉ' ਵਾਲੀ ਤੁਕ/ਪੰਕਤੀ ਨੂੰ 'ਸਥਾਈ' ਦੇ ਰੂਪ ਵਿਚ ਕਿਸੇ ਇਕ 'ਤਾਲ' ਵਿਚ ਨਿਬੱਧ ਕਰ ਲਿਆ ਜਾਂਦਾ ਹੈ। ਸਥਾਈ ਦੇ ਗਾਇਨ ਸਮੇਂ ਇਹ ਤਾਲ ਵੀ ਸਥਾਈ ਹੁੰਦਾ ਹੈ। ਭਾਵ ਸਥਾਈ ਸਮੇਂ ਮੂਲ ਆਰੰਭਕ ਤਾਲ ਵਿਚ ਹੀ ਗਾਇਨ ਕੀਤਾ ਜਾਂਦਾ ਹੈ। ਅੰਤਰੇ ਦੀਆਂ ਤੁਕਾਂ ਨੂੰ ਵਿਭਿੰਨ ਤਾਲਾਂ ਨੂੰ ਗਾਉਣ ਉਪਰੰਤ ਮੁੜ ਸਥਾਈ ਵਾਲੇ ਤਾਲ ਵਲ ਪਰਤਿਆ ਜਾਂਦਾ ਹੈ। ਇਸ ਸਾਰੀ ਪ੍ਰਕ੍ਰਿਆ ਦੌਰਾਨ ਪੜਤਾਲ ਦਾ ਰਾਗ ਇਕੋ ਹੀ ਰਹਿੰਦਾ ਹੈ ਜੋ ਬਾਣੀ ਵਿਚ ਸ਼ਬਦ ਉਪਰ ਗੁਰੂ ਸਾਹਿਬ ਦੁਆਰਾ ਨਿਰਧਾਰਤ ਕੀਤਾ ਹੋਇਆ ਹੈ।

**ਅੰਜਲੀ :** ਕਾਵਿ-ਰੂਪ ਅੰਜੁਲੀ ਹੈ। ਅੰਜਲੀ ਵਿਚ ਅੱਠ ਅੱਠ ਬੰਦ ਹਨ ਅਤੇ ਹਰ ਬੰਦ ਦੀਆਂ ਪਹਿਲੀਆਂ ਦੋ ਤੁਕਾਂ ਛੋਟੀਆਂ ਅਤੇ ਤੀਸਰੀ ਤੁਕ ਲੰਬੀ ਹੈ। ਇਨ੍ਹਾਂ ਵਿਚ ਰਹਾਉ ਦੀ ਤੁਕ ਦਾ ਪਾਲਣ ਨਹੀਂ ਕੀਤਾ ਗਿਆ ਹੈ। ਇਨ੍ਹਾਂ ਰਚਨਾਵਾਂ ਵਿਚ ਬਿਰਖ ਦੇ ਰੂਪ ਤੋਂ ਸੰਸਾਰ ਦੀ ਨਾਸ਼ਮਾਨਤਾ ਦਾ ਵਰਣਨ ਹੈ।

ਮਾਰੂ ਮਹਲਾ ੫ (ਅੰਜੁਲੀਆ)

***ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥***
***ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥***

(ਅੰਗ ੧੦੧੯)

**ਘੋੜੀਆਂ :** ਘੋੜੀਆਂ ਪੰਜਾਬ ਦਾ ਲੋਕ ਪ੍ਰਿਯ ਕਾਵਿ ਰੂਪ ਹੈ। ਵਿਆਹ ਦੇ ਮੌਕੇ 'ਤੇ ਲਾੜੇ ਦੇ ਘੋੜੀ ਚੜ੍ਹਨ ਵੇਲੇ ਭੈਣਾਂ ਆਪਣੇ ਵੀਰ ਦਾ ਸਗਨ ਮਨਾਉਣ ਲਈ ਜਿਸ ਪ੍ਰਕਾਰ ਦਾ ਗੀਤਾ ਗਾਉਂਦੀਆਂ ਹਨ, ਘੋੜੀ ਲਮਕਾ ਸਹਿਤ ਗਾਇਨ ਕੀਤਾ ਜਾਂਦਾ ਹੈ। ਗੁਰਬਾਣੀ ਅਧੀਨ ਘੋੜੀਆਂ ਬਾਣੀ ਵਿਚ ਪਰਮਾਤਮਾ ਦਾ ਨਾਮ ਸਿਮਰਨ ਕਰਕੇ ਪ੍ਰਭੂ ਦੇ ਮਿਲਾਪ ਦੇ ਸਾਧਨਾਂ ਦਾ ਵਰਣਨ ਹੈ ਅਤੇ ਇਹਨਾਂ ਵਿਚ ਗੁਰਮਤਿ ਸੰਗੀਤ ਪ੍ਰਬੰਧ ਨੂੰ ਧਿਆਨ ਵਿਚ ਰਖਦੇ ਹੋਏ ਸ਼ਾਸਤਰੀ ਸੰਗੀਤਕ ਸੰਕੇਤ ਰਾਗ, ਰਹਾਉ ਅਤੇ ਅੰਕਾਂ ਦਾ ਪ੍ਰਯੋਗ ਕੀਤਾ ਹੈ। ਇਹ ਘੋੜੀਆਂ ਸਥਾਈ, ਅੰਤਰੇ ਵਿਚ ਵਿਭਾਜਿਤ ਹੋਣ ਕਾਰਣ ਇਨ੍ਹਾਂ ਨੂੰ ਲੋਕ-ਸੰਗੀਤ ਦੀ ਤਰ੍ਹਾਂ ਕ੍ਰਮਵਾਰ ਗਾਇਨ ਕਰਨ ਦੀ ਬਜਾਏ ਅੰਤਰਿਆਂ ਸਹਿਤ ਗਾਇਨ ਕਰਨ ਦੀ ਪਰੰਪਰਾ ਹੈ।

**ਰਹਾਉ :** 'ਰਹਾਉ' ਦੀ ਤੁਕ ਵਿਚ ਸ਼ਬਦ ਰਚਨਾ ਦਾ ਕੇਂਦਰੀ ਭਾਵ ਮੌਜੂਦ ਹੁੰਦਾ

ਹੈ ਜਿਸਨੇ ਕੇਂਦਰਕਾਰੀ ਸੰਚਾਲਕ ਸ਼ਕਤੀ ਵਜੋਂ ਕਾਰਜਸ਼ੀਲ ਹੋਣਾ ਹੁੰਦਾ ਹੈ। 'ਰਹਾਉ' ਦੇ ਸ਼ਾਬਦਕ ਅਰਥ ਰਹਿਣ ਦੀ ਕਿਰਿਆ ਜਾਂ ਇਕ ਥਾਂ ਠਹਿਰ ਜਾਣ ਦਾ ਕੰਮ, ਵਿਸ਼ਰਾਮ ਅਥਵਾ ਸਥਿਤ ਹੀ ਹਨ। ਮੱਧਕਾਲ ਵਿਚ ਭਾਰਤੀ ਸੰਗੀਤ ਵਿਚ ਪ੍ਰਚੱਲਿਤ ਪ੍ਰਬੰਧ ਅਤੇ ਧਰੁਪਦ ਗਾਇਨ ਸ਼ੈਲੀ ਦਾ ਇਕ ਧਾਤੂ 'ਧਰੁਵ' ਹੈ, ਜਿਸਨੂੰ 'ਅਚਲ' ਜਾਂ 'ਚਿਰਸਥਾਈ' ਕਿਹਾ ਗਿਆ ਹੈ। ਬਾਣੀ ਦੇ ਸੰਦਰਭ ਵਿਚ 'ਰਹਾਉ' ਤੋਂ ਭਾਵ ਟੇਕ ਜਾਂ ਸਥਾਈ ਤੋਂ ਹੈ।

**ਘਰੁ :** ਗੁਰਬਾਣੀ ਰਾਗ ਤੋਂ ਬਾਅਦ ਅਗਲਾ ਮਹੱਤਵਪੂਰਨ ਸੰਕੇਤ ਘਰ ਦਾ ਹੈ। ਘਰੁ ਸ਼ਬਦ ਗੁਰਬਾਣੀ ਦੇ ਸਿਰਲੇਖ ਵਿੱਚ ਜਾਂ ਸਿਰਲੇਖ ਹੇਠ ਲਿਖਿਆ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਘਰੁ' ਦੀ ਗਿਣਤੀ ਤੇ ਘਰੁ ਦੇ ਸੰਬੰਧ ਵਿਚ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ। ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਘਰੁ ਸਬੰਧੀ ਲਿਖਦੇ ਹਨ ਕਿ ਘਰੁ ਦੇ ਦੋ ਅਰਥ ਹਨ— ਇਕ ਤਾਲ, ਦੂਜਾ ਸਵਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਇਨ ਦੇ ਪ੍ਰਕਾਰ ਹਨ। ਭਾਈ ਵੀਰ ਸਿੰਘ ਜੀ ਅਨੁਸਾਰ ਸਾਜ਼ਾਂ ਵਿਚ ਤਿੰਨ ਗ੍ਰਾਮ ਹੁੰਦੇ ਹਨ, ਗ੍ਰਾਮ ਘਰੁ ਤੋਂ ਬਣਦਾ ਹੈ, ਸੋ ਤਿੰਨ ਗ੍ਰਾਮ ਦੀਆਂ ਸੁਰਾਂ ਦੇ ਟਿਕਾਣੇ ਤੋਂ ਘਰੁ ਹਨ। ਘਰ ਤੋਂ ਭਾਵ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ ਸੁਰ ਦੀ ਸੰਖਯਾ ਦਾ ਸੰਕੇਤ ਹੈ। ਬਹੁਮਤ ਵਿਦਵਾਨਾਂ ਨੇ ਘਰੁ ਨੂੰ ਤਾਲ ਵਜੋਂ ਸਵੀਕਾਰਿਆ ਹੈ। ਗੁਰੂ ਗ੍ਰੰਥ ਸਾਹਿਬ ਅੰਦਰ ੧੭ ਘਰੁ ਤੱਕ ਹਜ਼ੂਰ ਨੇ ਬਾਣੀ ਉਚਾਰੀ ਹੈ, ਪਰ ਵਰਤਮਾਨ ਸਮੇਂ ਦੇ ਰਾਗੀ ਸਿੰਘਾਂ ਦਾ ਇਹ ਭੀ ਵਿਚਾਰ ਹੈ ਕਿ ਜਿੰਨੇ ਤਾਲ ਵਿਚੋਂ ਸ਼ਬਦ ਗਾਇਣ ਕਰੀਦਾ ਹੈ, ਉਹ ਉਨੇ ਘਰੁ ਸਦਾਂਦਾ ਹੈ। ਜਿਸ ਤਰ੍ਹਾਂ ਤਿੰਨ ਤਾਲ ਗਾਇਆ ਤਾਂ ਤੀਸਰੇ ਘਰੁ ਵਿਚ ਗਾਇਆ ਕਹਿ ਸਕਦੇ ਹਾਂ।

☆☆☆



# ਕੀਰਤਨ ਦੀ ਸ਼ੁਰੂਆਤ

ਗੁਰਬਾਣੀ ਦੇ ਕੀਰਤਨ ਦੀ ਪ੍ਰਾਰੰਭਤਾ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ। ਗੁਰੂ ਕਾ ਪਹਿਲਾ ਕੀਰਤਨੀਆ ਭਾਈ ਮਰਦਾਨਾ ਜੀ ਸੀ। ਭਾਈ ਮਰਦਾਨੇ ਦੇ ਪ੍ਰਥਾਇ ਗੁਰੂ ਨਾਨਕ ਦੇਵ ਜੀ ਨੇ ਬਾਣੀ ਉਚਾਰਨ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ (ਅੰਗ ੫੫੩) ਉਪਰ ਅੰਕਿਤ ਹੈ। ਭਾਈ ਮਰਦਾਨਾ ਜੀ ਆਪਣੀ ਜ਼ਿੰਦਗੀ ਦੇ ਅੰਤਲੇ ਪਲਾਂ ਤੱਕ ਰਬਾਬ ਰਾਹੀਂ ਕੀਰਤਨ ਕਰਕੇ ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕਰਦੇ ਰਹੇ। ਚਾਰੇ ਉਦਾਸੀਆਂ ਸਮੇਂ ਕਠਨ ਤੋਂ ਕਠਨ ਸਮੇਂ ਹਜ਼ੂਰ ਦੀ ਸ਼ਰਣ ਵਿਚ ਹੀ ਰਹੇ ਹਨ। ਭਾਈ ਮਰਦਾਨੇ ਦੇ ਸਰੀਰ ਛੱਡਣ ਮਗਰੋਂ ਇਸ ਦਾ ਸਪੁੱਤਰ ਭਾਈ ਰਜਾਦਾ ਜੀ ਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦਾ ਰਿਹਾ ਹੈ।

ਭਾਈ ਮਰਦਾਨੇ ਜੀ ਦਾ ਜਨਮ ਭਾਈ ਬਾਦਰੇ ਦੇ ਘਰ ਮਾਤਾ ਲੱਖੋ ਦੇ ਉਦਰ ਤੋਂ ੧੪੫੯ ਈ: ਵਿਚ ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ ਤਲਵੰਡੀ, ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਹੋਇਆ। ਜਾਤਿ ਦਾ ਮਰਾਸੀ ਹੋਣ ਕਰਕੇ ਉਹ ਗਾਇਨ ਅਤੇ ਵਾਦਨ ਕਲਾ ਵਿਚ ਪ੍ਰਵੀਨ ਸੀ ਅਤੇ ਗੁਰੂ ਨਾਨਕ ਦੇਵ ਜੀ ਨਾਲ ਬਚਪਨ ਤੋਂ ਹੀ ਉਸਦਾ ਸਨੇਹ ਸੀ। ਵੇਈਂ ਪ੍ਰਵੇਸ਼ ਮਗਰੋਂ ਦੈਵੀ ਕਾਰਜ ਦੀ ਪੂਰਨਤਾ ਲਈ ਗੁਰੂ ਸਾਹਿਬ ਜਦੋਂ ਪ੍ਰਚਾਰ-ਦੌਰਿਆਂ ਲਈ ਤਿਆਰ ਹੋਏ ਤਾਂ ਉਹਨਾਂ ਨੇ ਭਾਈ ਮਰਦਾਨੇ ਨੂੰ ਵਿਸ਼ੇਸ਼ ਤੌਰ ਤੇ ਆਮੰਤ੍ਰਿਤ ਕਰਕੇ ਤਲਵੰਡੀ ਤੋਂ ਸਦਿਆ। ਗੁਰੂ ਜੀ ਨਾਲ ਪਹਿਲਾ ਮੇਲ ਸੰਨ ੧੪੮੦ ਵਿੱਚ ਹੋਇਆ। ਇਹ ਮੇਲ ਸਰੀਰਕ ਤੌਰ ਤੇ ਮਰਦਾਨਾ ਜੀ ਦੇ ਅੰਤਮ ਸਮੇਂ ਸੰਨ ੧੫੩੪ ਤੱਕ ਬਣਿਆ ਰਿਹਾ। ਮਰਦਾਨਾ ਜੀ ੫੪ ਸਾਲ ਗੁਰੂ ਜੀ ਨਾਲ ਰਹੇ। ਤਲਵੰਡੀ ਵਿੱਚ, ਸੁਲਤਾਨਪੁਰ, ਉਦਾਸੀਆਂ ਸਮੇਂ ਇਨ੍ਹਾਂ ਸਾਰੇ ਸਮਿਆਂ ਵਿੱਚ ਗੁਰੂ ਜੀ ਨਾਲ ਰਹੇ ਸਨ। ਪ੍ਰੋ. ਸਾਹਿਬ ਸਿੰਘ ਜੀ ਨੇ ਪੱਕਾ ਮੇਲ ਸੰਮਤ ੧੫੪੪, ਸੰਨ ੧੪੮੭ ਦਿੱਤਾ ਹੈ ਅਤੇ ੪੭ ਸਾਲ ਗੁਰੂ ਜੀ ਨਾਲ ਰਿਹਾ ਦਸਿਆ ਹੈ। ਸਲੋਕ ਮਹਲਾ ੧, ਉਚਾਰਨ ਕਰਕੇ ਇਹ ਸਤਿਕਾਰ ਗੁਰਬਾਣੀ ਵਿਚ ਨਾਮ ਦਰਜ ਕਰਕੇ ਹਜ਼ੂਰ ਨੇ ਬਖ਼ਸ਼ਿਆ।

## ਰਬਾਬ ਦਾ ਪ੍ਰਸੰਗ—

ਕ੍ਰਿਪਾਲੂ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਤੋਂ ਭਾਈ ਮਰਦਾਨੇ ਨੂੰ ਭੇਜ ਕੇ ਭਾਈ ਫਿਰੰਦੇ ਦੇ ਪਾਸੋਂ ਰਬਾਬ ਮੰਗਵਾਇਆ ਸੀ।

*ਨਾਮ ਫਿਰੰਦਾ ਹਮਰਾ ਜਾਨਹੁ ਪਠਵਯੋ ਤੂੰ ਮੁਝ ਪਾਸਾ।*
*ਲੇ ਰਬਾਬ ਜਾਵਹੁ ਅਬ ਤਹਿ ਕੌ ਜਹਿ ਹੈ ਮਯਾ ਅਵਾਸਾ।*
*ਭਵ ਸਾਗਰ ਤੇ ਨਰ ਬਹੁ ਤਾਰਣ ਧਾਰਯੋ ਸੁਤੈ ਸਰੂਪਾ।*
*ਅਸ ਬਿਧਿ ਬਦਨਹਿ ਬਦ ਕਰ ਆਨਯੋ ਸੁਭਗ ਰਬਾਬ ਅਨੂਪਾ॥ ੨੯॥*

(ਨਾਨਕ ਪ੍ਰਕਾਸ਼, ਧਿਆ ੩੫)

ਜਿਸ ਵੇਲੇ ਭਾਈ ਫਿਰੰਦੇ ਪਾਸੋਂ ਰਬਾਬ ਲਿਆ ਕੇ ਭਾਈ ਮਰਦਾਨੇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਸੁਲਤਾਨਪੁਰ ਲਿਆ ਕੇ ਰੱਖਿਆ ਤਾਂ ਕ੍ਰਿਪਾਲੂ ਸਤਿਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਦਾ ਹੁਕਮ ਕੀਤਾ। ਭਾਈ ਮਰਦਾਨੇ ਨੇ ਪਹਿਲੀ ਵਾਰ ਸੁਲਤਾਨਪੁਰ ਗੁਰੂ ਨਾਨਕ ਦੇਵ ਜੀ ਪਾਸ ਰਬਾਬ ਵਜਾਇਆ। ਉਸ ਵੇਲੇ ਅਵਾਜ਼ ਆਈ ਸੀ ਜਿਸ ਦਾ ਜ਼ਿਕਰ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ :

*ਭਈ ਅਵਾਜ ਤੁਹੀਂ ਨਿਰੰਕਾਰਾ, ਨਿਰੰਕਾਰ ਕਰਤਾਰਾ,*
*ਤਿਹ ਪੀਛੇ ਸ੍ਰੀ ਨਾਨਕ ਬਿਨਤੀ ਹੋਵਹਿ ਤਾਰ ਮਝਾਰਾ॥*

(ਸ੍ਰੀ ਨਾਨਕ ਪ੍ਰਕਾਸ਼)

*ਜਿਸ ਅਵਾਜ਼ ਨੂੰ ਸੁਣ ਕੇ ਪਸ਼ੂ ਪੰਛੀ ਮੋਹ ਮਨ ਉਦਿਆਨਾ।*
*ਤਰਵਰ ਤੇ ਰਸ ਨਿਚਰੁਨ ਲਾਗਯੋ ਵਿਸਰਾ ਸਭਨ ਅਪਾਨਾ।*

ਸਾਰੀਆਂ ਵੱਡੀਆਂ ਉਦਾਸੀਆਂ ਵਿਚ ਮਰਦਾਨਾ ਗੁਰੂ ਸਾਹਿਬ ਦੇ ਨਾਲ ਰਿਹਾ। ਚੌਥੀ ਉਦਾਸੀ ਤੋਂ ਵਾਪਸ ਪਰਤਦਿਆਂ ਮਰਦਾਨੇ ਦਾ ਦੇਹਾਂਤ ੧੫੩੪ ਈ: (੧੩ ਮੱਘਰ ਸੰਮਤ ੧੫੯੧) ਨੂੰ ਅਫ਼ਗਾਨਿਸਤਾਨ ਵਿਚ ਕੁੱਰਮ ਦਰਿਆ ਦੇ ਕਿਨਾਰੇ ਕੁੱਰਮ ਨਗਰ ਵਿਚ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਦਾ ਅੰਤਿਮ ਸੰਸਕਾਰ ਆਪਣੇ ਹੱਥੀਂ ਕੀਤਾ। ਭਾਈ ਮਰਦਾਨੇ ਨੂੰ ਰਬਾਬੀ ਦੀ ਉਪਾਧੀ ਦਿੱਤੀ ਜਾਂਦੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਭਾਈ ਰਜਾਦਾ ਕੀਰਤਨ ਕਰਦਾ ਰਿਹਾ। ਇਸ ਉਪਰੰਤ ਭਾਈ ਮਰਦਾਨਾ ਜੀ ਦੇ ਪੋਤਰੇ ਸਜਾਦੇ ਦੇ ਪੁੱਤਰ ਭਾਈ ਬਾਦੂ ਜੀ ਤੇ ਭਾਈ ਸਾਦੂ ਜੀ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਾ ਕੇ ਗੁਰੂ ਅੰਗਦ ਦੇਵ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ ਰਹੇ ਹਨ। (ਤਵਾਰੀਖ਼ ਗੁਰੂ ਖ਼ਾਲਸਾ ਪੰਨਾ ੩੧੮) ਭਾਈ ਬਾਦੂ ਜੀ ਤੇ ਭਾਈ ਸਾਦੂ ਜੀ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਅੰਦਰ ਭੀ ਕੀਰਤਨ ਕਰਦੇ ਰਹੇ ਹਨ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਭਾਈ ਪਾਂਧਾ ਤੇ ਭਾਈ ਬਾਲਾ ਜੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਅੰਦਰ ਦੋਵੇਂ ਕੀਰਤਨ ਕਰਦੇ ਰਹੇ ਹਨ।



*"ਪਾਂਧਾ ਬੂਲਾ ਜਾਣੀਐ, ਗੁਰਬਾਣੀ ਗਾਇਣੁ ਲੇਖਾਰੀ॥*
*ਡਲੇ ਵਾਸੀ ਸੰਗਤ ਭਾਰੀ॥ ੧੬॥*

(ਵਾਰ ੧੧, ਪਉੜੀ ੧੬ਵੀਂ)

ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ਅਤੇ ਸੁਨਹਿਰੀ ਇਤਿਹਾਸ ਅਨੁਸਾਰ ਭਾਈ ਬਾਦੂ ਤੇ ਸਾਦੂ ਜੀ ਦੇ ਸਪੁੱਤਰ ਰਾਏ ਬਲਵੰਡ ਤੇ ਭਾਈ ਸੱਤਾ ਜੀ ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਹਜ਼ੂਰੀ ਅੰਦਰ ਕੀਰਤਨ ਕਰਦੇ ਰਹੇ ਹਨ। ਇਹ ਦੋਵੇਂ ਸੱਤਾ ਤੇ ਰਾਏ ਬਲਵੰਡ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਅੰਦਰ ਵੀ ਕੀਰਤਨ ਕਰਦੇ ਰਹੇ ਹਨ। ਇੰਨ੍ਹਾਂ ਬਾਰੇ ਵਿਸਥਾਰ ਪਹਿਲਾਂ ਕੀਤਾ ਗਿਆ ਹੈ। ਜਿਥੇ ਤਿੰਨ ਬਾਣੀਕਾਰ ਗੁਰਸਿੱਖਾਂ ਦਾ ਜ਼ਿਕਰ ਕੀਤਾ ਹੈ ਉਸ ਪ੍ਰਸੰਗ ਅੰਦਰ ਪੜ੍ਹਨਾ ਕਰੋ ਜੀ। ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਅੰਦਰ ਇਨ੍ਹਾਂ ਨੂੰ ਦੋਵੇਂ ਭਰਾ ਲਿਖਿਆ ਹੈ–

*"ਹੁਤੋ ਡੂਮ ਬਲਵੰਡ ਮਹਾਨਾ। ਸੱਤਾ ਤਿਸ ਕੇ ਅਨੁਜ ਸੁਜਾਨਾ।*

(ਰਾਸ ੩ ਅੰਸੂ ੪੩)

ਪਰ ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਭਾਈ ਸੱਤਾ ਜੀ ਨੂੰ ਬਲਵੰਡ ਦਾ ਪੁੱਤਰ ਲਿਖਿਆ ਹੈ–

*"ਬਲਵੰਡ ਪੁੱਤਰ ਸੱਤਾ ਤਹਿ ਆਇ।*
*ਆਨ ਹਜ਼ੂਰ ਰਬਾਬ ਵਜਾਇ।*

ਗੁਰੂ ਹਰਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਭਾਈ ਬਾਬਕ ਜੀ ਕੀਰਤਨ ਕਰਦੇ ਰਹੇ ਹਨ।

ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਅੰਦਰ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨ ਵਾਲੇ ਕੀਰਤਨੀਏ ਦਾ ਵੀ ਜ਼ਿਕਰ ਕੀਤਾ ਹੈ। ਭਾਈ ਜਸ ਦਰਿਆ ਜੀ, ਭਾਈ ਚਤਰ ਜੀ, ਭਾਈ ਨੱਥੂ ਜੀ, ਭਾਈ ਸੇਵਾ ਜੀ, ਭਾਈ ਰੱਤਾ ਜੀ, ਭਾਈ ਪੰਜਾਬ ਜੀ। ਗੁਰੂ ਹਰਿਰਾਇ ਜੀ ਦੇ ਕੀਰਤਨੀਏ ਦੱਸੇ ਇਹ ੬ ਰਬਾਬੀ ਹਨ। (ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਪੰਨਾ ੬੨੫) ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਕੀਰਤਨੀਏ ਭਾਈ ਨੱਥੂ ਤੇ ਭਾਈ ਸੁਖਾਨੰਦ ਦੱਸੇ ਹਨ। ਭਾਈ ਸੰਗਤੀਆ, ਸੁਖਾਨੰਦ, ਭਾਈ ਨੱਥੂ ਜੀ ਇਹ ਤਿੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਿਆ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਜੀ ਦੀ ਹਜ਼ੂਰੀ ਅੰਦਰ ਭਾਈ ਸੱਦੂ ਤੇ ਭਾਈ ਮੱਦੂ ਕੀਰਤਨ ਕਰਿਆ ਕਰਦੇ ਸਨ।

# ਦਸ ਗੁਰੂ ਸਾਹਿਬਾਨਾਂ ਦੇ ਕੀਰਤਨੀਆਂ ਦੀ ਪ੍ਰਣਾਲੀ

| ਗੁਰੂ ਸਾਹਿਬਾਨਾਂ ਦੇ ਨਾਮ | ਗੁਰੂ ਕੇ ਕੀਰਤਨੀਆਂ ਦੇ ਨਾਮ |
|---|---|
| ੧. ਸ੍ਰੀ ਗੁਰੂ ਨਾਨਕ ਦੇਵ ਜੀ | ੧. ਭਾਈ ਮਰਦਾਨਾ ਜੀ |
| | ੨. ਭਾਈ ਰਜਾਦਾ ਜੀ |
| ੨. ਸ੍ਰੀ ਗੁਰੂ ਅੰਗਦ ਦੇਵ ਜੀ | ੧. ਭਾਈ ਬਾਦੂ ਜੀ |
| | ੨. ਭਾਈ ਸਾਦੂ ਜੀ |
| | ੩. ਭਾਈ ਰਜਾਦਾ ਜੀ |
| ੩. ਸ੍ਰੀ ਗੁਰੂ ਅਮਰਦਾਸ ਜੀ | ੧. ਭਾਈ ਪਾਂਧਾ ਜੀ |
| | ੨. ਭਾਈ ਬੂਲਾ ਜੀ |
| | ੩. ਭਾਈ ਬਾਦੂ ਜੀ |
| | ੪. ਭਾਈ ਸਾਦੂ ਜੀ |
| ੪. ਸ੍ਰੀ ਗੁਰੂ ਰਾਮਦਾਸ ਜੀ | ੧. ਰਾਏ ਬਲਵੰਡ ਜੀ |
| | ੨. ਭਾਈ ਸੱਤਾ ਜੀ |
| ੫. ਸ੍ਰੀ ਗੁਰੂ ਅਰਜਨ ਦੇਵ ਜੀ | ੧. ਰਾਏ ਬਲਵੰਡ ਜੀ |
| | ੨. ਭਾਈ ਸੱਤਾ ਜੀ |
| ੬. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੧.ਭਾਈ ਬਾਬਕ ਜੀ |
| | ੨. ਭਾਈ ਜਸ ਦਰਿਆ ਜੀ |
| | ੩. ਭਾਈ ਚਤਰਾ ਜੀ |
| | ੪. ਭਾਈ ਨੱਥੂ ਜੀ |
| ੭. ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ੧. ਭਾਈ ਸੇਵਾ ਜੀ |
| | ੨. ਭਾਈ ਰੱਤਾ ਜੀ |
| | ੩. ਭਾਈ ਪੰਜਾਬ ਜੀ |
| | ੪. ਭਾਈ ਸਨਮੁਖ ਜੀ |
| ੮. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ੧. ਭਾਈ ਨੱਥੂ ਜੀ |
| | ੨. ਭਾਈ ਸੁਖਾਨੰਦ ਜੀ |
| | ੩. ਭਾਈ ਸੰਗਤੀਆ ਜੀ |
| ੯. ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ | ੧. ਭਾਈ ਸੁਖਾਨੰਦ ਜੀ |
| | ੨. ਭਾਈ ਨੱਥੂ ਜੀ |
| ੧੦. ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੧. ਭਾਈ ਸੱਦੂ ਜੀ |
| | ੨. ਭਾਈ ਮੱਦੂ ਜੀ |



# ਵਾਰ

ਵਾਰ ਦਾ ਅਰਥ ਸੰਪ੍ਰਦਾਈ ਵਿਦਵਾਨ ਪਉੜੀ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੨੨ ਵਾਰਾਂ ਅੰਕਿਤ ਹਨ। ਵਾਰਾਂ ਦੇ ਅਰੰਭ ਵਿਚ ਜਿਸ ਤਰ੍ਹਾਂ ਪਹਿਲੀ ਵਾਰ ਸ੍ਰੀ ਰਾਗੁ ਦੀ ਹੈ।

ੴ ਸਤਿਗੁਰ ਪ੍ਰਸਾਦਿ ॥
ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥

ਸਲੋਕ ਮ: ੩ ॥ ਅਰੰਭ ਵਿੱਚ ਸਿਰੀ ਰਾਗ ਕੀ ਵਾਰ ਸ਼ਬਦ ਜੋ ਆਇਆ ਹੈ ਨਾਲ ਹੀ ਮਹਲਾ ੪ ਹੈ, ਇਸ ਦਾ ਭਾਵ ਹੈ ਚੌਥੇ ਪਾਤਸ਼ਾਹ ਜੀ ਦੀਆਂ ਪਉੜੀਆਂ ਇਸ ਵਿਚ ਹਨ। ਸਲੋਕ ਮ: ੩ ਤੋਂ ਭਾਵ ਇਹ ਸਲੋਕ ਤੀਜੇ ਗੁਰੂ ਜੀ ਦਾ ਹੈ। ਆਉ ਅੱਗੇ ਵਿਚਾਰ ਕਰੀਏ।

ਵਾਰ : ਵਾਰ ਪੰਜਾਬ ਦੇ ਲੋਕ-ਸੰਗੀਤ ਦਾ ਇਕ ਅਟੁੱਟ ਅੰਗ ਹੈ, ਜਿਸ ਵਿਚ ਬਹਾਦਰ ਯੋਧਿਆਂ ਦੀ ਲੜਾਈ, ਸੂਰਬੀਰਤਾ ਨੂੰ ਸੰਗੀਤਮਈ ਪ੍ਰਸਤੁੱਤੀ ਦੁਆਰਾ ਪੇਸ਼ ਕੀਤਾ ਗਿਆ ਹੈ। ਇਸਦੇ ਗਾਇਕਾਂ ਨੂੰ 'ਢਾਢੀ' ਕਿਹਾ ਜਾਂਦਾ ਹੈ, ਜਿਹੜੇ ਵਾਰਾਂ ਨੂੰ ਸੰਬੰਧਿਤ ਇਲਾਕਾਈ ਧੁਨਾਂ ਅਨੁਸਾਰ ਗਾਇਨ ਕਰਦੇ ਹਨ। ਵਾਰ ਬੀਰ ਰਸ ਨਾਲ ਭਰਪੂਰ ਹੋਣ ਕਾਰਣ ਇਸਦਾ ਗਾਇਨ ਬੁਲੰਦ ਅਵਾਜ਼ ਵਿਚ ਵਧੇਰੇ ਤੀਜੇ ਸਪਤਕ ਵਿਚ ਕੀਤਾ ਜਾਂਦਾ ਹੈ। ਵਾਰਾਂ ਦੇ ਗਾਇਨ ਲਈ ਸਾਰੰਗੀ ਅਤੇ ਢੱਡ ਦਾ ਪ੍ਰਯੋਗ ਕੀਤਾ ਜਾਂਦਾ ਹੈ। ਢੱਡ ਉਪਰ ਚਾਰ ਮਾਤਰਾ ਦੇ ਬੋਲ ਗੇ, ਤਿਟ, ਤਾ, ਗੇਤਾ ਵਜਾਏ ਜਾਂਦੇ ਹਨ।

ਗੁਰਬਾਣੀ ਅੰਤਰਗਤ ਵਾਰਾਂ ਵਿਚ ਅਧਿਆਤਮਕ ਮਾਰਗ 'ਤੇ ਚੱਲਣ ਵੇਲੇ ਉਤਪੰਨ ਦੁਨਿਆਵੀ ਮੋਹ ਮਾਇਆ, ਵਿਸ਼ੇ ਵਿਕਾਰਾਂ ਨਾਲ ਯੁੱਧ ਦਾ ਵਰਣਨ ਹੈ। ਇਨ੍ਹਾਂ ਵਾਰਾਂ ਵਿਚ ਸਮਾਜਿਕ ਸਦਾਚਾਰਕ ਕੀਮਤਾਂ ਦੁਆਰਾ ਅਧਿਆਤਮਕ ਅਨੁਭਵ ਦਾ ਬੋਧ ਕਰਵਾਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਵਾਰਾਂ ਨੂੰ ਗੁਰੂ ਸਾਹਿਬਾਨ ਦੇ ਸਮੇਂ ਪ੍ਰਚਲਿਤ ਨਿਸ਼ਚਿਤ ਧੁਨਾਂ 'ਤੇ ਗਾਇਨ ਕਰਨ ਦੇ ਸੰਕੇਤ ਹਨ। ਜਿਵੇਂ (ਅੰਗ ੧੩੭) 'ਤੇ :-

ਵਾਰ ਮਾਝ ਕੀ ਤਥਾ ਸਲੋਕ ਮਹਲਾ ੧

***ਮਲਕ ਮਰੀਦ ਤੁਕਾ ਜਦਹੜਾ ਸੋਹੀਆ ਕੀ ਧੁਨੀ ਗਾਵਣੀ॥***

ਉਕਤ ਸਿਰਲੇਖਾਂ ਵਾਂਗੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨੨ ਵਾਰਾਂ ਵਿਚੋਂ ੯ ਵਾਰਾਂ ਨੂੰ ਗਾਇਨ ਹਿਤ ਪਰੰਪਰਾਗਤ ਧੁਨੀਆਂ ਨਾਲ ਨਿਰਦੇਸ਼ਤ ਕੀਤਾ ਗਿਆ ਹੈ। ਇਨ੍ਹਾਂ ਵਾਰਾਂ ਤੇ ਗਾਇਨ ਦੇ ਸਬੰਧੀ ਧੁਨਾਂ ਦੇ ਸੰਕੇਤ ਤੋਂ ਵਾਰ ਦੀ ਪ੍ਰਾਚੀਨਤਾ ਤੇ ਲੋਕ ਪ੍ਰਿਯਤਾ ਬਾਰੇ ਪਤਾ ਲੱਗਦਾ ਹੈ। ਵਾਰਾਂ ਉਪਰ ਲੋਕ-ਧੁਨਾਂ ਦੇ ਨਾਲ ਰਾਗ, ਘਰੁ ਆਦਿ ਸੰਕੇਤ ਸਿਰਲੇਖ ਰੂਪ ਵਿਚ ਵਿਦਮਾਨ ਹਨ। ਲੋਕ-ਸੰਗੀਤ ਦੇ ਸੁਮੇਲ ਨਾਲ ਇਨ੍ਹਾਂ ਵਾਰਾਂ ਦਾ ਗਾਇਨ ਕਰਨਾ ਕੋਈ ਸਹਿਜ ਕਾਰਜ ਨਹੀਂ। ੨੨ ਵਾਰਾਂ ਅੰਦਰ ਆਈਆਂ ੯ ਧੁਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਨ ਬਾਰੇ, ਨਵੀਨ ਅਤੇ ਪ੍ਰਾਚੀਨ ਸੰਪ੍ਰਦਾਈ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ। ਜਿਸ ਤਰ੍ਹਾਂ ਪਹਿਲਾਂ ਦਸਿਆ ਗਿਆ ਹੈ ਕਿ ਭੱਟਾਂ ਦੀ ਗਿਣਤੀ ਤੇ ਬਾਣੀਕਾਰ ਗੁਰਸਿੱਖਾਂ ਦੀ ਗਿਣਤੀ ਸਬੰਧੀ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ, ਇਸੇ ਤਰ੍ਹਾਂ ੯ ਧੁਨੀਆਂ ਦਰਜ ਕਰਨ ਸਬੰਧੀ ਵੀ ਵੱਖ ਵੱਖ ਵਿਚਾਰ ਹਨ। ਸੰਪ੍ਰਦਾਈ ਵਿਦਵਾਨਾਂ ਦਾ ਕਥਨ ਹੈ ਕਿ ੯ ਧੁਨਾਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਅੰਦਰ ਚੜ੍ਹਾਈਆਂ ਹਨ। ਪਰ ਨਵੀਨ ਖੋਜਕਾਰ ਕਹਿੰਦੇ ਹਨ ਕਿ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਭਾਈ ਗੁਰਦਾਸ ਜੀ ਪਾਸੋਂ ਲਿਖਵਾਈਆਂ ਸਨ। ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਦੇ (ਪੰਨਾ ੩੫੫) 'ਤੇ ਧੁਨੀ ਪਦ ਦੀ ਵਿਆਖਿਆ ਥੱਲੇ ੯ ਧੁਨੀਆਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਨੂੰ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚੜ੍ਹਾਈਆਂ ਦੱਸਿਆ ਹੈ। ਸੰਪ੍ਰਦਾਈ ਟੀਕਿਆਂ ਅੰਦਰ ਮਾਝ ਰਾਗੁ ਦੀ ਵਾਰ ਦੇ ਅਰੰਭ ਵਿਚ ਵਿਸਥਾਰ ਸਹਿਤ ੯ ਧੁਨੀਆਂ ਬਾਰੇ ਦਿੱਤਾ ਗਿਆ ਹੈ। ਮੀਰੀ ਪੀਰੀ ਦੇ ਮਾਲਕ ਧੰਨ ਕ੍ਰਿਪਾਲੂ ਸਤਿਗੁਰੂ ਸਾਹਿਬ ਜੀ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਸੰਗੀਤ ਵਿਚ ਢਾਡੀ ਪ੍ਰੰਪਰਾ ਨੂੰ ਉਤਸ਼ਾਹਿਤ ਕੀਤਾ। ਨੱਥਾ ਤੇ ਅਬਦੁਲ ਆਪ ਦੇ ਪ੍ਰਸਿੱਧ ਦਰਬਾਰੀ ਢਾਡੀ ਸਨ ਜਿਨ੍ਹਾਂ ਨੇ ਜੋਸ਼ੀਲੇ ਵਾਰ ਗਾਇਨ ਦੁਆਰਾ ਲੋਕ-ਮਨਾਂ ਨੂੰ ਲੋਕ-ਮੰਚ ਨਾਲ ਜੋੜਿਆ। ਢਾਡੀ ਪਰੰਪਰਾ ਵਰਤਮਾਨ ਸਮੇਂ ਤੱਕ ਸਿੱਖ ਸੰਗੀਤ ਦੀ ਇਕ ਨਿਵੇਕਲੀ ਗਾਇਨ ਪ੍ਰਣਾਲੀ ਵਜੋਂ ਪ੍ਰਚਾਰ ਅਧੀਨ ਹੈ।

☆☆☆



# ਬਾਣੀਕਾਰਾਂ ਦੀ ਗਿਣਤੀ ਬਾਰੇ ਵੱਖ-ਵੱਖ ਵਿਚਾਰ

ਬਾਣੀਕਾਰਾਂ ਦੀ ਗਿਣਤੀ ਬਾਰੇ ਵਿਦਵਾਨਾਂ ਦੀ ਵੱਖ ਵੱਖ ਵਿਚਾਰ ਹੈ। ਨਵੀਨ ਖੋਜਕਾਰ ਵਿਦਵਾਨ ੩੯ ਮਹਾਂਪੁਰਸ਼ਾਂ ਦੀ ਬਾਣੀ ਕਹਿੰਦੇ ਹਨ। ਇਹ ਗਿਣਤੀ ੬ ਗੁਰੂ ਸਾਹਿਬਾਨ ਤੇ ੧੫ ਭਗਤ, ੧੧ ਭੱਟ, ੪ ਗੁਰਸਿਖ ਮੰਨਕੇ ਕਰਦੇ ਹਨ। ਕਈ ਨਵੀਨ ਵਿਦਵਾਨ ਤਿੰਨ ਗੁਰਸਿਖਾਂ ਦੀ ਬਾਣੀ ਮੰਨਕੇ ਬਾਕੀ ਉਪਰਲੀ ਗਿਣਤੀ ਨਾਲ ਸਹਿਮਤ ਹਨ। ਇਸ ਹਿਸਾਬ ਅਨੁਸਾਰ ੩੫ ਸਤ ਪੁਰਸ਼ਾਂ ਦੀ ਬਾਣੀ ਬਣਦੀ ਹੈ। ਪਿਛੇ ਨਿਰਣਾ ੧੧ ਤੇ ੧੭ ਭੱਟਾਂ ਬਾਰੇ ਅਤੇ ਤਿੰਨ ਤੇ ਚਾਰ ਗੁਰਸਿੱਖਾਂ ਦੀ ਬਾਣੀ ਬਾਰੇ ਕੀਤਾ ਗਿਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ੫੧ ਸਤਪੁਰਸ਼ਾਂ ਦੀ ਬਾਣੀ ਲਿਖ ਦਿੱਤਾ ਹੈ। ਇਹ ਵਿਚਾਰ ਵਿਦਵਾਨਾਂ ਦੀ ਅੱਗੇ ਇਸ ਪ੍ਰਕਾਰ ਹੈ-

## ਮਾਸਟਰ ਮਹਿਤਾਬ ਸਿੰਘ ਜੀ ਅਨੁਸਾਰ ਭੱਟਾਂ ਦੀ ਗਿਣਤੀ—

ਭੱਟ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਗਿਣਤੀ ਵਿਚ ੧੭ ਹਨ- ੧. ਕਲਜ, ੨. ਕਲ੍ਹਸਹਾਰ, ੩. ਟਲਜ ੪. ਜਾਲਪ ੫. ਜਲਜ ੬. ਕੀਰਤ, ੭ ਸਲਜ ੮. ਭਲਜ ੯. ਨਲਜ ੧੦. ਭਿਖਾ ੧੧. ਜਲ ੧੨. ਦਾਸ, ੧੩. ਗਯੰਦ, ੧੪. ਸੇਵਕ, ੧੫. ਮਥੁਰਾ, ੧੬. ਬਲਜ, ੧੭. ਹਰਬੰਸ। ਇਹਨਾਂ ਵਿਚੋਂ ਜਾਲਪ, ਜਲਜ ਤੇ ਜਲ (ਜਲਨ) ਇਕੋ ਭੱਟ ਦੇ ਤਿੰਨ ਨਾਮ ਹਨ, ਇਸੇ ਤਰ੍ਹਾਂ ਕਲ੍ਹਸਹਾਰ ਅਤੇ ਕਲਜ ਭੀ ਇਕੋ ਦਾ ਹੀ ਨਾਂ ਹੈ।

ਦਾਸ ਨੇ ਬੜੀ ਖੋਜ ਕੀਤੀ ਹੈ ਕਿ ਇਨ੍ਹਾਂ ਭੱਟਾਂ ਦੇ ਜੀਵਨ ਮਿਲਣ, ਪਰ ਹਾਲਾਂ ਸਫਲਤਾ ਨਹੀਂ ਹੋਈ। ਹਾਂ, ਜੋ ਕੁਝ ਪਤਾ ਲੱਗ ਸਕਿਆ ਹੈ, ਉਹ ਇਹ ਹੈ :

'ਜੀਵਨ ਚਰਿੱਤਰ ਸੰਤੋਖ' ਹਿੰਦੀ ਪੁਸਤਕ ਵਿਚੋਂ ਪਤਾ ਲੱਗਦਾ ਹੈ ਕਿ ਭੱਟ ਉਹਨਾਂ ਬ੍ਰਾਹਮਣਾਂ ਦੇ ਖ਼ਾਨਦਾਨ ਵਿਚੋਂ ਸਨ, ਜਿਨ੍ਹਾਂ ਨੂੰ ਬੰਗਾਲ ਦੇ ਰਾਜਾ ਅਦ੍ਰੀਸਰ ਨੇ ੧੦੭੨ ਈ: ਦੇ ਲਗਪਗ ਕਨੌਜ ਤੋਂ ਬੁਲਾ ਕੇ ਬੰਗਾਲ ਵਿਚ ਵਸਾਇਆ ਸੀ। ਇਹ ਸੰਸਕ੍ਰਿਤ ਦੇ ਚੰਗੇ ਕਵੀ ਮੰਨੇ ਗਏ ਹਨ। ਗੋਲਬ ਸੂਤਰ, ਮੁਕਤਾ ਵਿਚਾਰ ਭਾਸ਼ਯ ਆਦਕ ਇਨ੍ਹਾਂ ਦੇ ਪ੍ਰਸਿੱਧ ਗ੍ਰੰਥ ਹਨ।

੧੭ਵੀਂ ਸਦੀ ਵਿਚ ਗ੍ਰਾਮੀਣ ਕਵੀ ਜੀ—ਜਿਨ੍ਹਾਂ ਦੀ ਭਾਸ਼ਾ ਪੇਂਡੂ ਹਿੰਦੀ ਸੀ—ਇਸ ਖ਼ਾਨਦਾਨ ਦੇ ਇਕ ਉੱਘੇ ਕਵੀ ਮੰਨੇ ਜਾਂਦੇ ਸਨ। ਇਹਨਾਂ ਦੇ ਰਚੇ ਭਟਿਲ ਪੁਰਾਣ ਦੀ ਇਕ ਲਿਖਤੀ ਕਾਪੀ ਜੋ ਸੰਮਤ ੧੬੬੯ ਦੀ ਲਿਖੀ ਹੋਈ ਹੈ, ਵਿਦਿਆ ਪ੍ਰਚਾਰਨੀ ਜੈਨ ਸਭਾ ਜੈਪੁਰ ਦੇ ਪੁਸਤਕਾਲੇ ਵਿਚ ਹੈ, ਅਰ ਇਹਨਾਂ ਦੀ ਭਾਸ਼ਾ ਅਕਸਰ ਭੱਟਾਂ ਦੀ ਰਚੀ ਕਵਿਤਾ ਜਿਹੀ ਹੈ। ਪ੍ਰਤੀਤ ਹੁੰਦਾ ਹੈ ਕਿ ਇਹ ਭੱਟ ਇਸ ਖ਼ਾਨਦਾਨ ਨਾਲ ਸੰਬੰਧ ਰੱਖਣ ਵਾਲੇ ਸਨ। ਇਹ ਭੱਟ ਆਪਣੇ ਸਮੇਂ ਵਿਚ ਸੰਸਕ੍ਰਿਤ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ।

ਭਿਖਾ ਜੀ ਇਨ੍ਹਾਂ ਦੇ ਸ਼੍ਰੋਮਣੀ ਸਨ। ਇਹ ਇੰਨੇ ਵਿਦਵਾਨ ਸਨ ਕਿ ਸਾਰੇ ਇਨ੍ਹਾਂ ਨੂੰ ਬ੍ਰਹਮਾ ਦਾ ਅਵਤਾਰ ਕਹਿੰਦੇ ਸਨ। ਬਲਜ, ਹਰਬੰਸ ਤੇ ਮਥਰਾ ਜੀ ਸਾਮਵੇਦ ਦੇ ਚੰਗੇ ਪੰਡਤ ਮੰਨੇ ਜਾਂਦੇ ਸਨ, ਇਸ ਲਈ ਸਾਮਵੇਦ ਦਾ ਅਵਤਾਰ ਮਸ਼ਹੂਰ ਹੋ ਗਏ। ਇਸੇ ਤਰ੍ਹਾਂ ਬਾਕੀ ਦੇ ਭੱਟ ਹੇਠ-ਲਿਖੇ ਵੇਦਾਂ ਤੇ ਅਵਤਾਰਾਂ ਦੇ ਨਾਵਾਂ ਨਾਲ ਪ੍ਰਸਿੱਧ ਹੋਏ : ਕਲਜ, ਕਲ੍ਹਸਹਾਰ, ਜਲਨ ਅਤੇ ਨਲ—ਰਿਗਵੇਦ। ਟਲਜ, ਸਲਜ, ਜਲਜ ਅਤੇ ਭਲ—ਯਜੁਰ। ਕੀਰਤ, ਗੋਬਿੰਦ ਦਾਸ ਆਦਿ-ਅਥਰਬਣ। ਕਈਆਂ ਦਾ ਖ਼ਿਆਲ ਹੈ ਕਿ ਬਾਹਲਾ ਸਮਾਂ ਕਾਸ਼ੀ (ਬਨਾਰਸ) ਵਿਚ ਹੀ ਇਨ੍ਹਾਂ ਨੇ ਕੱਟਿਆ। ਇਹ ਸਾਰੇ ਸਤਸੰਗ ਦੇ ਖੋਜੀ ਸਨ। ਇੰਨੇ ਚੋਟੀ ਦੇ ਵਿਦਵਾਨ ਹੁੰਦਿਆਂ ਭੀ ਇਨ੍ਹਾਂ ਦੇ ਚਿੱਤ ਨੂੰ ਸ਼ਾਂਤੀ ਨਹੀਂ ਸੀ ਆਉਂਦੀ, ਇਸ ਲਈ ਇਹ ਆਪਣੇ ਸ਼੍ਰੋਮਣੀ ਭੱਟ, ਭਿਖੇ ਸਮੇਤ ਸੱਚ ਦੀ ਭਾਲ ਵਿਚ ਨਿਕਲੇ ਅਤੇ ਸੱਚੇ ਆਗੂ ਦੀ ਭਾਲ ਕਰਦੇ ਕਰਦੇ ਅੰਮ੍ਰਿਤਸਰ ਪੁੱਜੇ। ਇਥੇ ਹਰਿਮੰਦਰ ਸਾਹਿਬ ਸਤਿਗੁਰਾਂ ਦੀ ਹਜ਼ੂਰੀ ਵਿਚ ਸਤਿਸੰਗ ਅਤੇ ਕੀਰਤਨ ਦੀ ਧੁਨੀ ਨੇ ਇਨ੍ਹਾਂ ਦੇ ਭਟਕਦੇ ਮਨਾਂ ਨੂੰ ਸ਼ਾਂਤ ਕੀਤਾ।

ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਵਰਗੇ ਵਿਦਵਾਨਾਂ ਅਤੇ ਸਤਸੰਗੀਆਂ ਦੀ ਰਹਿਣੀ ਬਹਿਣੀ ਨੇ ਇਨ੍ਹਾਂ ਨੂੰ ਚਕ੍ਰਿਤ ਕਰ ਦਿੱਤਾ। ਗੁਰੂ ਜੀ ਦੀ ਕਿਰਪਾ ਦੇ ਇਹ ਪਾਤਰ ਬਣੇ ਅਤੇ ਸੱਚੇ ਗਿਆਨ ਦਾ ਪ੍ਰਕਾਸ਼ ਪਾ, ਇਨ੍ਹਾਂ ਨੇ ਆਪਣੀ ਬਾਣੀ, ਗੁਰ-ਉਪਮਾ ਵਿਚ ਉਚਾਰੀ। ਇਨ੍ਹਾਂ ਦੇ ਸ਼੍ਰੋਮਣੀ ਭਿਖੇ ਨੇ ਹੱਥ-ਜੋੜ ਕੇ ਉੱਚੀ ਸਾਰੀ ਕਿਹਾ :

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*
*ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ॥*
*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥੨੦॥*

(ਪੰਨਾ ੧੩੯੫-੯੬)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਤਿਹਾਸਕ ਨਾਵਾਂ ਤੇ ਥਾਵਾਂ ਦਾ ਕੋਸ਼ ਪੰਨਾ ੭੬।



## ਗਿਆਨੀ ਗਿਆਨ ਸਿੰਘ ਜੀ ਅਨੁਸਾਰ ਬਾਣੀਕਾਰਾਂ ਦੀ ਗਿਣਤੀ—

ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਅੰਦਰ ਪੰਨਾ ੪੧੯ 'ਤੇ ਇਸ ਪ੍ਰਕਾਰ ਲਿਖਿਆ ਹੈ-

੧. ਗੁਰੂ ਨਾਨਕ ਜੀ, ੨. ਗੁਰੂ ਅੰਗਦ ਜੀ, ੩. ਗੁਰੂ ਅਮਰਦਾਸ ਜੀ, ੪. ਗੁਰੂ ਰਾਮਦਾਸ ਜੀ, ੫. ਗੁਰੂ ਅਰਜਨ ਜੀ, ੬. ਗੁਰੂ ਤੇਗ ਬਹਾਦਰ ਜੀ, ੭. ਧੁਨਾਂ ਨੌਂ ਗੁਰੂ ਹਰਿਗੋਬਿੰਦ ਦੀਆਂ, ਕਬੀਰ ੮, ਫਰੀਦ ੯, ਨਾਮਦੇਵ ੧੦, ਧੰਨਾ ੧੧, ਸਧਨਾ ੧੨, ਸੈਣ ੧੩, ਪੀਪਾ ੧੪, ਰਵਿਦਾਸ ੧੫, ਪ੍ਰਮਾਨੰਦ ੧੬, ਮੀਰਾਂ ਬਾਈ ੧੭, ਸੂਰਦਾਸ ੧੮, ਬੇਣੀ ੧੯, ਤ੍ਰਿਲੋਚਨ ੨੦, ਜੈਦੇਵ ੨੧, ਰਾਮਾਨੰਦ ੨੨, ਏਹ ਭਗਤ ਤੇ ੧੭ ਭੱਟਾਂ ਦੇ ਸਵੱਯੇ ੩੯, ਸੱਤਾ ੪੦, ਬਲਵੰਡ ੪੧, ਜਮਾਲ ੪੩, ਪਤੰਗ ੪੪, ਸੰਮਨ ੪੫, ਮੂਸਨ ੪੬, ਈਸ਼ਰ ੪੭, ਗੋਰਖ ੪੮, ਭਰਥਰੀ ੪੯, ਗੋਪੀ ਚੰਦ ੫੦, ਆਲਮ ੫੧ । ਇਨ੍ਹਾਂ ੫੧ ਸਤਪੁਰਸ਼ਾਂ ਦੀ ਬਾਣੀ ਹੈ।

☆☆☆

## ਗ੍ਰੰਥੀ ਪਦਵੀ ਦੀ ਸ਼ੁਰੂਆਤ

ਜਗਤ ਗੁਰੂ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਸੋਮੇ, ਸੱਚ ਦੇ ਸੂਰਜ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਸਾਹਿਬ ਗੁਰਦਵਾਰਾ ਰਾਮਸਰ ਸਾਹਿਬ ਜੀ ਦੇ ਅਸਥਾਨ 'ਤੇ ਤੰਬੂ ਕਨਾਤਾਂ ਲਗਵਾ ਕੇ ਜਗਤ ਜੀਆਂ ਦੀ ਕਲਿਆਣਕਾਰੀ ਵਾਸਤੇ ਅਤੇ ਗੁਰਬਾਣੀ ਨੂੰ ਰਲੌਟ ਤੋਂ ਬਚਾਉਣ ਵਾਸਤੇ ਦੋਹਿਤਾ ਬਾਣੀ ਕਾ ਬੋਹਿਥਾ, ਨਾਨਾ ਗੁਰੂ ਜੀ ਦੇ ਬਚਨ ਸਫਲੇ ਕਰਨ ਲਈ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ, ਜਿਸ ਦੀ ਸੰਪੂਰਨਤਾ ੧੬੬੧ ਬਿ: ਭਾਦਰੋਂ ਵਦੀ ਏਕਮ ਨੂੰ ਹੋਈ। ਭਾਈ ਬੰਨੋ ਰਾਹੀਂ ਬੀੜ ਦੀ ਜਿਲਦ ਬੰਨ੍ਹਵਾਉਣ ਤੇ ਹੋਰ ਸਾਰੇ ਪ੍ਰਬੰਧ ਮੁਕੰਮਲ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੰਮਤ ੧੬੬੧ ਭਾਦਰੋਂ ਸੁਦੀ ਏਕਮ ਨੂੰ ਕਰਨ ਦਾ ਪ੍ਰੋਗਰਾਮ ਪੱਕਾ ਕੀਤਾ।

### ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਹਿਤ ਗ੍ਰੰਥੀ ਨੀਅਤ ਕਰਨ ਸਬੰਧੀ ਗੁਰੂ ਅਰਜਨ ਦੇਵ ਜੀ ਵਿਚਾਰਾਂ ਕਰਦੇ ਰਹੇ। ਉਨ੍ਹਾਂ ਵਿਚਾਰਾਂ ਬਾਰੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਆਪਣੇ ਰਚਿਤ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਲਿਖਦੇ ਹਨ :

*ਰਿਦੈ ਬਿਚਾਰਨਿ ਸ੍ਰੀ ਗੁਰ ਕਰੈਂ।*
*ਟਹਿਲ ਗ੍ਰਿੰਥ ਕੀ ਕੌਨ ਸੁ ਧਰੈਂ।*
*ਬੇਦੀ ਤੇਹਣ ਭੱਲੇ ਬੰਸ।*
*ਸੋਢੀ ਜੇ ਕੁਲ ਕੇ ਅਵਤੰਸ਼॥ ੨੪॥*
*ਨਿਜ ਕੁਲ ਕੌ ਇਨ ਕੋ ਹੰਕਾਰਾ।*
*ਕਰਿ ਨ ਸਕਹਿਗੇ ਸੇਵ ਉਦਾਰਾ।*
*ਇਹ ਸੇਵਕ ਕੀ ਵਸਤ ਸਦੀਵਾ।*
*ਨਿਰਹੰਕਾਰ ਜਿਨਹੁੰ ਮਨ ਨੀਵਾ॥ ੨੫॥*

(ਰਾਸ ੩, ਅੰਸੂ ੫੦)



ਇਸ ਤਰ੍ਹਾਂ ਵਿਚਾਰ ਉਪਰੰਤ ਆਪ ਜੀ ਦੀ ਨਿਗਾਹ ਬਾਬਾ ਬੁੱਢਾ ਜੀ ਉਪਰ ਜਾ ਟਿਕੀ ਤੇ ਆਪ ਜੀ ਨੇ ਫੁਰਮਾਇਆ :-

*ਸੇਵਾ ਬਿਖੈ ਨਿਪੁਨ ਜੋ ਹੋਇ।*
*ਕਰੀਅਹਿ ਇਹਾਂ ਸਥਾਪਨਿ ਸੋਇ।*
*ਸ੍ਰੀ ਨਾਨਕ ਕੋ ਦਰਸ਼ਨ ਕੀਨਿ।*
*ਅਸ ਬੁੱਢਾ ਬਿਚ ਸੇਵ ਪ੍ਰਬੀਨ॥ ੨੬॥*

ਇਸ ਪ੍ਰਕਾਰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪਹਿਲਾ ਮੁੱਖ ਗ੍ਰੰਥੀ ਥਾਪ ਦਿੱਤਾ ਤੇ ਆਪ ਜੀ ਨੂੰ ਭਾਈ ਸਾਹਿਬ ਦਾ ਖ਼ਿਤਾਬ ਬਖ਼ਸ਼ਿਆ ਤੇ ਬਾਬਾ ਜੀ ਨੂੰ ਹੁਕਮ ਕੀਤਾ :

*'ਬੁੱਢਾ! ਨਿਜ ਸਿਰ ਪਰ ਧਰਿ ਗ੍ਰਿੰਥ।*
*ਆਗੇ ਚਲਹੁ ਸੁਧਾਸਰ ਪੰਥ।*
*ਮਾਨਿ ਬਾਕ ਲੇ ਭਯੋ ਅਗਾਰੇ।*
*ਚਮਰ ਗੁਰੂ ਅਰਜਨ ਕਰ ਧਾਰੇ॥ ੨੯॥*
*ਸੰਖ ਅਨਿਕ ਲਘੁ ਦੁੰਦਭਿ ਬਾਜੇ।*
*ਜੈ ਜੈ ਕਾਰ ਊਚ ਸੁਰ ਗਾਜੇ।*
*ਸੁੰਦਰ ਸ੍ਰੀ ਹਰਿਗੋਵਿੰਦ ਚੰਦ।*
*ਸੰਗ ਚਲਿਤ ਹੁਇ ਸ਼ੋਭ ਬਿਲੰਦ॥ ੩੦॥*
*ਹਰਿਮੰਦਿਰ ਮਹਿਂ ਜਾਇ ਪਹੁੰਚੇ।*
*ਰਾਗੀ ਰਾਗ ਕਰਤਿ ਸੁਰ ਊਚੇ।*
*ਮੰਜੀ ਸਹਤ ਗ੍ਰਿੰਥ ਤਹਿਂ ਥਾਪਿ।*
*ਬੈਠੇ ਨਿਕਟ ਗੁਰੂ ਤਬਿ ਆਪਿ॥ ੩੧॥*
*ਵਾਰ ਭੋਗ ਕੋ ਸੁਨਿ ਮਨ ਲਾਈ।*
*ਸ੍ਰੀ ਅਰਜਨ ਪੁਨ ਗਿਰਾ ਅਲਾਈ:*
*'ਬੁੱਢਾ ਸਾਹਿਬ ਖੋਲਹੁ ਗ੍ਰਿੰਥ।*
*ਲੇਹੁ ਅਵਾਜ਼ ਸੁਨਹਿ ਸਭਿ ਪੰਥ'॥ ੩੨॥*
*ਸੁਨਿ ਗੁਰ ਬਚਨ ਰੁਚਿਰ ਮਨ ਲਾਯਕ।*
*ਸੱਤ ਬਾਕ ਮੁਖ ਜਲਜ ਅਲਾਇਕ।*

| | |
|---|---|
| ੮. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ੧. ਭਾਈ ਨੱਥੂ ਜੀ |
| | ੨. ਭਾਈ ਸੁਖਾਨੰਦ ਜੀ |
| | ੩. ਭਾਈ ਸੰਗਤੀਆ ਜੀ |
| ੯. ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ | ੧. ਭਾਈ ਸੁਖਾਨੰਦ ਜੀ |
| | ੨. ਭਾਈ ਨੱਥੂ ਜੀ |
| ੧੦. ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੧. ਭਾਈ ਸੱਦੂ ਜੀ |
| | ੨. ਭਾਈ ਮੱਦੂ ਜੀ |

## ਵਾਰ

ਵਾਰ ਦਾ ਅਰਥ ਸੰਪ੍ਰਦਾਈ ਵਿਦਵਾਨ ਪਉੜੀ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੨੨ ਵਾਰਾਂ ਅੰਕਿਤ ਹਨ। ਵਾਰਾਂ ਦੇ ਅਰੰਭ ਵਿਚ ਜਿਸ ਤਰ੍ਹਾਂ ਪਹਿਲੀ ਵਾਰ ਸ੍ਰੀ ਰਾਗੁ ਦੀ ਹੈ।

ੴ ਸਤਿਗੁਰ ਪ੍ਰਸਾਦਿ॥
ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ॥

ਸਲੋਕ ਮ: ੩॥ ਅਰੰਭ ਵਿੱਚ ਸਿਰੀ ਰਾਗ ਕੀ ਵਾਰ ਸ਼ਬਦ ਜੋ ਆਇਆ ਹੈ ਨਾਲ ਹੀ ਮਹਲਾ ੪ ਹੈ, ਇਸ ਦਾ ਭਾਵ ਹੈ ਚੌਥੇ ਪਾਤਸ਼ਾਹ ਜੀ ਦੀਆਂ ਪਉੜੀਆਂ ਇਸ ਵਿਚ ਹਨ। ਸਲੋਕ ਮ: ੩ ਤੋਂ ਭਾਵ ਇਹ ਸਲੋਕ ਤੀਜੇ ਗੁਰੂ ਜੀ ਦਾ ਹੈ। ਆਉ ਅੱਗੇ ਵਿਚਾਰ ਕਰੀਏ।

ਵਾਰ : ਵਾਰ ਪੰਜਾਬ ਦੇ ਲੋਕ-ਸੰਗੀਤ ਦਾ ਇਕ ਅਟੁੱਟ ਅੰਗ ਹੈ, ਜਿਸ ਵਿਚ ਬਹਾਦਰ ਯੋਧਿਆਂ ਦੀ ਲੜਾਈ, ਸੂਰਬੀਰਤਾ ਨੂੰ ਸੰਗੀਤਮਈ ਪ੍ਰਸਤੁੱਤੀ ਦੁਆਰਾ ਪੇਸ਼ ਕੀਤਾ ਗਿਆ ਹੈ। ਇਸਦੇ ਗਾਇਕਾਂ ਨੂੰ 'ਢਾਢੀ' ਕਿਹਾ ਜਾਂਦਾ ਹੈ, ਜਿਹੜੇ ਵਾਰਾਂ ਨੂੰ ਸੰਬੰਧਿਤ ਇਲਾਕਾਈ ਧੁਨਾਂ ਅਨੁਸਾਰ ਗਾਇਨ ਕਰਦੇ ਹਨ। ਵਾਰ ਬੀਰ ਰਸ ਨਾਲ ਭਰਪੂਰ ਹੋਣ ਕਾਰਣ ਇਸਦਾ ਗਾਇਨ ਬੁਲੰਦ ਅਵਾਜ਼ ਵਿਚ ਵਧੇਰੇ ਤੀਜੇ ਸਪਤਕ ਵਿਚ ਕੀਤਾ ਜਾਂਦਾ ਹੈ। ਵਾਰਾਂ ਦੇ ਗਾਇਨ ਲਈ ਸਾਰੰਗੀ ਅਤੇ ਢੱਡ ਦਾ ਪ੍ਰਯੋਗ ਕੀਤਾ ਜਾਂਦਾ ਹੈ। ਢੱਡ ਉਪਰ ਚਾਰ ਮਾਤਰਾ ਦੇ ਬੋਲ ਗੇ, ਤਿਟ, ਤਾ, ਗੇਤਾ ਵਜਾਏ ਜਾਂਦੇ ਹਨ।

ਗੁਰਬਾਣੀ ਅੰਤਰਗਤ ਵਾਰਾਂ ਵਿਚ ਅਧਿਆਤਮਕ ਮਾਰਗ 'ਤੇ ਚੱਲਣ ਵੇਲੇ ਉਤਪੰਨ ਦੁਨਿਆਵੀ ਮੋਹ ਮਾਇਆ, ਵਿਸ਼ੇ ਵਿਕਾਰਾਂ ਨਾਲ ਯੁੱਧ ਦਾ ਵਰਣਨ ਹੈ। ਇਨ੍ਹਾਂ ਵਾਰਾਂ ਵਿਚ ਸਮਾਜਿਕ ਸਦਾਚਾਰਕ ਕੀਮਤਾਂ ਦੁਆਰਾ ਅਧਿਆਤਮਕ ਅਨੁਭਵ ਦਾ ਬੋਧ ਕਰਵਾਇਆ ਹੈ।



ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਵਾਰਾਂ ਨੂੰ ਗੁਰੂ ਸਾਹਿਬਾਨ ਦੇ ਸਮੇਂ ਪ੍ਰਚਲਿਤ ਨਿਸ਼ਚਿਤ ਧੁਨਾਂ 'ਤੇ ਗਾਇਨ ਕਰਨ ਦੇ ਸੰਕੇਤ ਹਨ। ਜਿਵੇਂ (ਅੰਗ ੧੩੭) 'ਤੇ :-

ਵਾਰ ਮਾਝ ਕੀ ਤਥਾ ਸਲੋਕ ਮਹਲਾ ੧
***ਮਲਕ ਮਰੀਦ ਤੁਕਾ ਜਦਹੜਾ ਸੋਹੀਆ ਕੀ ਧੁਨੀ ਗਾਵਣੀ॥***

ਉਕਤ ਸਿਰਲੇਖਾਂ ਵਾਂਗੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨੨ ਵਾਰਾਂ ਵਿਚੋਂ ੯ ਵਾਰਾਂ ਨੂੰ ਗਾਇਨ ਹਿਤ ਪਰੰਪਰਾਗਤ ਧੁਨੀਆਂ ਨਾਲ ਨਿਰਦੇਸ਼ਤ ਕੀਤਾ ਗਿਆ ਹੈ। ਇਨ੍ਹਾਂ ਵਾਰਾਂ ਤੇ ਗਾਇਨ ਦੇ ਸਬੰਧੀ ਧੁਨਾਂ ਦੇ ਸੰਕੇਤ ਤੋਂ ਵਾਰ ਦੀ ਪ੍ਰਾਚੀਨਤਾ ਤੇ ਲੋਕ ਪ੍ਰਿਯਤਾ ਬਾਰੇ ਪਤਾ ਲੱਗਦਾ ਹੈ। ਵਾਰਾਂ ਉਪਰ ਲੋਕ-ਧੁਨਾਂ ਦੇ ਨਾਲ ਰਾਗ, ਘਰੁ ਆਦਿ ਸੰਕੇਤ ਸਿਰਲੇਖ ਰੂਪ ਵਿਚ ਵਿਦਮਾਨ ਹਨ। ਲੋਕ-ਸੰਗੀਤ ਦੇ ਸੁਮੇਲ ਨਾਲ ਇਨ੍ਹਾਂ ਵਾਰਾਂ ਦਾ ਗਾਇਨ ਕਰਨਾ ਕੋਈ ਸਹਿਜ ਕਾਰਜ ਨਹੀਂ। ੨੨ ਵਾਰਾਂ ਅੰਦਰ ਆਈਆਂ ੯ ਧੁਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਨ ਬਾਰੇ, ਨਵੀਨ ਅਤੇ ਪ੍ਰਾਚੀਨ ਸੰਪ੍ਰਦਾਈ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ। ਜਿਸ ਤਰ੍ਹਾਂ ਪਹਿਲਾਂ ਦਸਿਆ ਗਿਆ ਹੈ ਕਿ ਭੱਟਾਂ ਦੀ ਗਿਣਤੀ ਤੇ ਬਾਣੀਕਾਰ ਗੁਰਸਿੱਖਾਂ ਦੀ ਗਿਣਤੀ ਸਬੰਧੀ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ, ਇਸੇ ਤਰ੍ਹਾਂ ੯ ਧੁਨੀਆਂ ਦਰਜ ਕਰਨ ਸਬੰਧੀ ਵੀ ਵੱਖ ਵੱਖ ਵਿਚਾਰ ਹਨ। ਸੰਪ੍ਰਦਾਈ ਵਿਦਵਾਨਾਂ ਦਾ ਕਥਨ ਹੈ ਕਿ ੯ ਧੁਨਾਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਅੰਦਰ ਚੜ੍ਹਾਈਆਂ ਹਨ। ਪਰ ਨਵੀਨ ਖੋਜਕਾਰ ਕਹਿੰਦੇ ਹਨ ਕਿ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਭਾਈ ਗੁਰਦਾਸ ਜੀ ਪਾਸੋਂ ਲਿਖਵਾਈਆਂ ਸਨ। ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਦੇ (ਪੰਨਾ ੩੫੫) 'ਤੇ ਧੁਨੀ ਪਦ ਦੀ ਵਿਆਖਿਆ ਥੱਲੇ ੯ ਧੁਨੀਆਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਨੂੰ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚੜ੍ਹਾਈਆਂ ਦੱਸਿਆ ਹੈ। ਸੰਪ੍ਰਦਾਈ ਟੀਕਿਆਂ ਅੰਦਰ ਮਾਝ ਰਾਗੁ ਦੀ ਵਾਰ ਦੇ ਅਰੰਭ ਵਿਚ ਵਿਸਥਾਰ ਸਹਿਤ ੯ ਧੁਨੀਆਂ ਬਾਰੇ ਦਿੱਤਾ ਗਿਆ ਹੈ। ਮੀਰੀ ਪੀਰੀ ਦੇ ਮਾਲਕ ਧੰਨ ਕ੍ਰਿਪਾਲੂ ਸਤਿਗੁਰੂ ਸਾਹਿਬ ਜੀ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਸੰਗੀਤ ਵਿਚ ਢਾਡੀ ਪ੍ਰਰੰਪਰਾ ਨੂੰ ਉਤਸ਼ਾਹਿਤ ਕੀਤਾ। ਨੱਥਾ ਤੇ ਅਬਦੁਲ ਆਪ ਦੇ ਪ੍ਰਸਿੱਧ ਦਰਬਾਰੀ ਢਾਡੀ ਸਨ ਜਿਨ੍ਹਾਂ ਨੇ ਜੋਸ਼ੀਲੇ ਵਾਰ ਗਾਇਨ ਦੁਆਰਾ ਲੋਕ-ਮਨਾਂ ਨੂੰ ਲੋਕ-ਮੰਚ ਨਾਲ ਜੋੜਿਆ। ਢਾਡੀ ਪਰੰਪਰਾ ਵਰਤਮਾਨ ਸਮੇਂ ਤੱਕ ਸਿੱਖ ਸੰਗੀਤ ਦੀ ਇਕ ਨਿਵੇਕਲੀ ਗਾਇਨ ਪ੍ਰਣਾਲੀ ਵਜੋਂ ਪ੍ਰਚਾਰ ਅਧੀਨ ਹੈ।

☆☆☆

# ਬਾਣੀਕਾਰਾਂ ਦੀ ਗਿਣਤੀ ਬਾਰੇ ਵੱਖ-ਵੱਖ ਵਿਚਾਰ

ਬਾਣੀਕਾਰਾਂ ਦੀ ਗਿਣਤੀ ਬਾਰੇ ਵਿਦਵਾਨਾਂ ਦੀ ਵੱਖ ਵੱਖ ਵਿਚਾਰ ਹੈ। ਨਵੀਨ ਖੋਜਕਾਰ ਵਿਦਵਾਨ ੩੬ ਮਹਾਂਪੁਰਸ਼ਾਂ ਦੀ ਬਾਣੀ ਕਹਿੰਦੇ ਹਨ। ਇਹ ਗਿਣਤੀ ੬ ਗੁਰੂ ਸਾਹਿਬਾਨ ਤੇ ੧੫ ਭਗਤ, ੧੧ ਭੱਟ, ੪ ਗੁਰਸਿਖ ਮੰਨਕੇ ਕਰਦੇ ਹਨ। ਕਈ ਨਵੀਨ ਵਿਦਵਾਨ ਤਿੰਨ ਗੁਰਸਿਖਾਂ ਦੀ ਬਾਣੀ ਮੰਨਕੇ ਬਾਕੀ ਉਪਰਲੀ ਗਿਣਤੀ ਨਾਲ ਸਹਿਮਤ ਹਨ। ਇਸ ਹਿਸਾਬ ਅਨੁਸਾਰ ੩੫ ਸਤ ਪੁਰਸ਼ਾਂ ਦੀ ਬਾਣੀ ਬਣਦੀ ਹੈ। ਪਿਛੇ ਨਿਰਣਾ ੧੧ ਤੇ ੧੭ ਭੱਟਾਂ ਬਾਰੇ ਅਤੇ ਤਿੰਨ ਤੇ ਚਾਰ ਗੁਰਸਿੱਖਾਂ ਦੀ ਬਾਣੀ ਬਾਰੇ ਕੀਤਾ ਗਿਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ੫੧ ਸਤਪੁਰਸ਼ਾਂ ਦੀ ਬਾਣੀ ਲਿਖ ਦਿੱਤਾ ਹੈ। ਇਹ ਵਿਚਾਰ ਵਿਦਵਾਨਾਂ ਦੀ ਅੱਗੇ ਇਸ ਪ੍ਰਕਾਰ ਹੈ-

## ਮਾਸਟਰ ਮਹਿਤਾਬ ਸਿੰਘ ਜੀ ਅਨੁਸਾਰ ਭੱਟਾਂ ਦੀ ਗਿਣਤੀ—

ਭੱਟ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਗਿਣਤੀ ਵਿਚ ੧੭ ਹਨ- ੧. ਕਲਜ, ੨. ਕਲ੍ਯਸਹਾਰ, ੩. ਟਲਜ ੪. ਜਾਲਪ ੫. ਜਲਜ ੬. ਕੀਰਤ, ੭ ਸਲਜ ੮. ਭਲਜ ੯. ਨਲਜ ੧੦. ਭਿਖਾ ੧੧. ਜਲ ੧੨. ਦਾਸ, ੧੩. ਗਯੰਦ, ੧੪. ਸੇਵਕ, ੧੫. ਮਥੁਰਾ, ੧੬. ਬਲਜ, ੧੭. ਹਰਬੰਸ। ਇਹਨਾਂ ਵਿਚੋਂ ਜਾਲਪ, ਜਲਜ ਤੇ ਜਲ (ਜਲਨ) ਇਕੋ ਭੱਟ ਦੇ ਤਿੰਨ ਨਾਮ ਹਨ, ਇਸੇ ਤਰ੍ਹਾਂ ਕਲ੍ਯਸਹਾਰ ਅਤੇ ਕਲਜ ਭੀ ਇਕੋ ਦਾ ਹੀ ਨਾਂ ਹੈ।

ਦਾਸ ਨੇ ਬੜੀ ਖੋਜ ਕੀਤੀ ਹੈ ਕਿ ਇਨ੍ਹਾਂ ਭੱਟਾਂ ਦੇ ਜੀਵਨ ਮਿਲਣ, ਪਰ ਹਾਲਾਂ ਸਫਲਤਾ ਨਹੀਂ ਹੋਈ। ਹਾਂ, ਜੋ ਕੁਝ ਪਤਾ ਲੱਗ ਸਕਿਆ ਹੈ, ਉਹ ਇਹ ਹੈ :

'ਜੀਵਨ ਚਰਿੱਤਰ ਸੰਤੋਖ' ਹਿੰਦੀ ਪੁਸਤਕ ਵਿਚੋਂ ਪਤਾ ਲੱਗਦਾ ਹੈ ਕਿ ਭੱਟ ਉਹਨਾਂ ਬ੍ਰਾਹਮਣਾਂ ਦੇ ਖ਼ਾਨਦਾਨ ਵਿਚੋਂ ਸਨ, ਜਿਨ੍ਹਾਂ ਨੂੰ ਬੰਗਾਲ ਦੇ ਰਾਜਾ ਅਦ੍ਵੀਸਰ ਨੇ ੧੦੭੨ ਈ: ਦੇ ਲਗਪਗ ਕਨੌਜ ਤੋਂ ਬੁਲਾ ਕੇ ਬੰਗਾਲ ਵਿਚ ਵਸਾਇਆ ਸੀ। ਇਹ ਸੰਸਕ੍ਰਿਤ ਦੇ ਚੰਗੇ ਕਵੀ ਮੰਨੇ ਗਏ ਹਨ। ਗੋਲਬ ਸੂਤਰ, ਮੁਕਤਾ ਵਿਚਾਰ ਭਾਸ਼ਯ ਆਦਕ ਇਨ੍ਹਾਂ ਦੇ ਪ੍ਰਸਿੱਧ ਗ੍ਰੰਥ ਹਨ। ੧੭ਵੀਂ ਸਦੀ ਵਿਚ ਗ੍ਰਾਮੀਣ ਕਵੀ ਜੀ—ਜਿਨ੍ਹਾਂ ਦੀ ਭਾਸ਼ਾ ਪੇਂਡੂ ਹਿੰਦੀ ਸੀ—ਇਸ ਖ਼ਾਨਦਾਨ ਦੇ ਇਕ ਉੱਘੇ ਕਵੀ ਮੰਨੇ ਜਾਂਦੇ ਸਨ। ਇਹਨਾਂ ਦੇ ਰਚੇ ਭਟਿਲ ਪੁਰਾਣ ਦੀ ਇਕ ਲਿਖਤੀ ਕਾਪੀ ਜੋ ਸੰਮਤ ੧੬੬੯ ਦੀ ਲਿਖੀ ਹੋਈ ਹੈ, ਵਿਦਿਆ ਪ੍ਰਚਾਰਨੀ ਜੈਨ ਸਭਾ ਜੈਪੁਰ ਦੇ ਪੁਸਤਕਾਲੇ ਵਿਚ ਹੈ, ਅਰ ਇਹਨਾਂ ਦੀ ਭਾਸ਼ਾ ਅਕਸਰ ਭੱਟਾਂ ਦੀ ਰਚੀ ਕਵਿਤਾ



ਜਿਹੀ ਹੈ। ਪ੍ਰਤੀਤ ਹੁੰਦਾ ਹੈ ਕਿ ਇਹ ਭੱਟ ਇਸ ਖ਼ਾਨਦਾਨ ਨਾਲ ਸੰਬੰਧ ਰੱਖਣ ਵਾਲੇ ਸਨ। ਇਹ ਭੱਟ ਆਪਣੇ ਸਮੇਂ ਵਿਚ ਸੰਸਕ੍ਰਿਤ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ।

ਭਿਖਾ ਜੀ ਇਨ੍ਹਾਂ ਦੇ ਸ਼੍ਰੋਮਣੀ ਸਨ। ਇਹ ਇੰਨੇ ਵਿਦਵਾਨ ਸਨ ਕਿ ਸਾਰੇ ਇਨ੍ਹਾਂ ਨੂੰ ਬ੍ਰਹਮਾ ਦਾ ਅਵਤਾਰ ਕਹਿੰਦੇ ਸਨ। ਬਲਜ, ਹਰਬੰਸ ਤੇ ਮਥਰਾ ਜੀ ਸਾਮਵੇਦ ਦੇ ਚੰਗੇ ਪੰਡਤ ਮੰਨੇ ਜਾਂਦੇ ਸਨ, ਇਸ ਲਈ ਸਾਮਵੇਦ ਦਾ ਅਵਤਾਰ ਮਸ਼ਹੂਰ ਹੋ ਗਏ। ਇਸੇ ਤਰ੍ਹਾਂ ਬਾਕੀ ਦੇ ਭੱਟ ਹੇਠ-ਲਿਖੇ ਵੇਦਾਂ ਤੇ ਅਵਤਾਰਾਂ ਦੇ ਨਾਵਾਂ ਨਾਲ ਪ੍ਰਸਿੱਧ ਹੋਏ : ਕਲਜ, ਕਲ੍ਯਸਹਾਰ, ਜਲਨ ਅਤੇ ਨਲ—ਰਿਗਵੇਦ। ਟਲਜ, ਸਲਜ, ਜਲਜ ਅਤੇ ਭਲ—ਯਜੁਰ। ਕੀਰਤ, ਗੋਬਿੰਦ ਦਾਸ ਆਦਿ-ਅਥਰਬਣ। ਕਈਆਂ ਦਾ ਖ਼ਿਆਲ ਹੈ ਕਿ ਬਾਹਲਾ ਸਮਾਂ ਕਾਸ਼ੀ (ਬਨਾਰਸ) ਵਿਚ ਹੀ ਇਨ੍ਹਾਂ ਨੇ ਕੱਟਿਆ। ਇਹ ਸਾਰੇ ਸਤਸੰਗ ਦੇ ਖੋਜੀ ਸਨ। ਇੰਨੇ ਚੋਟੀ ਦੇ ਵਿਦਵਾਨ ਹੁੰਦਿਆਂ ਭੀ ਇਨ੍ਹਾਂ ਦੇ ਚਿੱਤ ਨੂੰ ਸ਼ਾਂਤੀ ਨਹੀਂ ਸੀ ਆਉਂਦੀ, ਇਸ ਲਈ ਇਹ ਆਪਣੇ ਸ਼੍ਰੋਮਣੀ ਭੱਟ, ਭਿਖੇ ਸਮੇਤ ਸੱਚ ਦੀ ਭਾਲ ਵਿਚ ਨਿਕਲੇ ਅਤੇ ਸੱਚੇ ਆਗੂ ਦੀ ਭਾਲ ਕਰਦੇ ਕਰਦੇ ਅੰਮ੍ਰਿਤਸਰ ਪੁੱਜੇ। ਇਥੇ ਹਰਿਮੰਦਰ ਸਾਹਿਬ ਸਤਿਗੁਰਾਂ ਦੀ ਹਜ਼ੂਰੀ ਵਿਚ ਸਤਿਸੰਗ ਅਤੇ ਕੀਰਤਨ ਦੀ ਧੁਨੀ ਨੇ ਇਨ੍ਹਾਂ ਦੇ ਭਟਕਦੇ ਮਨਾਂ ਨੂੰ ਸ਼ਾਂਤ ਕੀਤਾ।

ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਵਰਗੇ ਵਿਦਵਾਨਾਂ ਅਤੇ ਸਤਸੰਗੀਆਂ ਦੀ ਰਹਿਣੀ ਬਹਿਣੀ ਨੇ ਇਨ੍ਹਾਂ ਨੂੰ ਚਕ੍ਰਿਤ ਕਰ ਦਿੱਤਾ। ਗੁਰੂ ਜੀ ਦੀ ਕਿਰਪਾ ਦੇ ਇਹ ਪਾਤਰ ਬਣੇ ਅਤੇ ਸੱਚੇ ਗਿਆਨ ਦਾ ਪ੍ਰਕਾਸ਼ ਪਾ, ਇਨ੍ਹਾਂ ਨੇ ਆਪਣੀ ਬਾਣੀ, ਗੁਰ-ਉਪਮਾ ਵਿਚ ਉਚਾਰੀ। ਇਨ੍ਹਾਂ ਦੇ ਸ਼੍ਰੋਮਣੀ ਭਿਖੇ ਨੇ ਹੱਥ-ਜੋੜ ਕੇ ਉੱਚੀ ਸਾਰੀ ਕਿਹਾ :

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*
*ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ॥*
*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥੨੦॥*

(ਪੰਨਾ ੧੩੯੫-੯੬)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਤਿਹਾਸਕ ਨਾਵਾਂ ਤੇ ਥਾਵਾਂ ਦਾ ਕੋਸ਼ ਪੰਨਾ ੭੬।

## ਗਿਆਨੀ ਗਿਆਨ ਸਿੰਘ ਜੀ ਅਨੁਸਾਰ ਬਾਣੀਕਾਰਾਂ ਦੀ ਗਿਣਤੀ—

ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਅੰਦਰ ਪੰਨਾ ੪੧੯ 'ਤੇ ਇਸ ਪ੍ਰਕਾਰ ਲਿਖਿਆ ਹੈ-

੧. ਗੁਰੂ ਨਾਨਕ ਜੀ, ੨. ਗੁਰੂ ਅੰਗਦ ਜੀ, ੩. ਗੁਰੂ ਅਮਰਦਾਸ ਜੀ, ੪. ਗੁਰੂ ਰਾਮਦਾਸ ਜੀ, ੫. ਗੁਰੂ ਅਰਜਨ ਜੀ, ੬. ਗੁਰੂ ਤੇਗ ਬਹਾਦਰ ਜੀ, ੭. ਧੁਨਾਂ ਨੌਂ ਗੁਰੂ ਹਰਿਗੋਬਿੰਦ ਦੀਆਂ, ਕਬੀਰ ੮, ਫਰੀਦ ੯, ਨਾਮਦੇਵ ੧੦, ਧੰਨਾ ੧੧, ਸਧਨਾ ੧੨, ਸੈਣ ੧੩, ਪੀਪਾ ੧੪, ਰਵਿਦਾਸ ੧੫, ਪ੍ਰਮਾਨੰਦ ੧੬, ਮੀਰਾਂ ਬਾਈ ੧੭, ਸੂਰਦਾਸ ੧੮, ਬੇਣੀ ੧੯, ਤ੍ਰਿਲੋਚਨ ੨੦, ਜੈਦੇਵ ੨੧, ਰਾਮਾਨੰਦ ੨੨, ਏਹ ਭਗਤ ਤੇ ੧੭ ਭੱਟਾਂ ਦੇ ਸਵੱਯੇ ੩੯, ਸੱਤਾ ੪੦, ਬਲਵੰਡ ੪੧, ਜਮਾਲ ੪੩, ਪਤੰਗ ੪੪, ਸੰਮਨ ੪੫, ਮੂਸਨ ੪੬, ਈਸ਼ਰ ੪੭, ਗੋਰਖ ੪੮, ਭਰਥਰੀ ੪੯, ਗੋਪੀ ਚੰਦ ੫੦, ਆਲਮ ੫੧ । ਇਨ੍ਹਾਂ ੫੧ ਸਤਪੁਰਸ਼ਾਂ ਦੀ ਬਾਣੀ ਹੈ।

☆☆☆



# ਗ੍ਰੰਥੀ ਪਦਵੀ ਦੀ ਸ਼ੁਰੂਆਤ

ਜਗਤ ਗੁਰੂ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਸੋਮੇ, ਸੱਚ ਦੇ ਸੂਰਜ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਸਾਹਿਬ ਗੁਰਦਵਾਰਾ ਰਾਮਸਰ ਸਾਹਿਬ ਜੀ ਦੇ ਅਸਥਾਨ 'ਤੇ ਤੰਬੂ ਕਨਾਤਾਂ ਲਗਵਾ ਕੇ ਜਗਤ ਜੀਆਂ ਦੀ ਕਲਿਆਣਕਾਰੀ ਵਾਸਤੇ ਅਤੇ ਗੁਰਬਾਣੀ ਨੂੰ ਰਲੌਟ ਤੋਂ ਬਚਾਉਣ ਵਾਸਤੇ ਦੋਹਿਤਾ ਬਾਣੀ ਕਾ ਬੋਹਿਥਾ, ਨਾਨਾ ਗੁਰੂ ਜੀ ਦੇ ਬਚਨ ਸਫਲੇ ਕਰਨ ਲਈ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ, ਜਿਸ ਦੀ ਸੰਪੂਰਨਤਾ ੧੬੬੧ ਬਿ: ਭਾਦਰੋਂ ਵਦੀ ਏਕਮ ਨੂੰ ਹੋਈ। ਭਾਈ ਬੰਨੋ ਰਾਹੀਂ ਬੀੜ ਦੀ ਜਿਲਦ ਬੰਨ੍ਹਵਾਉਣ ਤੇ ਹੋਰ ਸਾਰੇ ਪ੍ਰਬੰਧ ਮੁਕੰਮਲ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੰਮਤ ੧੬੬੧ ਭਾਦਰੋਂ ਸੁਦੀ ਏਕਮ ਨੂੰ ਕਰਨ ਦਾ ਪ੍ਰੋਗਰਾਮ ਪੱਕਾ ਕੀਤਾ।

## ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ—

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਹਿਤ ਗ੍ਰੰਥੀ ਨੀਅਤ ਕਰਨ ਸਬੰਧੀ ਗੁਰੂ ਅਰਜਨ ਦੇਵ ਜੀ ਵਿਚਾਰਾਂ ਕਰਦੇ ਰਹੇ। ਉਨ੍ਹਾਂ ਵਿਚਾਰਾਂ ਬਾਰੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਆਪਣੇ ਰਚਿਤ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਲਿਖਦੇ ਹਨ :

*ਰਿਦੈ ਬਿਚਾਰਨਿ ਸ੍ਰੀ ਗੁਰ ਕਰੈਂ।*
*ਟਹਿਲ ਗ੍ਰਿੰਥ ਕੀ ਕੌਨ ਸੁ ਧਰੈਂ।*
*ਬੇਦੀ ਤੇਹਣ ਭੱਲੇ ਬੰਸ।*
*ਸੋਢੀ ਜੇ ਕੁਲ ਕੇ ਅਵਤੰਸ਼॥ ੨੪॥*
*ਨਿਜ ਕੁਲ ਕੋ ਇਨ ਕੋ ਹੰਕਾਰਾ।*
*ਕਰਿ ਨ ਸਕਹਿਗੇ ਸੇਵ ਉਦਾਰਾ।*
*ਇਹ ਸੇਵਕ ਕੀ ਵਸਤ ਸਦੀਵਾ।*
*ਨਿਰਹੰਕਾਰ ਜਿਨਹੁੰ ਮਨ ਨੀਵਾ॥ ੨੫॥*

(ਰਾਸ ੩, ਅੰਸੂ ੫੦)

ਇਸ ਤਰ੍ਹਾਂ ਵਿਚਾਰ ਉਪਰੰਤ ਆਪ ਜੀ ਦੀ ਨਿਗਾਹ ਬਾਬਾ ਬੁੱਢਾ ਜੀ ਉਪਰ ਜਾ ਟਿਕੀ ਤੇ ਆਪ ਜੀ ਨੇ ਫੁਰਮਾਇਆ :-

*ਸੇਵਾ ਬਿਖੈ ਨਿਪੁਨ ਜੋ ਹੋਇ।*

*ਕਰੀਅਹਿ ਇਹਾਂ ਸਥਾਪਨਿ ਸੋਇ।*
*ਸ੍ਰੀ ਨਾਨਕ ਕੋ ਦਰਸ਼ਨ ਕੀਨਿ।*
*ਅਸ ਬੁੱਢਾ ਬਿਚ ਸੇਵ ਪ੍ਰਬੀਨ॥ ੨੬॥*

ਇਸ ਪ੍ਰਕਾਰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪਹਿਲਾ ਮੁੱਖ ਗ੍ਰੰਥੀ ਥਾਪ ਦਿੱਤਾ ਤੇ ਆਪ ਜੀ ਨੂੰ ਭਾਈ ਸਾਹਿਬ ਦਾ ਖ਼ਿਤਾਬ ਬਖ਼ਸ਼ਿਆ ਤੇ ਬਾਬਾ ਜੀ ਨੂੰ ਹੁਕਮ ਕੀਤਾ :

*'ਬੁੱਢਾ! ਨਿਜ ਸਿਰ ਪਰ ਧਰਿ ਗ੍ਰਿੰਥ।*
*ਆਗੇ ਚਲਹੁ ਸੁਧਾਸਰ ਪੰਥ।*
*ਮਾਨਿ ਬਾਕ ਲੇ ਭਯੋ ਅਗਾਰੇ।*
*ਚਮਰ ਗੁਰੂ ਅਰਜਨ ਕਰ ਧਾਰੇ॥ ੨੯॥*
*ਸੰਖ ਅਨਿਕ ਲਘੁ ਦੁੰਦਭਿ ਬਾਜੇ।*
*ਜੈ ਜੈ ਕਾਰ ਊਚ ਸੁਰ ਗਾਜੇ।*
*ਸੁੰਦਰ ਸ੍ਰੀ ਹਰਿਗੋਵਿੰਦ ਚੰਦ।*
*ਸੰਗ ਚਲਿਤ ਹੁਇ ਸ਼ੋਭ ਬਿਲੰਦ॥ ੩੦॥*
*ਹਰਿਮੰਦਿਰ ਮਹਿਂ ਜਾਇ ਪਹੁੰਚੇ।*
*ਰਾਗੀ ਰਾਗ ਕਰਤਿ ਸੁਰ ਊਚੇ।*
*ਮੰਜੀ ਸਹਤ ਗ੍ਰਿੰਥ ਤਹਿਂ ਥਾਪਿ।*
*ਬੈਠੇ ਨਿਕਟ ਗੁਰੂ ਤਬਿ ਆਪਿ॥ ੩੧॥*
*ਵਾਰ ਭੋਗ ਕੋ ਸੁਨਿ ਮਨ ਲਾਈ।*
*ਸ੍ਰੀ ਅਰਜਨ ਪੁਨ ਗਿਰਾ ਅਲਾਈ:*
*'ਬੁੱਢਾ ਸਾਹਿਬ ਖੋਲਹੁ ਗ੍ਰਿੰਥ।*
*ਲੇਹੁ ਅਵਾਜ਼ ਸੁਨਹਿ ਸਭਿ ਪੰਥ'॥ ੩੨॥*
*ਸੁਨਿ ਗੁਰ ਬਚਨ ਰੁਚਿਰ ਮਨ ਲਾਯਕ।*
*ਸੱਤ ਬਾਕ ਮੁਖ ਜਲਜ ਅਲਾਇਕ।*
*ਅਦਬ ਸੰਗ ਤਬਿ ਗ੍ਰਿੰਥ ਸੁ ਖੋਲ੍ਹਾ।*
*ਲੇ ਅਵਾਜ਼ ਬੁੱਢਾ ਮੁਖ ਬੋਲਾ॥ ੩੩॥*



ਸੂਹੀ ਮਹਲਾ ੫ ॥
*ਸੰਤਾ ਕੇ ਕਾਰਜਿ ਆਪਿ ਖਲੋਇਆ,*
*ਹਰਿ ਕੰਮੁ ਕਰਾਵਣਿ ਆਇਆ ਰਾਮ॥*

(ਪੰਨਾ ੭੮੩)

ਇਸ ਤਰ੍ਹਾਂ ਭਾਦਰੋਂ ਸੁਦੀ ਏਕਮ ੧੬੬੧ ਬਿ: ਦੇ ਦਿਨ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਬਾਬਾ ਬੁੱਢਾ ਜੀ ਨੂੰ ਪ੍ਰਮੁੱਖ ਗ੍ਰੰਥੀ ਦੀ ਪਦਵੀ 'ਤੇ ਸਥਾਪਨ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗ੍ਰੰਥੀ ਦੀ ਪਦਵੀ ਦੀ ਪ੍ਰਥਾ ਸ਼ੁਰੂ ਕੀਤੀ ਸੀ।

## ਸੂਖਮ ਜੀਵਨ ਬਾਬਾ ਬੁੱਢਾ ਜੀ ਮੁਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ—

'ਬਾਬਾ ਬੁੱਢਾ ਜੀ ਜਿੰਨ੍ਹਾਂ ਦਾ ਜਨਮ ੧੫੦੬ ਈ: ਨੂੰ ਪਿੰਡ ਕਥੂ ਨੰਗਰ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪਿਤਾ ਭਾਈ ਸੁੱਘਾ ਜੀ ਰੰਧਾਵਾ ਦੇ ਘਰ ਤੇ ਮਾਤਾ ਗੌਰਾਂ ਜੀ ਦੀ ਕੁੱਖੋਂ ਹੋਇਆ।

ਬਾਬਾ ਜੀ ਦਾ ਜਿਸ ਸਮੇਂ ਗੁਰਦੇਵ ਨਾਲ ਮੇਲ ਹੋਇਆ, ਪਿੰਡ ਕੱਥੂ ਨੰਗਲ ਦੀ ਜੂਹ ਵਿਚ ਇਕ ਬਿਰਛ ਥੱਲੇ ਬੈਠੇ ਗੁਰਦੇਵ ਸ਼ਬਦ ਗਾ ਰਹੇ ਸਨ। ਮਰਦਾਨਾ ਕੋਲ ਬੈਠਾ ਰਬਾਬ ਵਜਾ ਰਿਹਾ ਸੀ। ਬਾਬਾ ਬੁੱਢਾ ਜੀ ਬਾਰਾਂ ਕੁ ਸਾਲ ਦੀ ਉਮਰ ਵਿਚ ਖੇਤਾਂ ਵਿਚ ਮਾਲ ਚਾਰ ਰਿਹਾ ਸੀ। ਸ਼ਬਦ ਦੀ ਧੁਨੀ ਸੁਣ ਕੇ ਉਹ ਖਿੱਚਿਆ ਆਇਆ। ਹਜ਼ੂਰ ਨੂੰ ਸ਼ਰਧਾ ਨਾਲ ਮੱਥਾ ਟੇਕ ਕੇ ਸਾਮ੍ਹਣੇ ਬੈਠ ਗਿਆ। ਸ਼ਬਦ ਦਾ ਭੋਗ ਪਿਆ, ਤਾਂ ਬਾਬਾ ਜੀ ਨੇ ਬਾਲਕ ਰੂਪ ਵਿਚ ਹੱਥ ਜੋੜ ਕੇ ਕਿਹਾ, "ਮਹਾਰਾਜ ! ਕੋਈ ਸੇਵਾ ਬਖ਼ਸ਼ੋ, ਕੋਈ ਰਾਹ ਦੱਸੋ, ਜਿਵੇਂ ਮੇਰਾ ਜਨਮ ਮਰਣ ਕੱਟਿਆ ਜਾਵੇ।"

"ਹੇ ਬਾਲਕ!" ਗੁਰਦੇਵ ਨੇ ਮਿੱਠਾ ਮਿੱਠਾ ਮੁਸਕਰਾਉਂਦਿਆਂ ਕਿਹਾ, "ਏਸੇ ਉਮਰ ਤੂੰ ਅਜੇ ਬਾਲਕ ਹੈਂ, ਤੈਨੂੰ ਇਹ ਬੁੱਧ ਕਿਥੋਂ ਪ੍ਰਾਪਤ ਹੋਈ ਹੈ ?" "ਮਹਾਰਾਜ !" ਬਾਲਕ ਨੇ ਬੜੀ ਗੰਭੀਰਤਾ ਨਾਲ ਕਿਹਾ, "ਇਕ ਦਿਨ ਸਾਡੇ ਪਿੰਡ ਮੁਗ਼ਲ ਆਣ ਉਤਰੇ ਸਨ, ਨਾਲੇ ਉਨ੍ਹਾਂ ਕੱਚੀਆਂ ਖੇਤੀਆਂ ਵੱਢ ਲਈਆਂ ਨਾਲੇ ਪੱਕੀਆਂ ਤੇ ਡੱਡਰੀਆਂ। ਤਾਂ ਮੇਰੇ ਮਨ ਵਿਚ ਆਈ ਇੰਨ੍ਹਾਂ ਡਾਢਿਆਂ ਦਾ ਹੱਥ ਕਿਸੇ ਨੇ ਨਹੀਂ ਫੜਿਆ ਤਾਂ ਜਮਾਂ ਦਾ ਹੱਥ ਕਿਸ ਨੇ ਫੜਨਾ ਹੈ।" ਇਹ ਸੁਣ ਹਜ਼ੂਰ ਨੇ ਕਿਹਾ "ਤੂੰ ਤਾਂ ਬੁੱਢਿਆਂ ਜੈਸੀਆਂ ਗੱਲਾਂ ਕਰਦਾ ਹੈਂ। ਸੰਗਤ ਦੀ ਸੇਵਾ ਕਰਿਆ ਕਰ। ਕਲਿਆਣ ਹੋਵੇਗੀ।" ਓਸੇ ਦਿਨ ਤੋਂ ਉਹ ਬਾਲਕ ਗੁਰੂ ਜੋਗਾ ਹੋ ਗਿਆ। ਮਾਪਿਆਂ ਤੋਂ ਆਗਿਆ ਲੈ ਕੇ ਉਹ ਕਰਤਾਰਪੁਰ ਜਾ ਰਿਹਾ। ਸੰਗਤ ਵਿਚ ਉਸ ਦਾ ਨਾਮ 'ਬੂੜੇ' ਦੀ ਥਾਂ 'ਬਾਬਾ ਬੁੱਢਾ' ਪ੍ਰਸਿੱਧ ਹੋ ਗਿਆ।

ਸ਼ਾਦੀ : ਬਾਬਾ ਜੀ ਦੀ ਸ਼ਾਦੀ ੨੦ ਸਾਲ ਦੀ ਉਮਰ ਵਿਚ ੧੫੮੩ ਬਿ: ਨੂੰ ਪਿੰਡ ਅਚਲ (ਬਟਾਲੇ) ਦੇ ਸਮਰਾਹ ਗੋਤ ਦੀ ਸਪੁੱਤਰੀ ਮਾਤਾ ਮਿਰੋਯਾਂ ਜੀ ਨਾਲ ਹੋਈ।

ਸੰਤਾਨ : ਬਾਬਾ ਜੀ ਦੇ ਚਾਰ ਪੁੱਤਰ ਸਨ।

੧. ੧੫੮੫ ਬਿ: ਨੂੰ ਭਾਈ ਸੁਧਾਰੀ ਜੀ ਦਾ ਜਨਮ ਹੋਇਆ।

੨. ੧੫੮੮ ਬਿ: ਨੂੰ ਭਾਈ ਭਿਖਾਰੀ ਜੀ ਦਾ ਜਨਮ ਹੋਇਆ।

੩. ੧੫੯੦ ਬਿ: ਨੂੰ ਭਾਈ ਮਹਿਮੂ ਜੀ ਦਾ ਜਨਮ ਹੋਇਆ।

੪. ੧੫੯੩ ਬਿ: ਨੂੰ ਭਾਈ ਭਾਨਾ ਜੀ ਦਾ ਜਨਮ ਹੋਇਆ।

ਬਾਬਾ ਜੀ ਨੇ ਗੁਰੂ ਘਰ ਵਿਚ ਬੜਾ ਮਾਣ ਪਾਇਆ। ਪਹਿਲੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਤਕ ਦਰਸ਼ਨ ਕਰਨ ਦਾ ਸੁਭਾਗ ਬਾਬਾ ਬੁੱਢਾ ਜੀ ਨੂੰ ਪ੍ਰਾਪਤ ਹੋਇਆ। ਭਾਈ ਸਾਹਿਬ ਦੇ ਬਚਨ ਹਨ— ਬੁਢਾ ਬੁੱਢਾ ਇਕ ਮਨ ਧਿਆਵੈ। ਸਤਿਕਾਰ ਯੋਗ ਬਾਬਾ ਬੁੱਢਾ ਜੀ ਨੇ ਆਪਣਾ ਅੰਤਲਾ ਸਮਾਂ ਨੇੜੇ ਆਇਆ ਜਾਣ ਕੇ ਸਤਿਗੁਰੂ ਜੀ ਪਾਸ ਬੇਨਤੀ ਕਰ ਭੇਜੀ। ਸਤਿਗੁਰੂ ਜੀ ਸਾਰੇ ਕੰਮ ਛੱਡ ਕੇ ਉਹਨਾਂ ਕੋਲ ਪਿੰਡ ਰਮਦਾਸ ਜਾ ਪਹੁੰਚੇ। ਬਾਬਾ ਬੁੱਢਾ ਜੀ ਨੇ ਗੁਰਦੇਵ ਦੇ ਚਰਨਾਂ 'ਤੇ ਨਮਸਕਾਰ ਕੀਤੀ ਤੇ ਆਪਣੇ ਪੁੱਤਰ ਭਾਈ ਭਾਨਾ ਜੀ ਦੀ ਬਾਂਹ ਗੁਰੂ ਮਹਾਰਾਜ ਨੂੰ ਫੜਾਈ ਤੇ ਕਿਹਾ, ''ਸੱਚੇ ਪਾਤਿਸ਼ਾਹ! ਇਸਦੇ ਸਿਰ ਉੱਤੇ ਮੇਹਰ ਭਰਿਆ ਹੱਥ ਰੱਖਣਾ।''

ਇਸ ਤਰ੍ਹਾਂ ਬੇਨਤੀ ਕਰਕੇ ੧੪ ਮੱਘਰ, ਸੰਮਤ ੧੬੮੮ ਬਿ: ਨੂੰ ਬਾਬਾ ਬੁੱਢਾ ਜੀ ਪਿੰਡ ਰਮਦਾਸ ਵਿਚ ਪਰਲੋਕ ਸਿਧਾਰ ਗਏ। ਗੁਰੂ ਮਹਾਰਾਜ ਨੇ ਆਪਣੇ ਹੱਥੀਂ ਬਾਬਾ ਜੀ ਦਾ ਅੰਤਮ ਸੰਸਕਾਰ ਕੀਤਾ। ਬਾਬਾ ਬੁੱਢਾ ਜੀ ਨੂੰ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਤੱਕ ਛੇ ਗੁਰੂ ਸਾਹਿਬਾਂ ਨੂੰ ਗੁਰਿਆਈ ਗੱਦੀ ਦਾ ਤਿਲਕ ਲਾਵਣ ਦਾ ਸਤਿਕਾਰ ਪ੍ਰਾਪਤ ਹੋਇਆ ਹੈ।

## ਗ੍ਰੰਥੀ ਕਿਸ ਤਰ੍ਹਾਂ ਦਾ ਹੋਵੇ—

1. ਗ੍ਰੰਥੀ ਪਦ ਦਾ ਅਰਥ ਹੈ ਉਹ ਵਿਅਕਤੀ ਜੋ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁੱਖੀ ਸੇਵਾਦਾਰ ਹੈ) ਭਾਵ ਉਹ ਗੁਰਸਿੱਖ ਜੋ ਗੁਰੂ ਗ੍ਰੰਥ ਸਾਹਿਬ ਜੀ ਦਾ ਮਰਯਾਦਾ ਅਨੁਸਾਰ ਪ੍ਰਕਾਸ਼ ਕਰਨ, ਮਹਾਂਵਾਕ ਲੈਣ ਅਤੇ ਸੁਖਾਸਣ ਕਰਨ ਆਦਿ ਦੀ ਸੇਵਾ ਵਿਚ ਤਤਪਰ ਰਹਿੰਦਾ ਹੈ। ਜੋ ਖ਼ੁਦ ਸ਼ਬਦ-ਗੁਰੂ, 'ਬਾਣੀ ਗੁਰੂ ਗੁਰੂ ਹੈ ਬਾਣੀ' ਦੇ ਅਸਲੀ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਉਂਦਾ ਹੈ। ਗੁਰਬਾਣੀ ਦੇ ਸਹੀ ਅਰਥਾਂ ਅਤੇ ਭਾਵਾਂ ਨੂੰ ਗੁਰਮਤ ਅਨੁਸਾਰ ਚੰਗੀ ਤਰ੍ਹਾਂ ਸਮਝਦਾ ਹੋਵੇ ਅਤੇ ਦੂਜਿਆਂ ਨੂੰ ਸੋਹਣੀ ਤਰ੍ਹਾਂ ਸਮਝਾਉਣ ਦੀ ਸਮਰੱਥਾ ਰੱਖਦਾ ਹੋਵੇ। ਗੁਰ



ਇਤਿਹਾਸ ਅਤੇ ਗੁਰਮਤਿ ਰਹੁ ਰੀਤੀ ਦਾ ਭਲੀ ਪ੍ਰਕਾਰ ਗਿਆਤਾ ਤੇ ਧਾਰਨੀ ਹੋਵੇ ਅਤੇ ਜਿਸ ਨੇ ਆਪ ਗੁਰਬਾਣੀ ਦੇ ਆਸ਼ੇ ਅਨੁਸਾਰ ਆਪਣੇ ਜੀਵਨ ਨੂੰ ਸਿੱਖੀ ਦੇ ਸਹੀ ਸਾਂਚੇ ਵਿੱਚ ਢਾਲਿਆ ਹੋਇਆ ਹੋਵੇ। ਉਸ ਦੀ ਹਰ ਗੱਲ ਅਤੇ ਹਰ ਹਰਕਤ ਵਿਚ ਰੂਹਾਨੀ ਰਸ ਤੇ ਆਪਾ ਗਵਾ ਕੇ ਲੋਕਾਈ ਦੇ ਭਲੇ ਦੀਆਂ ਭਾਵਨਾਵਾਂ ਡੁਲ੍ਹ-ਡੁਲ੍ਹ ਪੈਂਦੀਆਂ ਹੋਣ।

ਗੁਰਬਾਣੀ ਦਾ ਬੋਧ ਤੇ ਗੁਰਮਤਿ ਵਿਚ ਨਿਪੁਨਤਾ ਹੋਵੇ ਭਾਵ ਸਿੱਖ ਧਰਮ ਦੇ ਧਾਰਮਕ ਸਾਹਿਤ ਅਤੇ ਇਤਿਹਾਸਕ ਸਾਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ, (ਦੋਵੇਂ) ਸ੍ਰੀ ਗੁਰ ਬਿਲਾਸ ਪਾ: ੬ ਤੇ ਪਾ: ੧੦, ਜਨਮ ਸਾਖੀਆਂ, ਤਵਾਰੀਖ਼ ਗੁਰੂ ਖ਼ਾਲਸਾ ਤੇ ਹੋਰ ਗੁਰਮਤਿ ਸਾਹਿਤ ਤੋਂ ਭਲੀ ਪ੍ਰਕਾਰ ਜਾਣੂ ਹੋਵੇ। ਦੂਸਰੇ ਮੱਤਾਂ ਤੇ ਗੁਰਮਤਿ ਦਾ ਤੁਲਨਾਤਮਕ ਅਧਿਐਨ ਕਰ ਕੇ ਗੁਰਮਤਿ ਦੀਆਂ ਵਿਸ਼ੇਸ਼ਤਾਵਾਂ ਤੋਂ ਮਨਮਤੀਆਂ ਨੂੰ ਜਾਣੂ ਕਰਵਾ ਸਕਦਾ ਹੋਵੇ। ਗੁਰਬਾਣੀ ਦੀ ਕਥਾ ਕਰਨ ਵਿਚ ਪ੍ਰਬੀਨ ਹੋਵੇ ਭਾਵ ਟਕਸਾਲੀ ਕਥਾਕਾਰ ਤੇ ਅਖੰਡ ਪਾਠੀ ਹੋਵੇ। ਦਰਸ਼ਨੀ ਸਿੰਘ ਹੋਵੇ, ਜਿਸ ਦੇ ਦਰਸ਼ਨਾਂ ਤੋਂ ਦੈਵੀ ਪੁਰਸ਼ਾਂ ਵਾਲਾ ਪ੍ਰਭਾਵ ਪਵੇ।

ਸਿੱਖੀ ਧਰਮ ਪ੍ਰਚਾਰ ਤੇ ਪ੍ਰਸਾਰ ਲਈ ਜੀਵਨ ਅਰਪਨ ਦੀ ਭਾਵਨਾ ਰੱਖਦਾ ਹੋਵੇ ਅਤੇ ਮਾਨਵਤਾ ਦੇ ਭਲੇ ਹਿਤ ਕੁਰਬਾਨੀ ਕਰਨ ਦਾ ਜਜ਼ਬਾ ਹੋਵੇ। ਗੁਰਦਵਾਰੇ ਸਾਹਿਬ ਦੀ ਸੁਬਾ ਤੇ ਸ਼ਾਮ ਦੀ ਮਰਯਾਦਾ ਅਤੇ ਪ੍ਰਬੰਧ ਦੀ ਸੂਝ ਤੇ ਸਮਝ ਵਾਲਾ ਹੋਵੇ।

ਵਰਤਮਾਨ ਸਮੇਂ ਵਿੱਚ ਗ੍ਰੰਥੀ ਲਈ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਹੈ। ਪੰਜਾਂ ਕਕਾਰਾਂ ਦਾ ਦ੍ਰਿੜ੍ਹ ਧਾਰਨੀ, ਬੱਜਰ ਕੁਰਹਿਤਾਂ ਤੋਂ ਬਚਿਆ ਹੋਇਆ, ਤਿਆਰ-ਬਰ-ਤਿਆਰ ਖ਼ਾਲਸਾ ਹੋਣਾ ਚਾਹੀਦਾ ਹੈ। ਘੱਟੋ ਘੱਟ ਪੰਜ ਬਾਣੀਆਂ, ਰਹਰਾਸਿ ਤੇ ਸੋਹਿਲੇ ਦਾ ਨਿਤਨੇਮੀ, ਮੂਲ ਮੰਤ੍ਰ ਦਾ ਜਾਪਕ ਤੇ ਗੁਰਮੰਤ੍ਰ ਦਾ ਸਿਮਰਨ ਅਭਿਆਸੀ ਹੋਵੇ। ਆਚਰਨ ਦੀ ਪਵਿੱਤ੍ਰਤਾ, ਤਿਆਗ ਬ੍ਰਿਤੀ, ਸੇਵਾ ਭਾਵ, ਨਿਮ੍ਰਤਾ ਤੇ ਵੀਰਤਾ ਆਦਿ ਦੈਵੀ ਗੁਣਾਂ ਦਾ ਮਾਲਕ ਹੋਵੇ। ਸੇਵਾ ਸਿਮਰਨ ਵਿਚ ਰੱਤਿਆ ਹੋਵੇ।

## ਗਾਥਾ ਮੁਖ ਗ੍ਰੰਥੀ ਸਾਹਿਬਾਨ ਸ੍ਰੀ ਹਰਿਮੰਦਰ ਸਾਹਿਬ ਜੀ—

੨. ਬਾਬਾ ਬੁੱਢਾ ਜੀ ਜਿਸ ਵੇਲੇ ਗਵਾਲੀਅਰ ਦੇ ਕਿਲ੍ਹੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਖ਼ਬਰ ਸਾਰ ਲੈਣ ਗਏ ਸਨ, ਉਸ ਵੇਲੇ ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ ਭਾਈ ਪਿਆਰਾ ਜੀ ਨੂੰ ਥਾਪ ਗਏ ਸਨ। ਭਾਈ ਪਿਆਰਾ ਜੀ ਬਾਬਾ ਬੁੱਢਾ ਜੀ ਦੇ ਚਾਚੇ ਦੇ ਪੁੱਤਰ ਸਨ।

੩. ਇਕ ਰਿਵਾਇਤ ਅਨੁਸਾਰ ਭਾਈ ਭਾਨਾ ਜੀ ਵੀ ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ ਦੀ ਡਿਊਟੀ ਕਰਦੇ ਰਹੇ ਹਨ, ਜੋ ਬਾਬਾ ਬੁੱਢਾ ਜੀ ਦੇ ਛੋਟੇ ਪੁੱਤਰ ਸਨ।

(ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ ਪੰਨਾ ੧੨੯)

੪. ਗੁਰੂ ਹਰਿਗੋਬਿੰਦ ਸਾਹਿਬ ਜੀ ਜੰਗਾਂ ਜੁੱਧਾਂ ਤੋਂ ਉਪਰੰਤ ਕੀਰਤਪੁਰ ਸਾਹਿਬ ਜਾ ਠਹਿਰੇ ਸਨ। ਇਸ ਸਮੇਂ ਹਰਿਮੰਦਰ ਸਾਹਿਬ ਖ਼ਾਲੀ ਪਿਆ ਜਾਣ ਕੇ ਲਾਭ ਉਠਾਂਦਿਆਂ ਬਾਬਾ ਮੇਹਰਬਾਨ ਜੀ ਦੇ ਪੁੱਤਰ ਬਾਬਾ ਹਰਿ ਜੀ ਨੇ ਆ ਹਰਿਮੰਦਰ ਸਾਹਿਬ ਜੀ ਦਾ ਪ੍ਰਬੰਧ ਸੰਭਾਲਿਆ। ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਇਹ ਜ਼ਿਕਰ ਗਿਆਨੀ ਬਲਵੰਤ ਸਿੰਘ ਜੀ ਕੋਠਾ ਗੁਰੂ ਕਾ ਨੇ, ਕੋਠਾ ਗੁਰੂ ਦੀ ਗੌਰਵ ਗਾਥਾ ਵਿਚ ਕੀਤਾ ਹੈ। (ਪੰਨਾ ੧੦੬) ਬਾਬਾ ਹਰਿ ਜੀ ਬੜੇ ਵਿਦਵਾਨ ਸਨ, ਮਹਾਨ ਗਿਆਨੀ ਤੇ ਕੀਰਤਨੀਏ ਸਨ। ਗੁਰਬਾਣੀ ਦੇ ਟੀਕਾਕਾਰ ਮੰਨੇ ਹਨ। ਇਸ ਹਿਸਾਬ ਨਾਲ ਬਾਬਾ ਹਰਿ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਚੌਥੇ ਮੁਖ ਗ੍ਰੰਥੀ ਸਨ। ਬਾਬਾ ਪਿਆਰਾ ਜੀ ਤੇ ਭਾਈ ਭਾਨਾ ਜੀ ਦੀ ਤਰ੍ਹਾਂ ਪ੍ਰਬੰਧ ਵੀ ਆਪ ਹੀ ਸੰਭਾਲਦੇ ਸਨ। ਬਾਬਾ ਹਰਿ ਜੀ ਦੇ ਸੰਨ ੧੬੯੬ ਨੂੰ ਅਕਾਲ ਚਲਾਣਾ ਕਰ ਜਾਣ ਤੋਂ ਉਪਰੰਤ ਇੰਨ੍ਹਾਂ ਦੇ ਪੁੱਤਰ ਹਰਿ ਨਾਰਾਇਣ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਸੇਵਾ ਸੰਭਾਲ ਸੰਭਾਲੀ। ਇਹ ਬਾਬਾ ਹਰਿ ਨਾਰਾਇਣ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮੇਂ ਤੱਕ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਸੰਭਾਲ ਕਰਦੇ ਰਹੇ ਹਨ।

੫. ਇਸ ਲਈ ਇੰਨ੍ਹਾਂ ਨੂੰ ਵੀ ਹਰਿਮੰਦਰ ਸਾਹਿਬ ਜੀ ਦੇ ਮੁਖ ਗ੍ਰੰਥੀ ਪ੍ਰਬੰਧਕ ਕਹਿ ਸਕਦੇ ਹਾਂ। ਦਸਮ ਗੁਰੂ ਜੀ ਦੇ ਸਮੇਂ ਬਾਬਾ ਹਰਿ ਨਾਰਾਇਣ ਜੀ ਤੇ ਇੰਨ੍ਹਾਂ ਦੇ ਪੁੱਤਰ ਬਾਬਾ ਕੌਲ ਸਾਹਿਬ ਜੀ ਜਿੰਨ੍ਹਾਂ ਨੂੰ ਸੋਢੀ ਕੌਲ ਰਾਇ ਕਰਕੇ ਵੀ ਇਤਿਹਾਸ ਅੰਦਰ ਦਸਿਆ ਹੈ। ਇਹ ਦੋਵੇਂ ਪਿਤਾ ਪੁੱਤਰ ਮਾਲਵੇ ਦੀ ਧਰਤੀ ਤੇ ਪਿੰਡ ਢਿਲਵਾਂ ਕਲਾਂ (ਜ਼ਿਲ੍ਹਾ ਫ਼ਰੀਦਕੋਟ) ਵਿਚ ਆ ਠਹਿਰੇ ਸਨ। ਦਸਮ ਗੁਰੂ ਜੀ ਵੀ ਪਿੰਡ ਢਿਲਵਾਂ ਕਲਾਂ ਸੋਢੀ ਕੌਲ ਰਾਇ ਪਾਸ ਗਏ ਸਨ। ਇੰਨ੍ਹਾਂ ਦੇ ਜਾਣ ਉਪਰੰਤ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਸੇਵਾ ਸੰਭਾਲ ਕਰਨ ਹਿਤ।

੬. ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਅੰਮ੍ਰਿਤਸਰ ਸਾਹਿਬ ਭੇਜਿਆ। ਭਾਈ ਮਨੀ ਸਿੰਘ ਜੀ ਨੇ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਦੀ ਡਿਊਟੀ ਤੇ ਪ੍ਰਬੰਧ ਨੂੰ ਸੰਭਾਲਿਆ ਅਤੇ ਇਨ੍ਹਾਂ ਬੰਦਈ ਖਾਲਸੇ ਦਾ ਤੇ ਤੱਤ ਖਾਲਸੇ ਦਾ ਝਗੜਾ ਵਿੱਚ ਪੈ ਕੇ ਨਿਬੇੜਿਆ ਸੀ। ਆਖ਼ਿਰ ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ ਨੂੰ ਕਾਇਮ ਰੱਖਦਿਆਂ ਬੰਦ ਬੰਦ ਕਟਵਾਇਆ। ਸ਼ਹੀਦੀ ਪ੍ਰਾਪਤ ਕੀਤੀ। ਇੰਨ੍ਹਾਂ ਦੀ ਸ਼ਹੀਦੀ ਉਪਰੰਤ ਹਰਿਮੰਦਰ ਸਾਹਿਬ ਜੀ 'ਤੇ ਮੱਸੇ ਰੰਘੜ ਦਾ ਕਬਜ਼ਾ ਹੋਇਆ। ਉਸ ਨੇ ਬੇਅਦਬੀ ਕਰਨੀ ਸ਼ੁਰੂ ਕੀਤੀ। ਹਰਿਮੰਦਰ ਸਾਹਿਬ ਜੀ ਦੀ ਪਵਿੱਤ੍ਰਤਾ ਕਾਇਮ ਰੱਖਣ ਵਾਸਤੇ ਭਾਈ ਸੁਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਜੀ ਮੱਸੇ ਰੰਘੜ ਦਾ ਸਿਰ ਤਲਵਾਰ ਨਾਲ ਕੱਟ ਕੇ ਬੁਢਾਜੌੜ ਲੈ ਕੇ ਗਏ ਸਨ।



# ਗੁਰੂ ਸਾਹਿਬਾਨ ਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪ੍ਰਬੰਧਕ ਤੇ ਮੁਖ ਗ੍ਰੰਥੀ ਸਿੰਘਾਂ ਦੀ ਪ੍ਰਣਾਲੀ

| | |
|---|---|
| ੧. ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ | ਬਾਬਾ ਬੁੱਢਾ ਸਾਹਿਬ ਜੀ |
| ੨. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੧. ਬਾਬਾ ਬੁੱਢਾ ਸਾਹਿਬ ਜੀ |
| | ੨. ਭਾਈ ਪਿਆਰਾ ਜੀ |
| | ੩. ਭਾਈ ਭਾਨਾ ਜੀ |
| | ੪. ਭਾਈ ਹਰਿ ਜੀ |
| ੩. ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ੧. ਭਾਈ ਹਰਿ ਜੀ |
| ੪. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ਭਾਈ ਹਰਿ ਜੀ |
| ੫. ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ | ਭਾਈ ਹਰਿ ਜੀ |
| ੬. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ | ੧.ਭਾਈ ਹਰਿ ਜੀ |
| | ੨. ਭਾਈ ਹਰਿਨਾਰਾਇਣ ਜੀ |
| | ੩. ਭਾਈ ਮਨੀ ਸਿੰਘ ਜੀ |

ਪਿਆਰਾ ਸਿੰਘ ਜੀ ਪਦਮ ਸੰਖੇਪ ਸਿੱਖ ਇਤਿਹਾਸ ਅਨੁਸਾਰ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਉਪਰੰਤ ੧੭੩੪ ਈ: ਤੋਂ ੧੭੪੭ ਈ: ਤੱਕ ਬਾਰਾਂ ਤੇਰਾਂ ਸਾਲ ਸ੍ਰੀ ਹਰਿਮੰਦਰ ਸਾਹਿਬ ਉਪਰ ਤੁਰਕਾਂ ਦੀ ਸਰਕਾਰ ਦਾ ਕਬਜ਼ਾ ਰਿਹਾ। ੧੭੪੭ ਈ: ਦੀ ਵੈਸਾਖੀ ਸਿੰਘਾਂ ਨੇ ਧੂਮ ਧਾਮ ਨਾਲ ਮਨਾਈ। ਇਸੇ ਤਰ੍ਹਾਂ ੧੭੫੮ ਈ: ਤੇ ੧੭੬੦ ਈ: ਦੀਆਂ ਦੀਵਾਲੀਆਂ ਸਿੰਘਾਂ ਨੇ ਅੰਮ੍ਰਿਤਸਰ ਮਨਾਈਆਂ। ਇਸ ਤਰ੍ਹਾਂ ਕੁਝ ਸਮਾਂ ਤਾਂ ਸਰਕਾਰ ਦਾ ਪੱਕਾ ਕਬਜ਼ਾ ਹਰਿਮੰਦਰ ਸਾਹਿਬ 'ਤੇ ਰਿਹਾ। ਕਦੇ ਸਿੰਘਾਂ ਦਾ ਕਬਜ਼ਾ ਹੋ ਜਾਂਦਾ ਰਿਹਾ, ਕਦੇ ਸਰਕਾਰ ਦਾ ਕਬਜ਼ਾ ਹੋ ਜਾਂਦਾ ਸੀ। ਇਸ ਉਪਰੋਕਤ ਸਾਰੇ ਸਮੇਂ ਵਿਚ ਸੰਨ ੧੭੩੪ ਤੋਂ ੧੭੬੪ ਈ: ਤੱਕ ਲਗਪਗ ਪੂਰੇ ਤੀਹ ਸਾਲ, ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ ਅਨੁਸਾਰ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਜਾਂ ਮੁਖ ਗ੍ਰੰਥੀ ਦੀ ਸੇਵਾ ਕੌਣ ਕਰਦਾ ਰਿਹਾ, ਇਸ ਬਾਰੇ ਇਤਿਹਾਸ ਚੁਪ ਹੈ।

੭. ਭਾਈ ਗੁਪਾਲ ਦਾਸ ਜੀ ਮੁਖ ਗ੍ਰੰਥੀ ਹਰਿਮੰਦਰ ਸਾਹਿਬ ਜੀ ਦੇ ਰਹੇ, ਨਾਲ ਹੀ

ਸਾਰਾ ਪ੍ਰਬੰਧ ਇਹ ਸੰਭਾਲਦੇ ਸਨ। ਜੋ ਚੜ੍ਹਾਵਾ ਚੜ੍ਹਦਾ ਉਸ ਨਾਲ ਗੁਰੂ ਘਰ ਦਾ ਖ਼ਰਚ ਤੋਰਦੇ ਸਨ ਅਤੇ ਲੰਗਰ 'ਤੇ ਮਾਇਆ ਲਾ ਦਿੰਦੇ ਸਨ। ਪਰ ਪਿਛੋਂ ਇੰਨ੍ਹਾਂ ਵਿਚ ਕਮਜ਼ੋਰੀ ਆ ਗਈ ਸੀ, ਮਾਇਆ ਦੀ ਅਯੋਗ ਵਰਤੋਂ ਕਰਨ ਲਗ ਪਏ ਸਨ। ਇਸ ਕਰਕੇ ਪੰਥਕ ਮੁਖੀਆਂ ਨੇ ਕੱਠੇ ਹੋ ਕੇ ਗੁਰਮਤਾ ਕਰਕੇ ਇਸ ਨੂੰ ਸੇਵਾ ਤੋਂ ਲਾਂਭੇ ਕਰ ਦਿੱਤਾ।

੮. ਭਾਈ ਚੰਚਲ ਸਿੰਘ ਜੀ ਮੁਖ ਗ੍ਰੰਥੀ ਥਾਪੇ ਗਏ। ਇਹ ਬੜੇ ਸਿਮਰਨ ਭਜਨ ਤੇ ਸੇਵਾ ਭਾਵ ਵਾਲੇ ਸਨ। ਸਾਰਾ ਪ੍ਰਬੰਧ ਵੀ ਇਹੀ ਸੰਭਾਲਦੇ ਸਨ। ਜਿਸ ਵੇਲੇ ਇਹ ਬਿਰਧ ਹੋ ਗਏ ਅਤੇ ਸਾਰੀ ਸੇਵਾ ਕਰਨੀ ਮੁਸ਼ਕਲ ਹੋ ਗਈ ਇਕੱਲਿਆਂ ਨੂੰ ਤਾਂ ਗੁਰੂ ਪੰਥ ਖ਼ਾਲਸਾ ਜੀ ਦੀ ਆਗਿਆ ਨਾਲ ਭਾਈ ਆਤਮਾ ਸਿੰਘ ਜੀ ਪਸ਼ੌਰੀ ਤੇ ਭਾਈ ਗੋਪਾਲ ਸਿੰਘ ਜੀ ਦੋ ਗ੍ਰੰਥੀ ਰੱਖ ਲਏ ਸਨ।

੯. ਭਾਈ ਆਤਮਾ ਸਿੰਘ ਜੀ ਮੁਖ ਗ੍ਰੰਥੀ : ਭਾਈ ਚੰਚਲ ਸਿੰਘ ਜੀ ਦੇ ਅਕਾਲ ਚਲਾਣੇ ਉਪਰੰਤ ਭਾਈ ਆਤਮਾ ਸਿੰਘ ਜੀ ਮੁਖ ਗ੍ਰੰਥੀ ਦੀ ਸੇਵਾ ਕਰਦੇ ਰਹੇ ਹਨ। ਇੰਨ੍ਹਾਂ ਨਾਲ ਭਾਈ ਮੱਖਣ ਸਿੰਘ ਜੀ ਤੇ ਭਾਈ ਗੋਪਾਲ ਸਿੰਘ ਜੀ ਗ੍ਰੰਥੀ ਰਹੇ ਹਨ। ਭਾਈ ਦਿਆਲ ਸਿੰਘ ਤੇ ਭਾਈ ਜੋਧ ਸਿੰਘ ਦੋ ਗ੍ਰੰਥੀ ਸਿੰਘਾਂ ਦਾ ਨਾਮ ਵੀ ਇੰਨ੍ਹਾਂ ਤੋਂ ਬਾਅਦ ਆਇਆ ਹੈ। ਤਿੰਨਾਂ ਗ੍ਰੰਥੀ ਸਿੰਘਾਂ ਦੀਆਂ ਤਿੰਨ ਵੱਖ ਵੱਖ ਸਾਖਾਂ ਚਲ ਪਈਆਂ ਸਨ। ਹਰ ਸਾਖ ਦੇ ਮੁਖੀ ਨੂੰ ਪੂਰਾ ਅਧਿਕਾਰ ਸੀ ਕਿ ਉਹ ਆਪਣੀ ਥਾਂ ਆਪਣੇ ਪੁੱਤਰ ਜਾਂ ਰਿਸ਼ਤੇਦਾਰ ਜਾਂ ਵਿਦਿਆਰਥੀ ਨੂੰ ਜਿਸ ਨੂੰ ਉਹ ਚਾਹੇ ਗੋਦੀ ਨਸ਼ੀਨ ਕਰ ਸਕਦੇ ਸਨ। ਪਹਿਲੀ ਸਾਖ ਸੀ ਮੁਖੀਆਂ ਦੀ ਆਤਮਾ ਸਿੰਘ ਤੇ ਗਿਆਨ ਸਿੰਘ ਜੀ ਤੇ ਜੱਸਾ ਸਿੰਘ ਜੀ, ਜਵਾਹਰ ਸਿੰਘ ਜੀ ਤੇ ਭਾਈ ਹਰਨਾਮ ਸਿੰਘ ਜੀ, ਭਾਈ ਮੱਖਣ ਸਿੰਘ ਜੀ ਤੋਂ ਭਾਈ ਸਾਹਿਬ ਸਿੰਘ ਜੀ, ਭਾਈ ਭਗਤ ਸਿੰਘ ਜੀ ਭਾਈ ਸੁੰਦਰ ਸਿੰਘ ਜੀ, ਭਾਈ ਸੰਤ ਸਿੰਘ ਜੀ ਭਾਈ ਗੁਰਬਚਨ ਸਿੰਘ ਜੀ ਤੱਕ ਚਲੀ। ਤੀਜੀ ਸਾਖ ਭਾਈ ਗੋਪਾਲ ਸਿੰਘ ਜੀ ਤੋਂ ਭਾਈ ਦੀਵਾਨ ਸਿੰਘ ਜੀ, ਭਾਈ ਹੀਰਾ ਸਿੰਘ ਜੀ, ਭਾਈ ਪ੍ਰਤਾਪ ਸਿੰਘ ਜੀ ਤੱਕ ਆਈ। ਇਹ ਉਪਰੋਕਤ ਸਿਲਸਿਲਾ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਆਉਣ ਤੱਕ ਰਿਹਾ। ਸ਼੍ਰੋ: ਕਮੇਟੀ ਦਾ ਪ੍ਰਬੰਧ ਉਸ ਵੇਲੇ ਹੋਇਆ ਜਦ ੧੯੨੫ ਈ: ਵਿਚ ਗੁਰਦੁਆਰਾ ਐਕਟ ਬਣ ਗਿਆ। ਸਾਰੇ ਪੰਜਾਬ ਦੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਉਸ ਵੇਲੇ ਸ਼੍ਰੋਮਣੀ ਕਮੇਟੀ ਅਧੀਨ ਆ ਗਿਆ ਸੀ।

ਸ੍ਰੀ ਦਰਬਾਰ ਸਾਹਿਬ ਦੀ ਵੱਖਰੀ ਲੋਕਲ ਕਮੇਟੀ ਬਣ ਗਈ ਤਾਂ ਪਿਛਲੇ ਸਾਰੇ ਕਾਨੂੰਨ ਬਦਲ ਦਿੱਤੇ। ਨਵੇਂ ਦਸਤੂਰ ਅਨੁਸਾਰ ਗ੍ਰੰਥੀ ਜਾਂ ਮੁਖ ਗ੍ਰੰਥੀ ਸਿੰਘਾਂ ਜਾਂ ਗੱਦੀ ਦੇ ਨਾਮ ਜੋ ਜ਼ਮੀਨ, ਮਕਾਨ, ਦੁਕਾਨਾਂ ਤੇ ਪਲਾਟ ਆਦਿ ਚੁਕ-ਅਚੁੱਕ ਜਾਇਦਾਦ ਸੀ, ਉਹ ਸਾਰੀ ਦੀ ਸਾਰੀ ਕਮੇਟੀ ਦੇ ਨਾਮ ਹੋ ਗਈ। ਗ੍ਰੰਥੀ ਤੇ ਮੁਖ ਗ੍ਰੰਥੀ ਸਾਹਿਬ ਨੂੰ ਉਨ੍ਹਾਂ ਦੀ ਸੇਵਾ ਦੇ ਇਵਜ਼ਾਨੇ ਵਜੋਂ ਮਾਹਵਾਰੀ ਤਨਖ਼ਾਹਾਂ ਦਿੱਤੀਆਂ ਜਾਣ ਲਗੀਆਂ।



## ਮਰਯਾਦਾ ਨਿਯੁਕਤੀ ਗ੍ਰੰਥੀ ਸਾਹਿਬ, ਸ੍ਰੀ ਹਰਿਮੰਦਰ ਸਾਹਿਬ—

ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਾਹਿਬ ਦੀ ਨਿਯੁਕਤੀ ਲਈ ਇਹ ਤਰੀਕਾ ਵਰਤਿਆ ਜਾਂਦਾ ਹੈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਸ਼ੁਰੂ ਹੋਇਆ। ਤਰੀਕਾ ਇਸ ਪ੍ਰਕਾਰ ਹੈ :

ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਸਾਹਿਬ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਲਿਖਿਆ ਜਾਂਦਾ ਹੈ ਕਿ ਉਹ ਇਸ ਖ਼ਾਲੀ ਅਸਾਮੀ ਲਈ ਸਿਫਾਰਸ਼ਾਂ ਮੰਗੇ। ਕਮੇਟੀ ਅੱਗੋਂ ਸਰਕੂਲਰ ਭੇਜਦੀ ਹੈ, ਜਿਸ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਨਿਯੁਕਤ ਕਰਨ ਹਿੱਤ ਯੋਗ ਵਿਦਵਾਨ ਸੱਜਣ ਦੀ ਸਿਫਾਰਸ਼ ਕਰਨ ਹਿੱਤ ਲਿਖਿਆ ਜਾਂਦਾ ਹੈ। ਗ੍ਰੰਥੀ ਸਿੰਘ ਦੀਆਂ ਇਹ ਯੋਗਤਾਵਾਂ ਲਿਖੀਆਂ ਹੁੰਦੀਆਂ ਹਨ, ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਦੀ ਬਾਣੀ, ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਸ੍ਰੀ ਗੁਰ ਪੰਥ ਪ੍ਰਕਾਸ਼ ਆਦਿ ਪ੍ਰਸਿੱਧ ਗੁਰ ਇਤਿਹਾਸਕ ਗ੍ਰੰਥਾਂ ਦੀ ਚੰਗੀ ਤਰ੍ਹਾਂ ਵਿਆਖਿਆ ਕਰ ਸਕਦਾ ਹੋਵੇ। ਕਥਾ ਤੇ ਲੈਕਚਰ ਕਰਨ ਵਿੱਚ ਸੁਘੜ ਹੋਵੇ। ਅੰਮ੍ਰਿਤਧਾਰੀ ਤੇ ਰਹਿਤ ਵਿਚ ਪ੍ਰਪੱਕ ਹੋਵੇ। ਕੋਈ ਅੰਗ ਭੰਗ ਨਾ ਹੋਵੇ। ਸਰਕੂਲਰ ਅਕਾਲੀ ਜਥਿਆਂ, ਸਿੰਘ ਸਭਾਵਾਂ, ਸਿੱਖ ਸੰਪ੍ਰਦਾਵਾਂ, ਜਿਵੇਂ ਕਿ ਉਦਾਸੀ, ਦਮਦਮੀ ਟਕਸਾਲ, ਨਿਰਮਲੇ, ਨਿਹੰਗ ਸਿੰਘ ਸੰਸਥਾਵਾਂ ਨੂੰ ਭੇਜਿਆ ਜਾਂਦਾ ਹੈ। ਉਪ੍ਰੋਕਤ ਸੰਸਥਾਵਾਂ ਵੱਲੋਂ ਆਈਆਂ ਸਿਫਾਰਸ਼ਾਂ ਵਾਲੇ ਵਿਅਕਤੀਆਂ ਨੂੰ ਪ੍ਰੀਖਿਆ ਤੇ ਇੰਟਰਵਿਊ ਲਈ ਬੁਲਾਇਆ ਜਾਂਦਾ ਹੈ। ਪ੍ਰੀਖਿਆ ਤੇ ਇੰਟਰਵਿਊ ਲੈਣ ਵਾਲਾ ਬੋਰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁਖ ਗ੍ਰੰਥੀ, ਗ੍ਰੰਥੀ ਸਾਹਿਬਾਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ 'ਤੇ ਨਿਰਭਰ ਹੁੰਦਾ ਹੈ। ਇੰਟਰਵਿਊ ਵਿਚ ਅੱਵਲ ਆਏ ਵਿਅਕਤੀ ਨੂੰ ਰੀਪੋਰਟ ਅਨੁਸਾਰ ਸ਼੍ਰੋਮਣੀ ਕਮੇਟੀ ਦੀ ਐਗਜ਼ੈਕਟਿਵ ਕਮੇਟੀ ਉਸ ਗ੍ਰੰਥੀ ਸਿੰਘ ਦੀ ਨਿਯੁਕਤੀ ਲਈ ਮਤਾ ਪਾਸ ਕਰ ਦੇਂਦੀ ਹੈ। ਮਤੇ ਦੀਆਂ ਨਕਲਾਂ ਮੁੱਖ ਗ੍ਰੰਥੀ ਸਿੰਘ ਸਾਹਿਬ ਤੇ ਮੈਨੇਜਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਯੋਗ ਕਾਰਵਾਈ ਹਿੱਤ ਭੇਜ ਦੇਂਦੀ ਹੈ। ਮੁੱਖ ਗ੍ਰੰਥੀ ਸਾਹਿਬ ਵੱਲੋਂ ਨਵੇਂ ਗ੍ਰੰਥੀ ਦੀ ਗੱਦੀ-ਨਸ਼ੀਨੀ ਦੀ ਤਾਰੀਖ਼ ਨੀਯਤ ਕਰ ਕੇ ਮੈਨੇਜਰ ਸਾਹਿਬ ਨੂੰ ਭੇਜ ਦਿੱਤੀ ਜਾਂਦੀ ਹੈ। ਮੈਨੇਜਰ ਸਾਹਿਬ ਇਸ਼ਤਿਹਾਰ ਤੇ ਚਿੱਠੀ ਛਾਪਦਾ ਹੈ। ਚਿੱਠੀ ਸ਼ਹਿਰ ਦੇ ਗੁਰਦੁਆਰਿਆਂ, ਡੇਰਿਆਂ ਤੇ ਧਾਰਮਿਕ ਮੁਖੀ ਵਿਅਕਤੀਆਂ ਨੂੰ ਭੇਜੀ ਜਾਂਦੀ ਹੈ ਤੇ ਇਸ਼ਤਿਹਾਰ ਮੁੱਖ ਗੁਰਦੁਆਰਿਆਂ ਵਿੱਚ ਲਗਾ ਦਿੱਤੇ ਜਾਂਦੇ ਹਨ ਤੇ ਅਖ਼ਬਾਰਾਂ ਵਿੱਚ ਛਪਣ ਹਿੱਤ ਭੇਜ ਦਿੱਤੇ ਜਾਂਦੇ ਹਨ। ਨੀਯਤ ਦਿਨ ਨੂੰ ਸਵੇਰੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਆਸਾ ਜੀ ਦੀ ਵਾਰ ਦੇ ਭੋਗ ਉਪ੍ਰੰਤ ਸੁਬ੍ਹਾ ਦੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਵਿਸ਼ੇਸ਼ ਦੀਵਾਨ ਸਜਾਇਆ ਜਾਂਦਾ ਹੈ। ਕੁਝ ਸਮਾਂ ਰਾਗੀ ਸਿੰਘ ਕੀਰਤਨ ਕਰਦੇ ਹਨ। ਨਵਾਂ ਨਿਯੁਕਤ ਹੋਇਆ ਗ੍ਰੰਥੀ ਸਿੰਘ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਾਹਿਬਾਨ ਅਤੇ ਮੁੱਖ ਗ੍ਰੰਥੀ

ਸਾਹਿਬ ਦੇ ਨਾਲ ਕੜਾਹ ਪ੍ਰਸ਼ਾਦ ਦੀ ਦੇਗ ਤੇ ਮਾਇਆ ਭੇਟ ਲੈ ਕੇ ਪਹੁੰਚ ਜਾਂਦਾ ਹੈ।

ਕੀਰਤਨ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਤੇ ਅਨੁਸਾਰ ਨਵੇਂ ਗ੍ਰੰਥੀ ਸਿੰਘ ਦੀ ਨਿਯੁਕਤੀ ਬਾਰੇ ਐਲਾਨ ਕਰਦੇ ਹਨ ਅਤੇ ਇਕ ਸਿਰੋਪਾਉ ਅਤੇ ਸਿਹਰਾ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਨਵੇਂ ਗ੍ਰੰਥੀ ਸਿੰਘ ਨੂੰ ਬਖਸ਼ਿਆ ਜਾਂਦਾ ਹੈ। ਫਿਰ ਮੁੱਖ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ ਗ੍ਰੰਥੀ ਸਿੰਘਾਂ ਦੀ ਪਰੰਪਰਾ ਤੇ ਇਸ ਪਦਵੀ ਦੀ ਉਚੱਤਾ ਬਾਰੇ ਰੌਸ਼ਨੀ ਪਾਉਂਦੇ ਹਨ ਤੇ ਨਵੇਂ ਗ੍ਰੰਥੀ ਸਿੰਘ ਦੇ ਜੀਵਨ ਤੇ ਯੋਗਤਾਵਾਂ ਤੋਂ ਸੰਗਤ ਨੂੰ ਜਾਣੂ ਕਰਾਉਂਦੇ ਹਨ ਤੇ ਨਵੇਂ ਗ੍ਰੰਥੀ ਸਿੰਘ ਦੀ ਨਿਯੁਕਤੀ ਦੀ ਮੁੱਖ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ ਅਰਦਾਸ ਕਰਦੇ ਹਨ। ਉਪ੍ਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਹੁਕਮ ਸੁਣ ਕੇ ਮੁੱਖ ਗ੍ਰੰਥੀ ਸਾਹਿਬ ਤੇ ਗ੍ਰੰਥੀ ਸਾਹਿਬਾਨ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਆਪਣੇ ਵੱਲੋਂ ਇਕ-ਇਕ ਦਸਤਾਰ ਤੇ ਸਿਹਰਾ ਬਖ਼ਸ਼ਦੇ ਹਨ। ਫਿਰ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ, ਚੀਫ਼ ਖ਼ਾਲਸਾ ਦੀਵਾਨ, ਸਿੱਖ ਸੰਸਥਾਵਾਂ, ਸਿੱਖ ਸੰਪ੍ਰਦਾਵਾਂ, ਟਕਸਾਲਾਂ ਤੇ ਸ਼ਹਿਰ ਦੇ ਨਿਰਮਲੇ, ਨਿਹੰਗ ਸਿੰਘਾਂ ਤੇ ਉਦਾਸੀ ਤੇ ਹੋਰ ਡੇਰਿਆਂ ਵੱਲੋਂ ਦਸਤਾਰਾਂ, ਤੇ ਸਿਹਰੇ ਦਿੱਤੇ ਜਾਂਦੇ ਹਨ। ਨਾਲ-ਨਾਲ ਪ੍ਰਸ਼ਾਦ ਵਰਤਦਾ ਰਹਿੰਦਾ ਹੈ। ਫਿਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਮੁੱਖ ਗ੍ਰੰਥੀ ਸਾਹਿਬ ਤੇ ਗ੍ਰੰਥੀ ਸਾਹਿਬਾਨ ਨਵੇਂ ਨਿਯੁਕਤ ਹੋਏ ਗ੍ਰੰਥੀ ਸਿੰਘ ਨੂੰ ਨਾਲ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪਹੁੰਚਦੇ ਹਨ। ਪਿੱਛੋਂ ਸਾਰੀਆਂ ਸੰਗਤਾਂ ਪੁੱਜਦੀਆਂ ਹਨ। ਨਵਾਂ ਗ੍ਰੰਥੀ ਸਿੰਘ ਆਪਣੇ ਤਰਫੋਂ ਕੜਾਹ ਪ੍ਰਸ਼ਾਦ ਤੇ ਗੋਲਕ ਲਈ ਮਾਇਆ ਭੇਟ ਕਰਦਾ ਹੈ। ਉਸ ਨੂੰ ਸ੍ਰੀ ਦਰਬਾਰ ਸਾਹਿਬ ਵੱਲੋਂ ਸਿਰੋਪਾਉ ਬਖ਼ਸ਼ਿਆ ਜਾਂਦਾ ਹੈ।

ਕੀਰਤਨ ਬੰਦ ਹੋਣ ਤੇ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਅਰਦਾਸੀਆ ਸਪੈਸ਼ਲ ਅਰਦਾਸ ਕਰਦਾ ਹੈ। ਅਰਦਾਸ ਉਪਰੰਤ ਮੁੱਖ ਗ੍ਰੰਥੀ ਸਾਹਿਬ, ਨਵੇਂ ਗ੍ਰੰਥੀ ਸਾਹਿਬ ਨੂੰ ਤਾਬਿਆ ਗੱਦੀ 'ਤੇ ਖੜ੍ਹੇ ਹੋ ਕੇ ਚੌਰ ਪਕੜਾਉਂਦੇ ਤੇ ਤਾਬਿਆ ਗੱਦੀ 'ਤੇ ਬਿਠਾਉਂਦੇ ਹਨ। ਇਹ ਗੱਦੀ-ਨਸ਼ੀਨੀ ਦੀ ਰਸਮ ਬਾਬਾ ਬੁੱਢਾ ਜੀ ਦੇ ਸਮੇਂ ਤੋਂ ਚਲੀ ਆਉਂਦੀ ਹੈ। ਫਿਰ ਨਵਾਂ ਗ੍ਰੰਥੀ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਪੈਸ਼ਲ ਮਹਾਂਵਾਕ ਸੰਗਤਾਂ ਨੂੰ ਸੁਣਾਉਂਦਾ ਹੈ। ਇਹ ਅਰਦਾਸ ਤੇ ਵਾਕ ਨਵੇਂ ਗ੍ਰੰਥੀ ਸਿੰਘ ਦੀ ਨਿਯੁਕਤੀ ਸਮੇਂ ਆਮ ਰੋਜ਼ਾਨਾ ਦੀ ਮਰਯਾਦਾ ਤੋਂ ਵੱਖਰਾ ਸਪੈਸ਼ਲ ਪ੍ਰੋਗਰਾਮ ਹੁੰਦਾ ਹੈ।

ਉਪਰੰਤ ਸੰਗਤ ਸਮੇਤ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਾਹਿਬ ਅਤੇ ਸਾਰੇ ਗ੍ਰੰਥੀ ਸਾਹਿਬਾਨ ਗੁਰਦੁਆਰਾ ਬਾਬਾ ਅਟੱਲ ਰਾਇ ਜਾਂਦੇ ਹਨ। ਨਵੇਂ ਗ੍ਰੰਥੀ ਸਿੰਘ ਵੱਲੋਂ ਪ੍ਰਸ਼ਾਦ ਭੇਟ ਹੁੰਦਾ ਹੈ ਤੇ ਅਰਦਾਸ ਕਰ ਕੇ ਮਹਾਂਵਾਕ ਲਿਆ ਜਾਂਦਾ ਹੈ ਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ। ਐਉਂ ਇਹ ਸਮਾਗਮ ਸੰਪੂਰਨ



ਹੁੰਦਾ ਹੈ।

ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਨੂੰ "ਸਿੰਘ ਸਾਹਿਬ" ਦੇ ਲਕਬ ਨਾਲ ਲਿਖਿਆ ਤੇ ਬੋਲਿਆ ਜਾਂਦਾ ਹੈ। ਇਹ ਪਰੰਪਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਜੂਦ ਵਿੱਚ ਆਉਣ ਤੋਂ ਸ਼ੁਰੂ ਹੋਈ। ਪਹਿਲਾਂ ਗ੍ਰੰਥੀ ਸਿੰਘ ਨੂੰ ਭਾਈ ਸਾਹਿਬ ਕਿਹਾ ਤੇ ਲਿਖਿਆ ਜਾਂਦਾ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਤੁੱਲ ਹੋਰ ਕੋਈ ਗੁਰ-ਅਸਥਾਨ ਨਾ ਹੋਣ ਦੇ ਕਾਰਨ ਗ੍ਰੰਥੀ ਸਿੰਘ ਦਾ ਕਿਸੇ ਹੋਰ ਗੁਰ ਅਸਥਾਨ ਵਿਖੇ ਤਬਾਦਲਾ ਨਹੀਂ ਹੁੰਦਾ। ਕੁਝ ਬੱਜਰ ਦੋਸ਼ਾਂ ਨੂੰ ਅਦਾਲਤਾਂ ਰਾਹੀਂ ਸਿੱਧ ਕੀਤੇ ਤੋਂ ਬਿਨਾਂ ਗ੍ਰੰਥੀ ਸਿੰਘ ਨੂੰ ਸੇਵਾ ਤੋਂ ਮੁਕਤ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਦੋਸ਼ਾਂ ਦਾ ਜ਼ਿਕਰ ਗੁਰਦੁਆਰਾ ਐਕਟ ਦੀ ਧਾਰਾ ੧੩੪, ੧੩੫ 'ਚ ਦਰਜ ਹੈ। ਸਤਿਕਾਰ ਯੋਗ ਪਦਵੀ ਹੋਣ ਕਰ ਕੇ ਸੇਵਾ ਦੇ ਆਰੰਭ ਸਮੇਂ ਉਮਰ ੪੦ ਸਾਲ ਤੋਂ ਘਟ ਨਹੀਂ ਹੋਣੀ ਚਾਹੀਦੀ ਅਤੇ ਘਟੋ ਘਟ ੭੦ ਸਾਲ ਦੀ ਉਮਰ ਤੱਕ ਸੇਵਾ ਜਾਰੀ ਰਹਿਣੀ ਚਾਹੀਦੀ ਹੈ।

ਭਾਈ ਮਨੀ ਸਿੰਘ ਜੀ ਤੋਂ ਲੈ ਕੇ ੧੯੨੫ ਈ: ਗੁਰਦੁਆਰਾ ਐਕਟ ਬਣਨ ਤੱਕ ਦੇ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਤੇ ਗ੍ਰੰਥੀ ਸਾਹਿਬਾਨਾਂ ਦੀ ਪ੍ਰਣਾਲੀ-

੧. ਭਾਈ ਮਨੀ ਸਿੰਘ ਜੀ

੨. ਭਾਈ ਗੋਪਾਲ ਸਿੰਘ ਜੀ

੩. ਭਾਈ ਚੰਚਲ ਸਿੰਘ ਜੀ

੪. ਭਾਈ ਆਤਮਾ ਸਿੰਘ ਜੀ

੧੦. ਭਾਈ ਸਿਆਮ ਸਿੰਘ ਜੀ ਮੁਖ ਗ੍ਰੰਥੀ ਥਾਪੇ ਗਏ, ਇਹ ਭਾਈ ਆਤਮਾ ਸਿੰਘ ਜੀ ਵਲੋਂ ਹੀ ਮੁਖ ਗ੍ਰੰਥੀ ਲਗਾਏ ਗਏ ਸਨ। ਇੰਨ੍ਹਾਂ ਨਾਲ ਭਾਈ ਮੱਖਣ ਸਿੰਘ ਤੇ ਭਾਈ ਗੋਪਾਲ ਸਿੰਘ ਜੀ ਦੋ ਗ੍ਰੰਥੀ ਰਹੇ ਹਨ। ਇੰਨ੍ਹਾਂ ਨੇ ਆਪਣੇ ਥਾਂ ਭਾਈ ਜੋਗਾ ਸਿੰਘ ਜੀ ਨੂੰ ਮੁਖ ਗ੍ਰੰਥੀ ਥਾਪਿਆ।

੧੧. ਭਾਈ ਮੱਖਣ ਸਿੰਘ ਜੀ ਮੁਖ ਗ੍ਰੰਥੀ ਇਹ ਬੜੇ ਸਿਆਣੇ ਪ੍ਰਬੰਧਕ ਦੱਸੇ ਗਏ ਹਨ। ਇੰਨ੍ਹਾਂ ਦੇ ਸਮੇਂ ਸ੍ਰੀ ਦਰਬਾਰ ਸਾਹਿਬ ਦਾ ਅਦਬ ਸਤਿਕਾਰ ਕਾਇਮ ਰੱਖਣ ਵਾਸਤੇ ਸੰਨ ੧੮੪੭ ਨੂੰ ਸਰ ਹੈਨਰੀ ਲਾਰੈਂਸ ਰੈਜ਼ੀਡੈਂਟ ਲਾਹੌਰ ਨੇ ਹੁਕਮ ਜਾਰੀ ਕੀਤਾ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸ਼ਹਿਰ ਵਿੱਚ ਅਤੇ ਹੋਰ ਗੁਰਦੁਆਰਿਆਂ ਵਿਚ ਕੋਈ ਜੁੱਤੀ ਪਹਿਨ ਕੇ ਨਾ ਜਾਵੇ। ਪ੍ਰਕਰਮਾ ਵਿੱਚ ਜਾਣ ਤੋਂ ਪਹਿਲਾਂ ਤਾਲ ਦੇ ਕਿਨਾਰੇ ਬੁੰਗੇ ਵਿਚ ਜੋੜੇ ਉਤਾਰ ਦਿੱਤੇ ਜਾਣ। ਅੰਮ੍ਰਿਤਸਰ ਗਊ ਹਤਿਆ ਨਾ ਹੋਵੇ ਅਤੇ ਸਿੱਖਾਂ ਨੂੰ ਕਿਸੇ ਤਰ੍ਹਾਂ ਦੁੱਖ ਨਾ ਦਿੱਤਾ ਜਾਵੇ।

ਸਿੰਘ ਸਾਹਿਬ ਭਾਈ ਮੱਖਣ ਸਿੰਘ ਜੀ ਦੇ ਉਦਮ ਨਾਲ ਇਹ ਹੁਕਮ ਹੋਇਆ ਸੀ। ਇੰਨ੍ਹਾਂ ਦਾ ਪੁੱਤਰ ਭਾਈ ਗਹਿਣਾ ਸਿੰਘ ਨੂੰ ਵੀ ਗ੍ਰੰਥੀ ਨਿਯੁਕਤ ਕੀਤਾ ਗਿਆ। ਇੰਨ੍ਹਾਂ ਤੋਂ ਬਾਅਦ ਭਾਈ ਭਗਤ ਸਿੰਘ ਜੀ ਨੂੰ ਗ੍ਰੰਥੀ ਥਾਪਿਆ ਗਿਆ ਦਸਿਆ ਹੈ।

੧੨. ਭਾਈ ਜੱਸਾ ਸਿੰਘ ਜੀ ਮੁਖ ਗ੍ਰੰਥੀ ਥਾਪੇ ਗਏ, ਭਾਈ ਸਿਆਮ ਸਿੰਘ ਜੀ ਨੇ ਇੰਨ੍ਹਾਂ ਨੂੰ ਮੁਖ ਗ੍ਰੰਥੀ ਥਾਪਿਆ ਸੀ। ਭਾਈ ਦੀਵਾਨ ਸਿੰਘ ਤੇ ਭਾਈ ਗਹਿਣਾ ਸਿੰਘ ਜੀ ਇੰਨ੍ਹਾਂ ਨਾਲ ਦੋ ਗ੍ਰੰਥੀ ਸਿੰਘ ਰਹੇ। ਭਾਈ ਗਹਿਣਾ ਸਿੰਘ ਜੀ ਦੇ ਸਰੀਰ ਛੱਡ ਜਾਣ ਕਰਕੇ ਫੇਰ ਭਾਈ ਭਗਤ ਸਿੰਘ ਜੀ ਨੂੰ ਗ੍ਰੰਥੀ ਥਾਪਿਆ ਗਿਆ।

੧੩. ਭਾਈ ਜਵਾਹਰ ਸਿੰਘ ਜੀ ਮੁਖ ਗ੍ਰੰਥੀ ਰਹੇ। ਇੰਨ੍ਹਾਂ ਨੂੰ ਮੁਖ ਗ੍ਰੰਥੀ ਭਾਈ ਜੱਸਾ ਸਿੰਘ ਜੀ ਨੇ ਥਾਪਿਆ। ਇੰਨ੍ਹਾਂ ਨਾਲ ਗ੍ਰੰਥੀ ਸਨ ਭਾਈ ਭਗਤ ਸਿੰਘ ਜੀ ਤੇ ਭਾਈ ਹੀਰਾ ਸਿੰਘ। ਭਗਤ ਸਿੰਘ ਤੋਂ ਬਾਅਦ ਉਸਦਾ ਪੁੱਤਰ ਸੁੰਦਰ ਸਿੰਘ ਤੋਂ ਅੱਗੇ ਸੰਤ ਸਿੰਘ ਗ੍ਰੰਥੀ ਬਣਿਆ। ਉਸ ਤੋਂ ਬਾਅਦ ਗੁਰਬਚਨ ਸਿੰਘ ਜੀ ਨੂੰ ਗ੍ਰੰਥੀ ਥਾਪਿਆ ਗਿਆ।

੧੪. ਭਾਈ ਹਰਨਾਮ ਸਿੰਘ ਜੀ ਮੁਖ ਗ੍ਰੰਥੀ ਥਾਪੇ। ਭਾਈ ਜਵਾਹਰ ਸਿੰਘ ਜੀ ਨੇ ਆਪਣੇ ਥਾਂ ਇੰਨ੍ਹਾਂ ਨੂੰ ਮੁਖ ਗ੍ਰੰਥੀ ਥਾਪਿਆ। ਇਹ ਬੜੇ ਵਿਦਵਾਨ ਸਨ।

੧੫. ਭਾਈ ਫਤਹਿ ਸਿੰਘ ਜੀ ਨੂੰ ਮੁਖ ਗ੍ਰੰਥੀ ਭਾਈ ਹਰਨਾਮ ਸਿੰਘ ਜੀ ਨੇ ਹੀ ਥਾਪਿਆ ਸੀ। ਇਹ ਅੰਮ੍ਰਿਤ ਵੇਲੇ ਤੇ ਸ਼ਾਮਾ ਨੂੰ ਮੁਖ ਵਾਕ ਲਿਆ ਕਰਦੇ ਸਨ। ਇਹ ਕੋਠੀ ਚੋਂ ਕਾਰ ਵਿਚ ਆਉਂਦੇ ਸਨ, ਪਰ ਨਾਲ ਦੋ ਘੋੜਿਆਂ ਵਾਲੀ ਬੱਘੀ ਆਉਂਦੀ ਸੀ ਕਿ ਰਸਤੇ ਵਿਚ ਕਾਰ ਖ਼ਰਾਬ ਨਾ ਹੋ ਜਾਵੇ।

੧੬. ਸਿੰਘ ਸਾਹਿਬ ਗਿਆਨੀ ਕਰਤਾਰ ਸਿੰਘ ਜੀ ਮੁਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਥਾਪੇ ਗਏ। ਜਦ ੧੯੨੫ ਈ: ਵਿਚ ਗੁਰਦੁਆਰਾ ਐਕਟ ਬਣ ਕੇ ਸਾਰੇ ਇਤਿਹਾਸਕ ਗੁਰਦੁਆਰਿਆਂ ਦੇ ਪ੍ਰਬੰਧ ਦੇ ਨਾਲ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋ ਗਿਆ ਤਾਂ ਭਾਈ ਫ਼ਤਹ ਸਿੰਘ ਜੀ ਮੁੱਖ ਗ੍ਰੰਥੀ ਤੇ ਭਾਈ ਗੁਰਬਚਨ ਸਿੰਘ ਜੀ ਗ੍ਰੰਥੀ ਕਮੇਟੀ ਦੇ ਪ੍ਰਬੰਧ ਅਧੀਨ ਦੋ ਹੋਰ ਗੁਰਦਿੱਤ ਸਿੰਘ ਜੀ ਤੇ ਲਾਭ ਸਿੰਘ ਜੀ ਗ੍ਰੰਥੀ, ਇਹ ਚਾਰ ਗ੍ਰੰਥੀ ਸਿੰਘ ਇਕੱਠੇ ਰਹੇ। ਗਿਆਨੀ ਕਰਤਾਰ ਸਿੰਘ ਜੀ ਸ਼ਾਮ ਦੇ ਵਕਤ ਗੁਰਦੁਆਰਾ ਮੰਜੀ ਸਾਹਿਬ ਵਿਖੇ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਵੀ ਕਾਫੀ ਸਮਾਂ ਕਰਦੇ ਰਹੇ। ਆਪ ਦੀ ਕਥਾ ਵਿੱਚ ਬੜਾ ਰਸ ਸੀ। ੧੯੩੭ ਈ: ਵਿੱਚ ਆਪ ਨੂੰ ਸੇਵਾ ਤੋਂ ਰੀਟਾਇਰ ਕਰ ਕੇ ਕੇਵਲ ਕਥਾ ਵਾਚਕ ਦੇ ਤੌਰ 'ਤੇ ਰੱਖ ਲਿਆ ਗਿਆ, ਜਿਸ ਕਰਕੇ ਆਪ ਮੰਜੀ ਸਾਹਿਬ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕਰਦੇ ਰਹੇ। ਕੁਝ ਸਮਾਂ ਆਪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਤੌਰ ਰੀਸਰਚ ਸਕਾਲਰ ਰੱਖ ਕੇ ਸ੍ਰੀ ਗੁਰੁ ਪ੍ਰਤਾਪ



ਸੂਰਜ ਗ੍ਰੰਥ ਦੀ ਸੁਧਾਈ ਦੇ ਕੰਮ 'ਤੇ ਲਾਇਆ ਸੀ।

੧੭. ਸਿੰਘ ਸਾਹਿਬ ਗਿਆਨੀ ਲਾਭ ਸਿੰਘ ਜੀ ਮੁਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ।

ਗਿਆਨੀ ਕਰਤਾਰ ਸਿੰਘ ਜੀ ੧੯੩੭ ਈ: ਵਿਚ ਰੀਟਾਇਰ ਹੋ ਗਏ, ਉਨ੍ਹਾਂ ਦੀ ਥਾਂ ਆਪ ਨੂੰ ਮੁੱਖ ਗ੍ਰੰਥੀ ਥਾਪਿਆ ਗਿਆ। ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਸਮੇਂ ਆਪ ਚੀਫ਼ ਖ਼ਾਲਸਾ ਦੀਵਾਨ ਦੀ ਧਰਮ ਪ੍ਰਚਾਰ ਕਮੇਟੀ ਦੇ ਵੀ ਇੰਚਾਰਜ ਰਹੇ। ੧ ਅਕਤੂਬਰ ੧੯੪੦ ਈ: ਨੂੰ ਆਪ ਰੀਟਾਇਰ ਹੋ ਗਏ। ਇਨ੍ਹਾਂ ਨੂੰ ਵਿਦਾਇਗੀ ਸਮੇਂ ਸ੍ਰੀ ਦਰਬਾਰ ਸਾਹਿਬ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸਜੇ ਦੀਵਾਨ ਵਿੱਚ ਸਿਰੋਪਾਉ ਤੇ ਇਕ ਸ੍ਰੀ ਸਾਹਿਬ ਭੇਟ ਕੀਤੀ ਗਈ। ਉਸ ਸ੍ਰੀ ਸਾਹਿਬ ਉਪਰ ਇਹ ਅੱਖਰ ਉਕਰੇ ਹੋਏ ਹਨ : "ਇਹ ਸ੍ਰੀ ਸਾਹਿਬ ਸ੍ਰੀ ਦਰਬਾਰ ਸਾਹਿਬ ਕਮੇਟੀ ਵੱਲੋਂ ਭਾਈ ਸਾਹਿਬ ਭਾਈ ਲਾਭ ਸਿੰਘ ਜੀ ਮੁੱਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨੂੰ ਸਿਰੋਪਾਉ ਵੱਜੋਂ ੧-੧੦-੪੦ ਨੂੰ ਵਿਦਾਇਗੀ ਸਮੇਂ ਦਿੱਤੀ ਗਈ।" ਆਪ ਦੇ ਮੁੱਖ ਗ੍ਰੰਥੀ ਕਾਲ ਵਿੱਚ ਆਪ ਨਾਲ ਭਾਈ ਠਾਕੁਰ ਸਿੰਘ ਜੀ ਅਤੇ ਮਹੰਤ ਮੂਲ ਸਿੰਘ ਜੀ ਸਨ।

ਸਿੰਘ ਸਾਹਿਬ ਠਾਕੁਰ ਸਿੰਘ ਜੀ ਮੁਖ ਗ੍ਰੰਥੀ ੧੯੨੬ ਈ: ਵਿਚ ਦਰਬਾਰ ਸਾਹਿਬ ਕਮੇਟੀ ਵੱਲੋਂ ਭਾਈ ਠਾਕੁਰ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਦੀ ਸੇਵਾ ਦੀ ਪੇਸ਼ਕਸ਼ ਕੀਤੀ ਗਈ ਸੀ ਪਰ ਉਨ੍ਹਾਂ ਨੇ ਸੰਤ ਬਾਬਾ ਸ਼ਾਮ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਕੋਈ ਅੱਠ ਮਹੀਨੇ ਬਾਅਦ ੧੯੨੭ ਈ: ਵਿਚ ਇਹ ਸੇਵਾ ਪ੍ਰਵਾਨ ਕੀਤੀ। ਆਪ ਜੀ ਗੁਰਬਾਣੀ ਦੇ ਰਸੀਏ ਤੇ ਸ਼ੁੱਧ ਪਾਠ ਵਿੱਚ ਪ੍ਰਬੀਨ ਸਨ। ਸ੍ਰੀ ਦਰਬਾਰ ਸਾਹਿਬ ਦੇ ਅੰਦਰ ਹਜ਼ੂਰੀ ਵਿੱਚ ਕੀਤਰਨ ਕਰਦਿਆਂ ਰਾਗੀ ਸਿੰਘਾਂ ਵੱਲੋਂ ਗੁਰਬਾਣੀ ਦੀ ਕੋਈ ਤੁਕ ਦਾ ਅਸ਼ੁੱਧ ਉਚਾਰਨ ਹੋ ਜਾਂਦਾ ਤਾਂ ਆਪ ਉਸ ਵੇਲੇ ਸ਼ੁੱਧ ਤੁਕ ਉਚਾਰ ਕੇ ਉਨ੍ਹਾਂ ਦੀ ਭੁੱਲ ਸੋਧ ਦੇਂਦੇ ਸਨ। ਅੰਮ੍ਰਿਤ ਵੇਲੇ ਦੇ ਪਹਿਲੇ ਮਹਾਂਵਾਕ ਪੜ੍ਹਨ ਸਮੇਂ ਉਨ੍ਹਾਂ ਦੀ ਆਵਾਜ਼ ਸਾਰੀ ਪ੍ਰਕਰਮਾ ਅਤੇ ਆਸ-ਪਾਸ ਦੇ ਬੁੰਗਿਆਂ ਤੱਕ ਗੂੰਜਦੀ ਸੀ। ਸ਼ਾਮ ਦੇ ਸਮੇਂ ਆਪ ਗੁਰਦੁਆਰਾ ਮੰਜੀ ਸਾਹਿਬ ਵਿਖੇ ਗੁਰ ਪ੍ਰਤਾਪ ਸੂਰਜ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਕਥਾ ਵੀ ਸੰਗਤਾਂ ਨੂੰ ਸੁਣਾਇਆ ਕਰਦੇ ਸਨ ਤੇ ਵਿਦਿਆਰਥੀਆਂ ਨੂੰ ਅਰਥ ਵੀ ਪੜ੍ਹਾਂਦੇ ਰਹੇ। ੧੯੪੩ ਈ: ਵਿਚ ਲਗਭਗ ੧੬ ਸਾਲ ਦੀ ਸੇਵਾ ਕਾਲ ਤੋਂ ਬਾਅਦ ੬੨ ਸਾਲ ਦੀ ਉਮਰ ਵਿੱਚ ਆਪ ਸੇਵਾ-ਮੁਕਤ ਹੋ ਗਏ। ਆਪ ਦੇ ਸਮੇਂ ਆਪ ਜੀ ਨਾਲ ਚਾਰ ਗ੍ਰੰਥੀ ਸਾਹਿਬਾਨ ਰਹੇ। ਭਾਈ ਫ਼ਤਹ ਸਿੰਘ ਜੀ, ਗਿਆਨੀ ਕਰਤਾਰ ਸਿੰਘ ਜੀ, ਭਾਈ ਲਾਲ ਸਿੰਘ ਜੀ ਤੇ ਮਹੰਤ ਮੂਲ ਸਿੰਘ ਜੀ।

੧੯. ਸਿੰਘ ਸਾਹਿਬ ਮਹੰਤ ਮੂਲ ਸਿੰਘ ਜੀ ਮੁਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਆਪ ਜੀ ਗ੍ਰੰਥੀ ਅਤੇ ਮੁੱਖ ਗ੍ਰੰਥੀ ਦੀ ਸੇਵਾ ਆਨਰੇਰੀ ਤੌਰ 'ਤੇ ਕਰਦੇ ਰਹੇ। ਆਨਰੇਰੀਅਮ ਵੀ ਨਹੀਂ ਲੈਂਦੇ ਸਨ। ਆਪ ਨੂੰ ਡੇਰੇ ਦੀ ਆਮਦਨ ਕਾਫ਼ੀ ਸੀ ਜਿਸ ਕਰਕੇ ਬਾਹਰੋਂ ਆਏ ਗਏ

ਸਾਧੂ-ਅਭਿਆਗਤਾਂ ਦੀ ਸੇਵਾ ਕਰਦੇ ਰਹਿੰਦੇ ਸਨ। ਗੁ: ਸ੍ਰੀ ਮੰਜੀ ਸਾਹਿਬ ਜੀ ਵਿਖੇ ਦਿਨ ਢਲੇ ਕਾਫੀ ਸਮਾਂ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਵੀ ਕਰਦੇ ਰਹੇ। ੧੯੫੨ ਈ: ਵਿਚ ਕਿਸੇ ਕਾਰਨ ਕਰ ਕੇ ਮੁੱਖ ਗ੍ਰੰਥੀ ਦੀ ਪਦਵੀ ਤੋਂ ਅਸਤੀਫਾ ਦੇ ਗਏ। ਬਾਅਦ ਵਿਚ ਤਿੰਨੇ ਵਰ੍ਹੇ ਨਿਰਮਲ ਮਹਾਂ ਮੰਡਲ ਦੇ ਪ੍ਰਧਾਨ ਰਹੇ ਅਤੇ ਫਿਰ ਨਿਰਮਲ ਅਖਾੜੇ ਦੇ ਸਕੱਤਰ ਬਣ ਕੇ ਸੇਵਾ ਨਿਭਾਉਂਦੇ ਰਹੇ। ਨਾਲ-ਨਾਲ ਆਪਣੇ ਡੇਰੇ ਬੁੰਗਾ ਅਖਾੜਾ ਨਿਰਮਲਿਆਂ ਦਾ ਪ੍ਰਬੰਧ ਬੜੀ ਯੋਗਤਾ ਨਾਲ ਚਲਾਉਂਦੇ ਰਹੇ। ਆਪ ਨੇ ਆਪਣੀ ਥਾਂ ਗਿਆਨੀ ਨਿਰੰਜਨ ਸਿੰਘ ਜੀ ਨੂੰ ਆਪਣੇ ਜਿਉਂਦੇ-ਜੀਅ ਮਹੰਤ ਥਾਪ ਦਿੱਤਾ। ਆਪ ਅਖ਼ੀਰ ੧੧ ਜੂਨ ੧੯੮੨ ਈ: ਨੂੰ ਸਰੀਰ ਤਿਆਗ ਕੇ ਗੁਰੂ-ਚਰਨਾਂ ਵਿਚ ਜਾ ਬਿਰਾਜੇ ਸਨ।

੨੦. ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ ਗ੍ਰੰਥੀ—

ਪਿਤਾ ਸ: ਹਾਕਮ ਸਿੰਘ ਤੇ ਮਾਤਾ ਗੰਗੀ ਜੀ ਦੇ ਘਰ ਪਿੰਡ ਘਣੀਏਂ ਕੇ ਤਹਿਸੀਲ, ਜ਼ਿਲ੍ਹਾ ਲਾਹੌਰ ਵਿਖੇ ੧੮੯੩ ਈ: ਵਿਚ ਆਪ ਦਾ ਜਨਮ ਹੋਇਆ। ਛੋਟੀ ਉਮਰ ਵਿੱਚ ਮਾਤਾ ਜੀ ਅਤੇ ੧੨ ਸਾਲ ਦੀ ਉਮਰ ਵਿਚ ਪਿਤਾ ਜੀ ਦਾ ਸਾਇਆ ਸਿਰ ਤੋਂ ਉੱਠ ਗਿਆ। ਆਪ ਦੇ ਦੋ ਵੱਡੇ ਭਰਾ ਬਰਮਾ ਮਿਲਟਰੀ ਪੁਲੀਸ ਵਿੱਚ ਆਪ ਨੂੰ ਆਪਣੇ ਪਾਸ ਲੈ ਗਏ। ੧੩ ਸਾਲ ਦੀ ਉਮਰ ਵਿਚ ਹੀ ਆਪ ਨੂੰ ਉਥੇ ਆਪਣੇ ਮਹਿਕਮੇ ਵਿਚ ਹੀ ਭਰਤੀ ਕਰਵਾ ਦਿੱਤਾ। ਗੁਰਬਾਣੀ ਅਤੇ ਗੁਰਮਤਿ ਵਿਦਿਆ ਅਤੇ ਕੀਰਤਨ ਦੀ ਯੋਗਤਾ ਆਪ ਨੇ ਫ਼ੌਜ ਦੇ ਗ੍ਰੰਥੀ ਸਿੰਘ ਪਾਸੋਂ ਪ੍ਰਾਪਤ ਕਰ ਲਈ। ੧੯੧੭ ਈ: ਵਿਚ ਆਪ ਨੇ ਅੰਮ੍ਰਿਤ ਪਾਨ ਕਰ ਲਿਆ। ਫੌਜੀ ਸਿੰਘਾਂ ਵਿਚ ਕੀਰਤਨ ਤੇ ਕਥਾ ਰਾਹੀਂ ਗੁਰਮਤਿ ਪ੍ਰਚਾਰ ਦਾ ਪ੍ਰਵਾਹ ਚਲਾਇਆ। ਬਰਮਾ ਦੀਆਂ ਸਾਰੀਆਂ ਛਾਉਣੀਆਂ ਵਿਚ ਗੁਰਦੁਆਰੇ ਕਾਇਮ ਕੀਤੇ। ਪਹਿਲੀ ਵੱਡੀ ਸੰਸਾਰ ਜੰਗ ਸਮੇਂ ਆਪ ਨੇ ੧੪ ਸਿੱਖ ਰਜਮੈਂਟ ਨਾਲ ਮਿਲ ਕੇ ਮਿਸਰ, ਤੁਰਕੀ ਤੇ ਅਰਬ ਦੇ ਮੋਰਚਿਆਂ ਵਿਚ ਭਾਗ ਲਿਆ। ਆਪ ਫ਼ੌਜ ਵਿਚ ਜਮਾਂਦਾਰ ਬਣਨ ਵਾਲੇ ਸਨ ਕਿ ੧੯੨੧ ਈ: ਵਿਚ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਦੀ ਖ਼ਬਰ ਸੁਣ ਕੇ ਆਪ ਦੇ ਮਨ ਵਿਚ ਅੰਗਰੇਜ਼ ਵਿਰੁੱਧ ਰੋਸ ਜਾਗਿਆ। ਅਫਸਰਾਂ ਦੇ ਰੋਕਣ ਦੇ ਬਾਵਜੂਦ ਆਪ ਫ਼ੌਜ ਚੋਂ ਨਾਵਾਂ ਕਟਵਾ ਕੇ ਦੇਸ਼ ਆ ਗਏ। ੧੯੪੦ ਈ: ਵਿਚ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਗ੍ਰੰਥੀ ਥਾਪਿਆ ਗਿਆ। ਮੰਜੀ ਸਾਹਿਬ ਸ਼ਾਮ ਦੇ ਦੀਵਾਨ ਵਿੱਚ ਹਰ ਰੋਜ਼ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕਰਦੇ ਰਹੇ। ਪੂਰੇ ੨੨ ਸਾਲ ਆਪ ਨੇ ਇਹ ਸੇਵਾ ਪੂਰੀ ਯੋਗਤਾ ਨਾਲ ਨਿਭਾਈ। ੨੩-੫-੫੫ ਨੂੰ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਦੇ ਨਾਲ-ਨਾਲ ਆਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਨਿਯੁਕਤ ਕੀਤਾ ਗਿਆ।

੨੧. ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਮੁੱਖ ਗ੍ਰੰਥੀ—

ਆਪ ਜੀ ਦਾ ਜਨਮ ਆਪਣੇ ਨਾਨਕੇ ਪਿੰਡ ਚੱਕਾਰ ਜ਼ਿਲ੍ਹਾ ਮੁਜ਼ੱਫਰਾਬਾਦ (ਆਜ਼ਾਦ



ਕਸ਼ਮੀਰ) ਵਿਚ ਹੋਇਆ। ਆਪ ਜੀ ਦੇ ਪਿਤਾ ਭਾਈ ਸਾਹਿਬ, ਨਰੈਣ ਸਿੰਘ ਜੀ ਮੁੱਖ ਗ੍ਰੰਥੀ ਗੁਰਦੁਆਰਾ ਐਬਟਾਬਾਦ, ਜ਼ਿਲ੍ਹਾ ਹਜ਼ਾਰਾ (ਹੁਣ ਪਾਕਿਸਤਾਨ) ਵਿਚ ਸਨ, ਜੋ ਗੁਰਬਾਣੀ ਤੇ ਗੁਰਮਤਿ ਦੇ ਗਿਆਤਾ, ਸਿੱਖੀ ਦੇ ਮੁਦੱਈ ਤੇ ਇਕ ਚੰਗੇ ਵਕਤਾ ਸਨ। ਛੋਟੀ ਉਮਰ ਵਿਚ ਹੀ ਮਾਤਾ ਜੀ ਅਕਾਲ ਚਲਾਣਾ ਕਰ ਗਏ। ਪਿਤਾ ਜੀ ਤੋਂ ਧਾਰਮਿਕ ਵਿਦਿਆ ਪ੍ਰਾਪਤ ਕੀਤੀ। ਸਕੂਲ ਦੀ ਵਿਦਿਆ ਤੋਂ ਬਾਅਦ ਪੰਜਾਬੀ ਗਿਆਨੀ ਦਾ ਇਮਤਿਹਾਨ ਓਰੀਐਂਟਲ ਕਾਲਜ, ਲਾਹੌਰ ਰਾਹੀਂ ਪਾਸ ਕੀਤਾ। ਇਮਤਿਹਾਨ ਸਮੇਂ ਬੀਮਾਰ ਹੋਣ ਦੇ ਬਾਵਜੂਦ ਵੀ ਯੂਨੀਵਰਸਿਟੀ ਵਿਚ ਪੰਜਵੇਂ ਨੰਬਰ 'ਤੇ ਆਏ। ੧੯੪੮ ਈ: ਵਿਚ ਕਮੇਟੀ ਵੱਲੋਂ ਆਪ ਜੀ ਨੂੰ ਸ੍ਰੀ ਦਰਬਾਰ ਸਾਹਿਬ ਜੀ ਦਾ ਗ੍ਰੰਥੀ ਨਿਯੁਕਤ ਕੀਤਾ ਗਿਆ। ੧੯੫੨ ਈ: ਵਿਚ ਜਦ ਮਹੰਤ ਮੂਲ ਸਿੰਘ ਜੀ ਮੁੱਖ ਗ੍ਰੰਥੀ ਦੀ ਪਦਵੀ ਤੋਂ ਅਸਤੀਫਾ ਦੇ ਗਏ, ਤਾਂ ਆਪ ਜੀ ਨੂੰ ਮੁੱਖ ਗ੍ਰੰਥੀ ਦੀ ਮਹਾਨ ਪਦਵੀਂ 'ਤੇ ਥਾਪਿਆ ਗਿਆ। ਆਪ ਹਰ ਐਤਵਾਰ ਨੂੰ ਸ੍ਰੀ ਮੰਜੀ ਸਾਹਿਬ ਵਿਖੇ ਸ਼ਾਮ ਨੂੰ ਇਤਿਹਾਸ ਦੀ ਕਥਾ ਤੋਂ ਬਾਅਦ ਕਿਸੇ ਇਕ ਮਜ਼ਮੂਨ 'ਤੇ ਧਾਰਮਿਕ ਲੈਕਚਰ ਦਿਆ ਕਰਦੇ ਸਨ, ਜਿਸ ਦਾ ਸ਼ਹਿਰ ਦੀਆਂ ਸੰਗਤਾਂ ਅਤੇ ਖਾਸ ਕਰਕੇ ਨੌਜਵਾਨ ਤਬਕੇ 'ਤੇ ਚੰਗਾ ਅਸਰ ਪੈਂਦਾ ਸੀ। ਸ਼ਹਿਰ ਦੇ ਵਿਦਵਾਨ, ਸੰਤ, ਮਹੰਤ ਵੀ ਆਪ ਦਾ ਲੈਕਚਰ ਸੁਣਨ ਆਉਂਦੇ ਸਨ।

੨੨. ਸਿੰਘ ਸਾਹਿਬ ਗਿਆਨੀ ਅਰਜਨ ਸਿੰਘ ਜੀ 'ਗ੍ਰੰਥੀ' —

ਆਪ ਦਾ ਜਨਮ ਨਵੇਂ ਪਿੰਡ ਦਾ ਸੀ। ਆਪ ਜੀ ਦੇ ਪਿਤਾ ਦਾ ਨਾਮ ਭਗਤ ਸਾਹਿਬ ਸਿੰਘ ਸੀ। ਆਪ ਗੁਰਬਾਣੀ ਤੇ ਗੁਰ-ਇਤਿਹਾਸ ਅਤੇ ਪ੍ਰਸਿੱਧ ਬ੍ਰਿਜ ਭਾਸ਼ਾ ਗ੍ਰੰਥਾਂ ਦੇ ਪੂਰੇ ਗਿਆਤਾ ਸਨ। ਵੈਦਕ ਗ੍ਰੰਥਾਂ ਦਾ ਆਪ ਵਿਸ਼ਾਲ ਗਿਆਨ ਰੱਖਦੇ ਸਨ। ੧੯੫੨ ਈ: ਨੂੰ ਮਹੰਤ ਮੂਲ ਸਿੰਘ ਜੀ ਮੁੱਖ ਗ੍ਰੰਥੀ ਦੀ ਪਦਵੀ ਤੋਂ ਅਸਤੀਫ਼ਾ ਦੇ ਗਏ ਤੇ ਉਨ੍ਹਾਂ ਦੀ ਥਾਂ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਮੁੱਖ ਗ੍ਰੰਥੀ ਥਾਪੇ ਗਏ ਤਾਂ ਗ੍ਰੰਥੀ ਸਿੰਘ ਦੀ ਇਕ ਪੋਸਟ ਖ਼ਾਲੀ ਹੋ ਗਈ। ਆਪ ਜੀ ਦੀ ਗੁਰਮਤਿ ਵਿਦਿਅਕ ਯੋਗਤਾ ਤੇ ਉੱਚੇ ਧਾਰਮਿਕ ਜੀਵਨ ਨੂੰ ਧਿਆਨ ਵਿਚ ਰੱਖਦਿਆਂ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਚੌਥਾ ਗ੍ਰੰਥੀ ਨਿਯੁਕਤ ਕਰ ਦਿੱਤਾ। ਆਪ ਆਪਣੀ ਗ੍ਰੰਥੀ ਦੀ ਡਿਊਟੀ ਦੇ ਨਾਲ-ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਅੰਮ੍ਰਿਤ ਵੇਲੇ ਆਏ ਹੋਏ ਮਹਾਂਵਾਕ ਦੀ ਕਥਾ ਗੁਰਦੁਆਰਾ ਮੰਜੀ ਸਾਹਿਬ ਵਿਖੇ ਸੰਗਤਾਂ ਨੂੰ ਸੁਣਾ ਕੇ ਨਿਹਾਲ ਕਰਦੇ ਰਹੇ।

੨੩. ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ 'ਮੁੱਖ ਗ੍ਰੰਥੀ' —

ਪਿਤਾ ਦਾ ਨਾਂ ਸ: ਗਣੇਸ਼ਾ ਸਿੰਘ ਅਤੇ ਮਾਤਾ ਜੀ ਦਾ ਨਾਮ ਜੀਵਨ ਕੌਰ ਸੀ। ਸਕੂਲ ਵਿਚੋਂ ਪ੍ਰਾਇਮਰੀ ਤੱਕ ਵਿੱਦਿਆ ਪੜ੍ਹੀ। ਫਿਰ ਮੁਰਾਲੇ ਵਿਖੇ ਬਾਬਾ ਨਿਹਾਲ ਸਿੰਘ ਜੀ ਪਾਸੋਂ ਗੁਰਮੁਖੀ ਵਿਦਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਤੇ ਸਰਲ ਪਾਠ ਸੰਥਾ ਸਹਿਤ ਪੜ੍ਹਿਆ। ਉਪਰੰਤ ਪਿੰਡ ਕੋਟਲੀ ਮਾੜੀ ਵਿਖੇ ਪੰਡਿਤ ਨਰੈਣ ਸਿੰਘ ਜੀ ਨਿਰਮਲੇ ਪਾਸੋਂ ਭਾਸ਼ਾ

ਤੇ ਵੇਦਾਂਤ ਦੇ ਗ੍ਰੰਥ ਅਰਥਾਂ ਸਹਿਤ ਪੜ੍ਹੇ ਅਤੇ ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲਿਆਂ ਦੀ ਸੰਗਤ ਕਰਦੇ ਰਹੇ। ਅੰਮ੍ਰਿਤਸਰ ਨਿਰਮਲਿਆਂ ਦੇ ਬੁੰਗੇ ਮਹੰਤ ਮੂਲ ਸਿੰਘ ਜੀ ਪਾਸ ਰਿਹਾਇਸ਼ ਰੱਖ ਕੇ ਉਨ੍ਹਾਂ ਦੇ ਨਾਲ ਸੰਤ ਗਿਆਨੀ ਅਮੀਰ ਸਿੰਘ ਜੀ ਸੇਵਾ ਪੰਥੀ ਡੇਰਾ ਸੱਤੋਵਾਲੀ ਗਲੀ ਵਾਲਿਆਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪ੍ਰਦਾਈ ਅਰਥਾਂ ਸਹਿਤ ਇਕ ਸੰਪੂਰਨ ਕਥਾ ਸੁਣੀ ਤੇ ਵੀਚਾਰੀ। ਇਸ ਤੋਂ ਬਾਅਦ ਉਸ ਸਮੇਂ ਦੇ ਗੁਰਮਤਿ ਸਾਹਿਤ ਦੇ ਸਾਰੇ ਗ੍ਰੰਥਾਂ ਦੇ ਮਹਾਨ ਵਿਦਵਾਨ ਕਹਿਣੀ ਤੇ ਕਰਨੀ ਦੇ ਪੂਰੇ-ਸੂਰੇ ਪੰਥ ਪ੍ਰਸਿੱਧ ਹਸਤੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜਥੇ ਵਿਚ ਰਹਿ ਕੇ ਇਕ ਮੁਕੰਮਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਸਹਿਤ ਕਥਾ ਸੁਣੀ ਤੇ ਵੀਚਾਰੀ। ਫਿਰ ਨਗਰ ਆ ਗਏ ਤੇ ਸ਼ਾਦੀ ਕਰਵਾ ਲਈ। ੧੯੪੪ ਈ: ਵਿਚ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਪਦਵੀ ਉਪਰ ਥਾਪ ਦਿੱਤਾ ਗਿਆ। ਆਪ ਦੀ ਆਵਾਜ਼ ਸੁਰੀਲੀ ਤੇ ਮਹਾਂਵਾਕ ਪੜ੍ਹਨ ਦਾ ਢੰਗ ਬੜਾ ਸੁੰਦਰ ਸੀ। ਕੁਝ ਸਮਾਂ ਆਪ ਗੁ: ਮੰਜੀ ਸਾਹਿਬ ਵਿਖੇ ਦਿਨ ਢਲੇ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਵੀ ਸੰਗਤ ਨੂੰ ਸੁਣਾਂਦੇ ਰਹੇ। ਗਿਆਨੀ ਭੁਪਿੰਦਰ ਸਿੰਘ ਜੀ ਦੇ ਅਸਤੀਫਾ ਦੇ ਜਾਣ ਤੋਂ ਬਾਅਦ ੧੦ ਫਰਵਰੀ ੧੯੬੩ ਈ: ਨੂੰ ਆਪ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਮੁਖ ਗ੍ਰੰਥੀ ਥਾਪੇ ਗਏ। ਨਵੰਬਰ ੧੯੬੨ ਤੋਂ ਮਈ ੧੯੬੩ ਈ: ਤੱਕ ਆਪ ਬਤੌਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਕਰਦੇ ਰਹੇ।

੨੪. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਮੁਖ ਗ੍ਰੰਥੀ—

ਸਤਿਕਾਰ ਯੋਗ ਪਿਤਾ ਸ੍ਰ: ਮੱਲ ਸਿੰਘ ਜੀ ਦੇ ਘਰ ਅਤੇ ਪੂਜਨੀਕ ਮਾਤਾ ਸ੍ਰੀ ਮਤੀ ਰਾਮ ਕੌਰ ਜੀ ਦੀ ਕੁੱਖੋਂ ਪਿੰਡ ਵੈਰੋਕੇ, ਥਾਣਾ ਬਾਘਾ ਪੁਰਾਣਾ, ਤਹਿਸੀਲ ਮੋਗਾ, ਜ਼ਿਲ੍ਹਾ ਫਰੀਦਕੋਟ ਜਨਮ ਹੋਇਆ। ਜਮਾਤਾਂ (ਵਰਨੈਕੂਲਰ ਮਿਡਲ) ਪਾਸ ਕਰ ਕੇ ਨਗਰ ਦੇ ਗੁਰਦੁਆਰੇ ਸ੍ਰੀ ਮਾਨ ਸੰਤ ਕੇਹਰ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਿਆ ਨਾਲ ਪਾਠ ਕੀਤਾ। ਫਿਰ ਵਿਚਰ ਕੇ ਉਦਾਸੀ ਤੇ ਨਿਰਮਲੇ ਵਿਦਵਾਨ ਸੰਤਾਂ ਪਾਸੋਂ ਚਣਾਕਾ ਰਾਜਨੀਤੀ, ਭਾਵਰਸਾਂਮ੍ਰਿਤ, ਸਾਰੁਕਤਾਵਲੀ, ਵਿਚਾਰ ਮਾਲਾ, ਅਧਿਆਤਮ ਪ੍ਰਕਾਸ਼, ਪ੍ਰਬੋਧ-ਚੰਦਰ ਨਾਟਕ, ਵੈਰਾਗ ਸ਼ੱਤਕ ਆਦਿ ਬ੍ਰਿਜ ਭਾਸ਼ਾ ਤੇ ਵੇਦਾਂਤ ਦੇ ਗ੍ਰੰਥ ਤੇ ਰੂਪ ਦੀਪ ਪਿੰਗਲ ਤੇ ਛੰਦ ਰਤਨਾਵਲੀ ਛੰਦ ਸ਼ਾਸਤ੍ਰ ਦੇ ਗ੍ਰੰਥ ਅਤੇ ਮੇਘ ਬਿਨੋਦ ਤੇ ਅਮੀਰ ਪ੍ਰਕਾਸ਼ ਵੈਦਕ ਦੇ ਗ੍ਰੰਥ ਅਰਥਾਂ ਸਹਿਤ ਪੜ੍ਹੇ। ਉਪਰੰਤ ਗੁਰਮਤਿ ਵਿਦਿਆ ਦੇ ਮਾਰਤੰਡ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਜਥੇ ਵਿਚ ਭਰਤੀ ਹੋ ਗਏ। ਜਥੇ ਵਿਚ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਅਤੇ ਹੋਰ ਸਾਰੇ ਗੁਰਮਤਿ ਨਾਲ ਸਬੰਧਤ ਗ੍ਰੰਥ ਟਕਸਾਲ ਵਿਚ ਰਹਿ ਕੇ ਪੜ੍ਹੇ। ਗਿਆਨੀ ਕ੍ਰਿਪਾਲ ਸਿੰਘ ਜੀ ਨੂੰ ੧੯੫੮ ਈ: ਵਿਚ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਨਿਯੁਕਤ ਕੀਤਾ ਗਿਆ। ਆਪ ਜੀ ਸ੍ਰੀ ਹਰਿਮੰਦਰ



ਸਾਹਿਬ ਜੀ ਦੇ ਮੁਖ ਗ੍ਰੰਥੀ ਵੀ ਰਹੇ ਅਤੇ ਨਾਲ ਆਪ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਦੀ ਡਿਊਟੀ ਵੀ ਨਿਭਾਈ। ਆਪ ਜੀ ਜਿਥੇ ਮਹਾਨ ਵਿਦਵਾਨ ਤੇ ਕਥਾਕਾਰ ਸਨ, ਉਥੇ ਕਲਮ ਦੇ ਵੀ ਬੜੇ ਧਨੀ ਸਨ ਭਾਵ ਪ੍ਰਸਿੱਧ ਲਿਖਾਰੀ ਸਨ। ਆਪ ਜੀ ਨੇ ਸਮ ਅਰਥ ਕੋਸ਼, ਸ੍ਰੀ ਗੁਰੂ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਦੀ ਟਿਪਨੀ, ਗੁਰਮੁਖ ਦਰਸ਼ਨ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਦੀਦਾਰ ਸੁਨਹਿਰੀ ਇਤਿਹਾਸ ਅਤੇ ਹੋਰ ਕਈ ਪੁਸਤਕਾਂ ਲਿਖਕੇ ਪੰਥ ਦੀ ਸੇਵਾ ਕੀਤੀ ਹੈ।

੨੫. ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ 'ਗ੍ਰੰਥੀ' —

ਪਿਤਾ ਸ੍ਰ: ਸਰਵਣ ਸਿੰਘ ਦੇ ਘਰ ਮਾਤਾ ਆਸ ਕੌਰ ਦੀ ਕੁੱਖੋਂ ੨੨ ਸਤੰਬਰ ੧੯੨੨ ਈ: ਨੂੰ ਪਿੰਡ ਜਿਊਣ ਵਾਲਾ, ਜ਼ਿਲ੍ਹਾ ਫਰੀਦਕੋਟ 'ਚ ਜਨਮ ਹੋਇਆ। ਪੰਜ ਜਮਾਤਾਂ ਸਕੂਲ 'ਚ ਪੜ੍ਹੀਆਂ। ਪਿੰਡ ਦੇ ਗੁਰਦਆਰੇ ਦੇ ਗ੍ਰੰਥੀ ਭਾਈ ਗੰਡਾ ਸਿੰਘ ਜੀ ਪਾਸੋਂ ਗੁਰਮੁਖੀ ਵਿਦਿਆ ਪੜ੍ਹੀ। ਉਪਰੰਤ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਜਥੇ 'ਚ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਬਾਣੀ ਭਾਈ ਗੁਰਦਾਸ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰੂ ਪੰਥ ਪ੍ਰਕਾਸ਼, ਆਦਿ ਗੁਰਬਾਣੀ, ਗੁਰਮਤਿ ਤੇ ਗੁਰ ਇਤਿਹਾਸ ਦੇ ਗ੍ਰੰਥ ਅਰਥਾਂ ਸਹਿਤ ਪੜ੍ਹੇ ਤੇ ਵਿਚਾਰੇ। ਰਾਜਨੀਤੀ ਅਤੇ ਵੇਦਾਂਤ ਦੇ ਪੁਸਤਕ ਚਣਾਕਾ ਰਾਜਨੀਤੀ, ਭਾਵਰਸਾਮ੍ਰਿਤ, ਸਾਰੁਕਤਾਵਲੀ, ਵਿਚਾਰ ਮਾਲਾ, ਅਧਿਆਤਮ ਪ੍ਰਕਾਸ਼, ਪ੍ਰਬੋਧ ਚੰਦ੍ਰ ਨਾਟਕ ਤੇ ਵੈਰਾਗ ਸ਼ੱਤਕ ਪੜ੍ਹੇ ਤੇ ਵਿਚਾਰੇ। ਵਿਚਾਰ ਸਾਗਰ, ਵੇਦਾਂਤ ਦਾ ਗੂੜ੍ਹ ਗ੍ਰੰਥ ਗਿਆਨੀ ਮੋਹਨ ਸਿੰਘ ਜੀ ਪਾਸੋਂ ਪੜ੍ਹਿਆ। ਕਈ ਕਥਾ ਸੁਣੀਆਂ, ਵਿਚਾਰੀਆਂ ਤੇ ਹੋਰ ਸਿੰਘਾਂ ਨੂੰ ਵਿਚਰਵਾਉਂਦੇ ਤੇ ਪੜ੍ਹਾਉਂਦੇ ਵੀ ਰਹੇ। ਜਥੇ 'ਚ ਰਹਿਣ ਸਮੇਂ ਸ਼ਾਮ ਦੇ ਦੀਵਾਨ ਵਿਚ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਵੀ ਕਰਦੇ ਰਹੇ। ਸੰਤਾਂ ਦੇ ਅਤਿਅੰਤ ਨਿਕਟਵਰਤੀਆਂ ਵਿਚੋਂ ਸਨ। ਸੰਤ ਜੀ ਆਪ ਦੇ ਜੀਵਨ 'ਤੇ ਬਹੁਤ ਖ਼ੁਸ਼ ਸਨ। ਥੋੜ੍ਹੇ ਸਿੰਘਾਂ ਸਮੇਤ ਜਦ ਕਿਸੇ ਪ੍ਰੋਗਰਾਮ 'ਤੇ ਬਾਹਰ ਜਾਂਦੇ ਸਨ ਤਾਂ ਆਪ ਜੀ ਨੂੰ ਜ਼ਰੂਰ ਨਾਲ ਲੈ ਕੇ ਜਾਂਦੇ। ਅਖੰਡ ਪਾਠ 'ਤੇ ਅਰਦਾਸ ਕਰਨ ਅਤੇ ਨਿਤਨੇਮ ਦੀ ਬਾਣੀ ਸੁਣਨ ਦੀ ਸੇਵਾ ਆਪ ਤੋਂ ਲੈਂਦੇ। ਆਪ ਜੀ ਦੇ ਸੇਵਾ, ਸਿਮਰਨ, ਵਿਦਿਆ ਤੇ ਚੰਗੇਰੇ ਜੀਵਨ ਦਾ ਸਦਕਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਸ ਸਮੇਂ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਅਤੇ ਅਕਾਲੀ ਦਲ ਦੇ ਪ੍ਰਧਾਨ ਸੰਤ ਫ਼ਤਹ ਸਿੰਘ ਜੀ ਨੇ ਸੰਤਾਂ ਪਾਸੋਂ ਇਨ੍ਹਾਂ ਨੂੰ ਇਸ ਸੇਵਾ ਹਿਤ ਮੰਗ ਕੇ ਲਿਆਂਦਾ। ੧੦ ਫਰਵਰੀ ੧੯੬੩ ਈ: ਨੂੰ ਇਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਦਾ ਗ੍ਰੰਥੀ ਥਾਪਿਆ ਗਿਆ। ਦਸ ਸਾਲ ਤੋਂ ਉਪਰ ਆਪ ਇਸ ਸੇਵਾ ਵਿਚ ਤਤਪਰ ਰਹੇ।

੨੬. ਸਿੰਘ ਸਾਹਿਬ ਗਿਆਨੀ ਨਿਰੰਜਨ ਸਿੰਘ ਜੀ 'ਗ੍ਰੰਥੀ' —

ਆਪ ਜੀ ਦਾ ਜਨਮ ਪਿੰਡ ਦਸੌਂਧੀ ਮੱਲ ਤਰਨਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਰਦਾਰ ਝੰਡਾ ਸਿੰਘ ਦੇ ਘਰ ੧੯੨੫ ਈ: ਵਿਚ ਹੋਇਆ। ਪੰਜਾਬੀ ਗਿਆਨੀ ਤੇ ਓਨਲੀ ਇੰਗਲਿਸ਼ ਦੀ ਮੈਟ੍ਰਿਕ ਪ੍ਰਾਈਵੇਟ ਤੌਰ 'ਤੇ ਪਾਸ ਕੀਤੀ। ਪਹਿਲਾਂ ਕੁਝ ਸਮਾਂ ਫ਼ੌਜ ਵਿਚ ਭਰਤੀ ਰਹੇ। ਉਪਰੰਤ ਮੁਕਤਸਰ ਵਿਖੇ ਗ੍ਰੰਥੀ ਨਿਯੁਕਤ ਹੋਏ। ਉਥੋਂ ਬਦਲ ਕੇ ਸ੍ਰੀ ਅੰਮ੍ਰਿਤਸਰ ਆ ਗਏ। ਕੁਝ ਸਮਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮੁੱਖ ਗ੍ਰੰਥੀ ਰਹੇ। ਫਿਰ ਤਿਆਗ-ਪੱਤਰ ਦੇ ਕੇ ਫ਼ੌਜ ਵਿਚ ਗ੍ਰੰਥੀ ਜਾ ਲੱਗੇ। ਕਿਸੇ ਕਾਨੂੰਨੀ ਅੜਿੱਚਣ ਕਰ ਕੇ ਉਥੋਂ ਵਾਪਸ ਆ ਗਏ। ਫਿਰ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਮੁੱਖ ਗ੍ਰੰਥੀ ਦੀ ਡਿਊਟੀ ਸੰਭਾਲ ਲਈ। ਫੇਰ ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਨਿਯੁਕਤ ਹੋਏ ਤੇ ਨਾਲ-ਨਾਲ ਅਖੰਡ ਪਾਠ ਤੇ ਰਾਗੀਆਂ ਦੇ ਜਥੇਦਾਰ ਦੀ ਡਿਊਟੀ ਵੀ ਨਿਭਾਉਂਦੇ ਰਹੇ। ੨ ਅਪ੍ਰੈਲ ੧੯੭੪ ਈ: ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਗ੍ਰੰਥੀ ਨੀਯਤ ਕੀਤੇ ਗਏ।

੨੭. ਸਿੰਘ ਸਾਹਿਬ ਗਿਆਨੀ ਜਸਬੀਰ ਸਿੰਘ ਜੀ 'ਗ੍ਰੰਥੀ' —

ਆਪ ਜੀ ਦੇ ਪਿਤਾ ਸ੍ਰ: ਮੱਖਣ ਸਿੰਘ, ਮਾਤਾ ਗੁਰਦੀਪ ਕੌਰ ਹਨ। ਪਿੰਡ ਭਾਮੜੀ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੯੪੬ ਈ: ਵਿਚ ਆਪ ਜੀ ਦਾ ਜਨਮ ਹੋਇਆ। ਹਾਈ ਸਕੂਲ ਵਿਚ ਸੱਤ ਜਮਾਤਾਂ ਪਾਸ ਕੀਤੀਆਂ। ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਵਿਦਿਆਰਥੀ, ਗੁਰਮੁਖ ਪਿਆਰੇ, ਨਾਮ ਰਸੀਏ, ਗਿਆਨੀ ਸਵਰਨ ਸਿੰਘ ਜੀ ਪਾਸੋਂ ਗੁਰਮਤਿ ਦੀ ਪੜ੍ਹਾਈ ਕੀਤੀ। ੨ ਅਪ੍ਰੈਲ ੧੯੭੪ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਡਿਊਟੀ 'ਤੇ ਨੀਯਤ ਹੋਏ ਤੇ ੨੭ ਫਰਵਰੀ ੧੯੭੬ ਈ: ਨੂੰ ਨਿੱਜੀ ਕਾਰਨਾਂ ਕਰ ਕੇ ਅਸਤੀਫਾ ਦੇ ਗਏ।

੨੮. ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ 'ਗ੍ਰੰਥੀ' —

ਆਪ ਦਾ ਜਨਮ ਪਿਤਾ ਸ: ਜਗਤ ਸਿੰਘ ਦੇ ਘਰ ਅਤੇ ਮਾਤਾ ਸਾਹਿਬ ਕੌਰ ਜੀ ਦੀ ਕੁੱਖੋਂ ੨੨ ਫਰਵਰੀ ੧੯੧੬ ਈ: ਨੂੰ ਪਿੰਡ ਰਤਨਗੜ੍ਹ, ਜ਼ਿਲ੍ਹਾ ਰੋਪੜ ਵਿਖੇ ਹੋਇਆ। ਮੁੱਢਲੀ ਗੁਰਮੁਖੀ ਵਿਦਿਆ ਆਪਣੇ ਭਰਾਤਾ ਈਸ਼ਰ ਸਿੰਘ ਅਤੇ ਬਾਬਾ ਜੈਮਲ ਸਿੰਘ ਰਤਨਗੜ੍ਹ ਪਾਸੋਂ ਪ੍ਰਾਪਤ ਕੀਤੀ। ਕੀਰਤਨ ਦੀ ਦਾਤ ਆਪ ਨੂੰ ਸੰਤ ਸੁਰਜਨ ਸਿੰਘ ਜੀ ਅਤੇ ਭਾਈ ਰੋਢਲ ਸਿੰਘ ਅਸਮਾਨਪੁਰ ਪਾਸੋਂ ਪ੍ਰਾਪਤ ਹੋਈ। ਸੰਤ ਬਖਤੌਰ ਸਿੰਘ ਜੀ ਪਿੰਡ ਬੀਰੋਵਾਲ ਪਾਸ ਰਹਿ ਕੇ ਚਣਾਕਾ ਰਾਜਨੀਤੀ ਤੋਂ ਵਿਚਾਰ ਸਾਗਰ ਤੱਕ ਬ੍ਰਿਜ ਭਾਸ਼ਾ ਤੇ ਵੇਦਾਂਤ ਦੇ ਪੁਸਤਕ ਅਰਥਾਂ ਸਹਿਤ ਪੜ੍ਹੇ। ੧੯੩੮ ਈ: ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਜਥੇ ਵਿਚ ਉੱਚੀ ਵਿਦਿਆ ਪ੍ਰਾਪਤੀ ਹਿਤ ਭਰਤੀ ਹੋ ਗਏ। ਸੰਤਾਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ-ਬਾਣੀ, ਭਾਈ ਗੁਰਦਾਸ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰੂ ਪ੍ਰਤਾਪ ਸੂਰਜ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਅਰਥਾਂ ਸਹਿਤ ਪੜ੍ਹੇ ਵਿਚਾਰੇ



ਤੇ ਕਾਪੀਆਂ ਉਪਰ ਲਿਖੇ। ਹਰ ਰੋਜ਼ ਕੀਰਤਨ ਕਰਨ ਦੀ ਡਿਊਟੀ ਵੀ ਨਿਭਾਉਂਦੇ ਰਹੇ। ੨-੩-੭੪ ਨੂੰ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਥਾਪਿਆ ਗਿਆ। ਜਥੇਦਾਰ ਸੰਤੋਖ ਸਿੰਘ ਦਿੱਲੀ ਨੂੰ ਤਨਖ਼ਾਹੀਆ ਕਰਾਰ ਦੇਣ ਤੇ ਤਨਖ਼ਾਹ ਲਾਉਣ ਸਮੇਂ ਪੰਜਾਂ ਸਿੰਘ ਸਾਹਿਬਾਨ ਵਿਚ ਸ਼ਾਮਲ ਸਨ। ਜੁਲਾਈ ੧੯੮੦ ਤੋਂ ਅਪ੍ਰੈਲ ੧੯੮੧ ਈ: ਤੱਕ ਆਪ ਕਾਰਜਕਾਰੀ ਮੁੱਖ ਗ੍ਰੰਥੀ ਦੇ ਫ਼ਰਜ਼ ਨਿਭਾਉਂਦੇ ਰਹੇ। ਇਸ ਪਵਿੱਤਰ ਸੇਵਾ ਦੇ ਨਾਲ-ਨਾਲ ਆਪ ਧਾਰਮਿਕ ਪੁਸਤਕਾਂ ਵੀ ਲਿਖਦੇ ਰਹੇ।

੨੯. ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ 'ਮੁਖ ਗ੍ਰੰਥੀ' —

ਪਿਤਾ ਸ੍ਰ: ਇੰਦਰ ਸਿੰਘ ਜੀ ਦੇ ਗ੍ਰਿਹਿ ਵਿਖੇ ਮਾਤਾ ਈਸ਼ਰ ਕੌਰ ਜੀ ਦੀ ਕੁੱਖੋਂ ਆਪ ਜੀ ਦਾ ਜਨਮ ੨੧ ਵੈਸਾਖ (ਮੁ: ੯ ਅਪ੍ਰੈਲ) ੧੯੩੮ ਈ: ਨੂੰ ਰਿਆਸਤ ਕਸ਼ਮੀਰ ਦੇ ਇਲਾਕਾ ਪੁਣਛ ਦੇ ਪਿੰਡ ਖੜੀ ਧਰਮਸ਼ਾਲਾ ਵਿਖੇ ਹੋਇਆ। ਮਿਡਲ ਤੱਕ ਸਕੂਲ ਵਿੱਚ ਵਿਦਿਆ ਹਾਸਲ ਕੀਤੀ। ਮੁੱਢਲੀ ਗੁਰਮੁਖੀ ਵਿਦਿਆ ਪਿਤਾ ਜੀ ਪਾਸੋਂ ਵਿਰਸੇ 'ਚ ਮਿਲੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਾ ਸਹਿਤ ਪਾਠ ਧਰਮਸ਼ਾਲਾ ਪੁਣਛੀਆਂ ਅੰਮ੍ਰਿਤਸਰ ਵਿਖੇ ਗਿਆਨੀ ਨਿਰੰਜਨ ਸਿੰਘ ਜੀ ਪਾਸੋਂ ਪੜ੍ਹਿਆ। ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਜਾ ਰਹੇ ਸਿੱਖ ਸ਼ਹੀਦ ਮਿਸ਼ਨਰੀ ਕਾਲਜ ਵਿੱਚ ੧੯੫੫ ਤੇ ੧੯੫੬ ਈ: ਦੌਰਾਨ ਦੋ-ਸਾਲਾ ਕੋਰਸ ਪਾਸ ਕਰ ਕੇ ਸ਼੍ਰੋਮਣੀ ਕੇਮਟੀ ਵੱਲੋਂ ਪ੍ਰਚਾਰਕ ਨੀਯਤ ਹੋ ਕੇ ਮੋਗੇ ਦੇ ਇਲਾਕੇ ਵਿਚ ਗੁਰਮਤਿ ਪ੍ਰਚਾਰ ਕਰਦੇ ਰਹੇ। ੧ ਮਈ, ੧੯੭੬ ਈ: ਨੂੰ ਆਪ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਮਹਾਨ ਧਾਰਮਿਕ ਪਦਵੀ ਉਪਰ ਸਥਾਪਤ ਕੀਤਾ ਗਿਆ। ਆਪ ਜੀ ਨੂੰ ੧੬ ਅਪ੍ਰੈਲ ੧੯੮੩ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਮੁੱਖ ਗ੍ਰੰਥੀ ਥਾਪਿਆ ਗਿਆ। ਜਲੰਧਰ ਰੇਡੀਓ ਤੋਂ ਗੁਰਬਾਣੀ ਵੀਚਾਰ ਪ੍ਰੋਗਰਾਮ ਵਿਚ ਆਪ ਵੱਲੋਂ ਕੀਤੀ ਗੁਰ ਸ਼ਬਦ ਦੀ ਕਥਾ ਵੀ ਬ੍ਰਾਡਕਾਸਟ ਹੁੰਦੀ ਰਹੀ ਹੈ।

੩੦. ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ 'ਗ੍ਰੰਥੀ' —

ਪਿਤਾ ਗਿਆਨੀ ਮੂਲਾ ਸਿੰਘ ਜੀ ਅਤੇ ਮਾਤਾ ਤੇਜ ਕੌਰ ਜੀ ਦੇ ਘਰ ਮੁਲਤਾਨ ਸ਼ਹਿਰ (ਪਾਕਿਸਤਾਨ) ਵਿਚ ੧-੯-੪੨ ਨੂੰ ਆਪ ਦਾ ਜਨਮ ਹੋਇਆ। ਆਪ ਜੀ ਦੇ ਪਿਤਾ ਗ੍ਰੰਥੀ ਦੀ ਸੇਵਾ ਕਰਦੇ ਸਨ, ਜਿਸ ਕਰਕੇ ਧਾਰਮਿਕ ਵਿਦਿਆ ਉਨ੍ਹਾਂ ਪਾਸੋਂ ਹੀ ਪ੍ਰਾਪਤ ਕੀਤੀ। ਇਸ ਤਰ੍ਹਾਂ ਗੁਰਮਤਿ ਵਿਦਿਆ ਤੇ ਧਾਰਮਿਕ ਰੁਚੀਆਂ ਵਿਰਸੇ ਵਿਚ ਮਿਲੀਆਂ। ੧੯੪੭ ਈ: ਤੋਂ ਬਾਅਦ ਪੰਜਾਬ ਆ ਜਾਣ ਤੇ ਆਪ ਪਰਿਵਾਰ ਨਾਲ ਪਿੰਡ ਬੇਗੋਵਾਲ ਜ਼ਿਲ੍ਹਾ ਕਪੂਰਥਲਾ ਵਿਚ ਆ ਵਸੇ। ਭੁਲੱਥ ਹਾਈ ਸਕੂਲ ਵਿਚ ਅੰਡਰ ਮੈਟ੍ਰਿਕ ਕੀਤੀ, ਸੰਗੀਤ ਵੀ ਸਿੱਖਿਆ ਅਤੇ ਕੀਰਤਨ ਵੀ ਕਰਦੇ ਰਹੇ, ਫਿਰ ਪੰਥ ਪ੍ਰਸਿੱਧ ਵਿਦਵਾਨ ਤੇ ਵਿਆਖਿਆਕਾਰ ਗਿਆਨੀ ਸੰਤ ਸਿੰਘ ਜੀ 'ਮਸਕੀਨ' ਦੀ ਸੰਗਤ ਦੁਆਰਾ, ਕਥਾ, ਵਿਆਖਿਆ ਦਾ ਪ੍ਰਭਾਵੀ ਢੰਗ ਸਿੱਖਿਆ।

੧੯੭੦ ਈ: ਤੋਂ ੧੯੭੩ ਈ: ਤੱਕ ਗੁਰਦੁਆਰਾ ਸੈਂਟਰਲ ਟਾਊਨ ਜਲੰਧਰ ਵਿਚ ਬਤੌਰ ਮੁੱਖ ਗ੍ਰੰਥੀ ਸੇਵਾ ਨਿਭਾਉਂਦੇ ਰਹੇ ਤੇ ਕਥਾ ਵਿਆਖਿਆ ਵੀ ਕਰਦੇ ਰਹੇ। ਉਪਰੰਤ ਵਿਚਰ ਕੇ ਕਥਾ ਵਾਰਤਾ ਦੁਆਰਾ ਗੁਰਮਤਿ ਪ੍ਰਚਾਰ ਕਰਦੇ ਰਹੇ। ਆਪ ਮਿਤੀ ੪-੫-੮੫ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ 'ਤੇ ਨਿਯਕੁਤ ਹੋਏ। ਆਪ ਸੁਭਾਵ ਦੇ ਨਰਮ, ਸੰਕੋਚੀ, ਮਿਲਣਸਾਰ, ਮਿੱਠ-ਬੋਲੇ, ਨਿਮਰਤਾ ਦੇ ਪੁੰਜ, ਨਿਰ-ਹੰਕਾਰ, ਵਿਦਵਾਨ, ਰਹਿਣੀ ਵਿਚ ਪ੍ਰਪੱਕ ਅਤੇ ਬਹੁਤ ਹੀ ਗੁਰਮੁਖ ਸੱਜਣ ਹਨ। ਜਿੱਥੇ ਆਪ ਪ੍ਰਬੀਨ ਵਿਆਖਿਆਕਾਰ ਹਨ, ਉਥੇ ਸਫਲ ਲੇਖਕ ਵੀ ਹਨ। ਆਪ ਨੇ ਲਗ ਪੱਗ ਦਰਜਨ ਪੁਸਤਕਾਂ ਲਿਖ ਕੇ ਗੁਰੂ ਖ਼ਾਲਸਾ ਪੰਥ ਦੀ ਸੇਵਾ ਕੀਤੀ ਹੈ।

ਘਰੇਗੀ ਕਾਰਨਾਂ ਕਰ ਕੇ ਆਪ ੧੯੯੭ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਦੀ ਸੇਵਾ ਤੋਂ ਤਿਆਗ ਪੱਤਰ ਦੇ ਕੇ ਸੇਵਾ ਮੁਕਤ ਹੋ ਗਏ ਹਨ। ਹੁਣ ਆਪ ਵਿਚਰ ਕੇ ਸੁਤੰਤਰ ਦੇਸ਼ਾਂ ਵਿਦੇਸ਼ਾਂ ਵਿਚ ਕਥਾ ਰਾਹੀਂ ਸੰਗਤਾਂ ਨੂੰ ਸ਼ਬਦ ਗੁਰੂ ਨਾਲ ਜੋੜਦੇ ਹਨ।

੩੧. ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ 'ਮੁੱਖ-ਗ੍ਰੰਥੀ' —

ਆਪ ਦੇ ਪਿਤਾ ਸ੍ਰ: ਜੈਮਲ ਸਿੰਘ ਜੀ ਫ਼ੌਜ ਵਿਚ ਸਨ। ਆਪ ਦਾ ਜਨਮ ਮਾਤਾ ਕਰਤਾਰ ਕੌਰ ਜੀ ਦੀ ਕੁੱਖੋਂ ਫਰਵਰੀ ੧੯੪੭ ਈ: ਵਿਚ ਲਾਹੌਰ ਵਿਖੇ ਹੋਇਆ। ਪਾਕਿਸਤਾਨ ਬਣਨ 'ਤੇ ਆਪਣੇ ਮਾਤਾ ਪਿਤਾ ਤੇ ਪਰਿਵਾਰ ਸਮੇਤ ਤਰਨਤਾਰਨ ਸਾਹਿਬ ਨੇੜੇ ਪਿੰਡ ਖੱਖ ਵਿਖੇ ਆਬਾਦ ਹੋ ਗਏ। ਨਾਲ ਲੱਗਦੇ ਪਿੰਡ ਸਰਾਲੀ ਦੇ ਸਕੂਲ ਤੋਂ ਵਿਦਿਆ ਪ੍ਰਾਪਤ ਕੀਤੀ। ਗੁਰਬਾਣੀ ਦੀ ਅਤੇ ਇਤਿਹਾਸ ਤੋਂ ਹੋਰ ਗ੍ਰੰਥਾਂ ਦੀ ਵਿਦਿਆ ਬਾਬਾ ਹਰੀ ਸਿੰਘ ਜੀ, ਬਾਬਾ ਕਿਸ਼ਨ ਸਿੰਘ ਜੀ ਤੇ ਮਹੰਤ ਮੂਲ ਸਿੰਘ ਜੀ ਮੱਲੀਆਂ ਤੋਂ ਪੜ੍ਹੀ। ੧੯੭੦ ਵਿਚ ਪਹਿਲਾਂ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਤੇ ਫੇਰ ਮੁੱਖ ਗ੍ਰੰਥੀ ਥਾਪੇ ਗਏ। ਡਿਊਟੀ ਤੋਂ ਇਲਾਵਾ ਸ਼ਾਮ ਨੂੰ ਇਤਿਹਾਸ ਦੀ ਕਥਾ ਕਰਦੇ ਰਹੇ। ੧੯ ਅਪ੍ਰੈਲ ੧੯੮੩ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਨਿਯੁਕਤ ਹੋਏ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਥਾਪੇ ਗਏ। ਮੁਖ ਗ੍ਰੰਥੀ ਦੀ ਸੇਵਾ ਦੌਰਾਨ ਹੀ ਪਿਛੇ ਰਿਟਾਇਰ ਹੋ ਗਏ ਹਨ। ਇੰਨ੍ਹਾਂ ਤੋਂ ਬਾਅਦ ਗਿਆਨੀ ਗੁਰਬਚਨ ਸਿੰਘ ਜੀ ਗ੍ਰੰਥੀ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ, ਨੂੰ ਸ੍ਰੀ ਦਰਬਾਰ ਸਾਹਿਬ ਦਾ ਮੁਖ ਗ੍ਰੰਥੀ ਨਿਯੁਕਤ ਕੀਤਾ ਗਿਆ ਹੈ।

੩੨. ਸਿੰਘ ਸਾਹਿਬ ਗਿਆਨੀ ਰਾਮ ਸਿੰਘ ਜੀ 'ਗ੍ਰੰਥੀ' —



ਪਿਤਾ ਭਾਈ ਜਗਤਾਰ ਸਿੰਘ ਜੀ ਦੇ ਘਰ ਮਾਤਾ ਬਲਬੀਰ ਕੌਰ ਜੀ ਦੀ ਕੁੱਖੋਂ ਸੰਤ ਕਰਤਾਰ ਸਿੰਘ ਜੀ ਦੇ ਭਤੀਜੇ ਸਨ। ਅੱਖਰੀ ਗਿਆਨ ਵੀ ਅਤੇ ਗੁਰਮਤਿ ਦਾ ਗਿਆਨ ਵੀ ਸਤਿਕਾਰ ਯੋਗ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਜਥਾ ਭਿੰਡਰਾਂ (ਮਹਿਤਾ) ਵਾਲਿਆਂ ਪਾਸੋਂ ਪ੍ਰਾਪਤ ਕੀਤਾ। ਖ਼ਾਲਸਾ ਜੀ ਦੀ ਸੰਗਤ ਕਰਨ ਸਮੇਂ ਦੌਰਾਨ ਗੁਰਬਾਣੀ ਦੀ ਸੰਥਾ-ਕਥਾ ਸਿੱਖਣ ਤੋਂ ਇਲਾਵਾ ਆਪ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ, ਸ੍ਰੀ ਗੁਰ ਪੰਥ ਪ੍ਰਕਾਸ਼, ਵਾਰਾਂ ਤੇ ਕਬਿੱਤ ਸੂਯੇ ਭਾਈ ਗੁਰਦਾਸ ਆਦਿ ਗ੍ਰੰਥਾਂ ਦਾ ਅਧਿਐਨ ਵੀ ਕੀਤਾ। ੧੯੮੧ ਈ: ਵਿਚ ਆਪ ਦੀ ਨਿਯੁਕਤੀ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵਿਚ ਪ੍ਰਚਾਰਕ ਵੱਜੋਂ ਹੋਈ। ਆਪ ਜੀ ੬ ਮਾਰਚ ੧੯੮੭ ਈ: ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਨਿਯੁਕਤ ਹੋਏ। ਆਪ ਜੀ ਇਸ ਸੇਵਾ ਨੂੰ ਬੜੀ ਯੋਗਤਾ ਨਾਲ ਨਿਭਾਉਂਦੇ ਰਹੇ ਹਨ। ਘਰੇਲੂ ਜ਼ਰੂਰੀ ਕਾਰਣਾਂ ਕਰਕੇ ਇਹ ਆਪ ਅਸਤੀਫ਼ਾ ਦੇ ਗਏ ਸਨ। ਅੱਜ ਕੱਲ ਪਿੰਡ ਸੰਗਰਾਇ ਟਕਸਾਲ ਦਾ ਅਸਥਾਨ ਬਣਾ ਕੇ ਵਿਦਿਆਰਥੀਆਂ ਨੂੰ ਪੜ੍ਹਾ ਰਹੇ ਹਨ, ਨਾਲ ਵਿਚਰਕੇ ਕਥਾ ਕਰ ਰਹੇ ਹਨ।

੩੩. ਸਿੰਘ ਸਾਹਿਬ ਗਿਆਨੀ ਸੋਹਣ ਸਿੰਘ ਜੀ ਮੁੱਖ ਗ੍ਰੰਥੀ—

ਪਿਤਾ ਸ: ਉੱਗਰ ਸਿੰਘ ਜੀ ਦੇ ਘਰ ਮਾਤਾ ਚੰਦ ਕੌਰ ਜੀ ਦੀ ਕੁੱਖੋਂ, ਪਿੰਡ ਜਟਾਣਾ ਨੀਵਾਂ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਿਖੇ ੨੫ ਨਵੰਬਰ, ੧੯੨੯ ਈ: ਨੂੰ ਆਪ ਦਾ ਜਨਮ ਹੋਇਆ। ਮੁੱਢਲੀ ਵਿਦਿਆ ਗੌਰਮਿੰਟ ਸਕੂਲ ਲਖਨਪੁਰ (ਲੁਧਿਆਣਾ) ਵਿਖੇ ਸ਼ੁਰੂ ਕੀਤੀ ਪਰ ਛੋਟੀ ਉਮਰ ਵਿਚ ਮਾਤਾ ਜੀ ਦੇ ਚੜ੍ਹਾਈ ਕਰ ਜਾਣ ਕਰ ਕੇ ਸਕੂਲ ਦੀ ਵਿਦਿਆ ਵਿੱਚੇ ਛੱਡਣੀ ਪਈ। ਆਪ ਨੇ ਬਚਪਨ ਵਿੱਚ ਹੀ ਗੁਰਬਾਣੀ ਦੀ ਸੰਥਾ ਕਰਕੇ ਡਿਊਟੀ ਸੰਭਾਲ ਲਈ। ਗੁਰਦੁਆਰਾ ਚਮਕੌਰ ਸਾਹਿਬ ਵਿਖੇ ਗ੍ਰੰਥੀ ਦੀ ਡਿਊਟੀ ਕਰਦੇ ਸਮੇਂ ੧੯੫੬ ਈ: ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਤੋਂ ਗ੍ਰੰਥੀ ਦਾ ਕੋਰਸ ਪਾਸ ਕੀਤਾ, ਜਿਸ ਵਿਚ ਫਸਟ ਕਲਾਸ ਪਾਸ ਹੋਏ। ੧੯੫੬ ਈ: ਤੋਂ ੧੯੫੯ ਈ: ਤੱਕ ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਵਿਖੇ ਬਤੌਰ ਗ੍ਰੰਥੀ ਸੇਵਾ ਕਰਦੇ ਰਹੇ। ੧੯੫੯ ਤੋਂ ੧੯੬੪ ਈ: ਤੱਕ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਉਪ ਮੁੱਖ ਗ੍ਰੰਥੀ ਦੇ ਤੌਰ ਤੇ ਸੇਵਾ ਕੀਤੀ। ੧੯੬੬ ਈ: ਨੂੰ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਸਤਿਕਾਰ ਯੋਗ ਪਦਵੀ ਉਪਰ ਸਥਾਪਿਤ ਕੀਤਾ ਗਿਆ। ੩੦ ਮਈ ੧੯੮੮ ਈ: ਨੂੰ ਆਪ ਜੀ ਦੀ ਗੁਰਮਤਿ ਵਿਦਿਆਕ ਯੋਗਤਾ ਤੇ ਪੰਥਕ ਪਿਆਰ ਨੂੰ ਮੁੱਖ ਰੱਖਦਿਆਂ ਤੇ ਸੀਨੀਅਰ ਹੋਣ ਦੇ ਨਾਤੇ ਆਪ

ਜੀ ਨੂੰ ਮੁੱਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨਿਯੁਕਤ ਕਰ ਦਿੱਤਾ, ਪਰ ਮੁਖ ਗ੍ਰੰਥੀ ਦੀ ਸੇਵਾ ਥੋੜਾ ਸਮਾਂ ਹੀ ਕਰ ਸਕੇ। ਆਪ ਜੀ ਨੂੰ ਬਿਨਾ ਕਾਰਣ ਸ਼ਹੀਦ ਕਰ ਦਿੱਤਾ ਗਿਆ।

੩੪. ਸਿੰਘ ਸਾਹਿਬ ਗਿਆਨੀ ਪ੍ਰੀਤਮ ਸਿੰਘ ਜੀ ਗ੍ਰੰਥੀ—

ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤਰਨ ਤਾਰਨ ਦੇ ਪਿੰਡ ਲਾਲਪੁਰਾ ਵਿਖੇ ਪਿਤਾ ਸ: ਨਿਹਾਲ ਸਿੰਘ ਦੇ ਘਰ ਮਾਤਾ ਸ਼ਾਮ ਕੌਰ ਦੀ ਕੁੱਖੋਂ ੧੫ ਮਈ ੧੯੩੮ ਈ: ਨੂੰ ਆਪ ਦਾ ਜਨਮ ਹੋਇਆ। ਸਕੂਲ ਵਿੱਦਿਆ ੧੯੫੬ ਈ: ਵਿਚ ਮੈਟ੍ਰਿਕ ਪਾਸ ਕੀਤੀ। ਨਗਰ ਦੇ ਗ੍ਰੰਥੀ ਗਿਆਨੀ ਜੋਧ ਸਿੰਘ ਜੋ ਗੁਰਬਾਣੀ ਦੇ ਚੰਗੇ ਅਰਥ ਗਿਆਤਾ ਸਨ, ਪਾਸੋਂ ਪਹਿਲਾਂ ਸੰਥਿਆ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸ਼ੁੱਧ ਕੀਤਾ। ਥੋੜ੍ਹੇ ਹੀ ਸਮੇਂ ਵਿਚ ਅਖੰਡ ਪਾਠੀ ਬਣ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੋਜ਼ਾਨਾ ਅਰਥਾਂ ਸਹਿਤ ਕਥਾ ਵਿਆਖਿਆ ਵੀ ਗਿਆਨੀ ਜੋਧ ਸਿੰਘ ਜੀ ਪਾਸੋਂ ਸੁਣਦੇ ਤੇ ਪੜ੍ਹਦੇ ਰਹੇ, ਜਿਸ ਕਰਕੇ ਆਪ ਗੁਰਬਾਣੀ ਦੇ ਅਰਥਾਂ ਦੇ ਵੀ ਚੰਗੇ ਗਿਆਤਾ ਹੋ ਗਏ। ੧੯੫੮ ਈ: ਵਿਚ ਅੰਮ੍ਰਿਤਸਰ ਆ ਕੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਨਾਲ ਸੰਬੰਧਤ ਸ਼ਹਿਰ ਦੇ ਇਤਿਹਾਸਕ ਗੁਰਦੁਆਰਿਆਂ ਵਿਚ ਗ੍ਰੰਥੀ ਦੀ ਸੇਵਾ ਸੰਭਾਲੀ। ਵੱਖ-ਵੱਖ ਗੁਰਦੁਆਰਿਆਂ ਵਿਚ ਸੇਵਾ ਕਰਦਿਆਂ ਗੁਰਦੁਆਰਾ ਪਿਪਲੀ ਸਾਹਿਬ ਵਿਖੇ ਜਦ ਗ੍ਰੰਥੀ ਦੀ ਡਿਊਟੀ ਸੰਭਾਲੀ ਤਾਂ ਸੁਬ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਏ ਮਹਾਂਵਾਕ ਦੀ ਅਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕਰਦੇ ਰਹੇ। ੧੯੬੫ ਈ: ਵਿਚ ਆਪ ਦੀ ਵਿਦਵਤਾ ਤੇ ਪ੍ਰਬੰਧਕ ਯੋਗਤਾ ਨੂੰ ਮੁੱਖ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮੁੱਖ ਗ੍ਰੰਥੀ ਨਿਯੁਕਤ ਕਰ ਦਿੱਤਾ ਗਿਆ। ਇਸ ਸੇਵਾ ਨੂੰ ਆਪ ਨੇ ਬੜੀ ਸੁਚੱਜਤਾ ਨਾਲ ਨਿਭਾਇਆ। ੧੯੬੫ ਈ: ਤੋਂ ੧੦-੮-੮੮ ਤੱਕ ਲਗਾਤਾਰ ੨੩ ਸਾਲ ਤੋਂ ਉਪਰ ਸਮਾਂ ਆਪ ਇਸੇ ਸੇਵਾ ਨੂੰ ਨਿਭਾਉਂਦੇ ਰਹੇ। ਆਪ ਜੀ ਦੀ ਗੁਰਮਤਿ ਵਿਦਵਤਾ ਤੇ ਮੁੱਖ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਲੰਮੀ ਸੇਵਾ ਨੂੰ ਮੁੱਖ ਰੱਖਦਿਆਂ ਆਪ ਜੀ ਨੂੰ ੧੦ ਅਗਸਤ ੧੯੮੮ ਈ: ਵਾਲੇ ਦਿਨ ਸਿੱਖ ਕੌਮ ਦੇ ਮਹਾਨ ਧਾਰਮਿਕ ਕੇਂਦਰ ਸੱਚ-ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਮਹਾਨ ਪਦਵੀ ਉਪਰ ਸਥਾਪਤ ਕੀਤਾ ਗਿਆ। ਸਿੰਘ ਸਾਹਿਬ ਗਿਆਨੀ ਮੋਹਣ ਸਿੰਘ ਜੀ ਦੇ ਛੁੱਟੀ 'ਤੇ ਕੈਨੇਡਾ ਜਾਣ ਸਮੇਂ ਲਗਭਗ ੫ ਮਹੀਨੇ ਕਾਰਜਕਾਰੀ ਮੁੱਖ ਗ੍ਰੰਥੀ ਦੀ ਪਦਵੀ ਦੀਆਂ ਜ਼ਿਮੇਵਾਰੀਆਂ ਨੂੰ ਪੂਰੀ ਯੋਗਤਾ ਨਾਲ ਨਿਭਾਉਂਦੇ ਰਹੇ। ਆਪ ਜੀ ਡਿਊਟੀ ਬੜੀ ਜ਼ੁਮੇਵਾਰੀ ਨਾਲ ਕਰਦੇ ਰਹੇ ਹਨ।

੩੫. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਜਾਚਕ—

ਗ੍ਰੰਥੀ ਦੀ ਯੋਗਤਾ ਨੂੰ ਮੁੱਖ ਰਖਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਮਿਤੀ ੨੯ ਨਵੰਬਰ ੧੯੮੮ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਨਿਯੁਕਤ ਕੀਤਾ ਗਿਆ ਪਰ ਆਪ ਜੀ ੩੧-੧-੧੯੮੯ ਨੂੰ ਇਸ ਪਦਵੀ ਤੋਂ ਅਸਤੀਫਾ ਦੇ ਗਏ ਸਨ।



੩੬. ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ 'ਗ੍ਰੰਥੀ'—

ਪਿਤਾ ਸ੍ਰ: ਰਣਜੋਧ ਸਿੰਘ ਜੀ ਦੇ ਘਰ ਮਾਤਾ ਚੰਨਣ ਕੌਰ ਜੀ ਦੀ ਕੁੱਖੋਂ ੨ ਮਾਘ ਸੰਮਤ ੧੯੯੯ ਮੁ: ੧੫ ਜਨਵਰੀ ੧੯੪੩ ਈ: ਨੂੰ ਪਿੰਡ ਤੁੜ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਆਪ ਜੀ ਦਾ ਜਨਮ ਹੋਇਆ। ੧੯੬੦ ਈ: ਵਿਚ ਪ੍ਰਸਿੱਧ ਹਸਤੀ ਮਹਾਂਪੁਰਖ ਗੁਰਮਤਿ ਦੇ ਮਹਾਨ ਵਿਦਵਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਜਥੇ ਵਿਚ ਭਰਤੀ ਹੋ ਗਏ। ਜਥੇ 'ਚ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਾ ਸਹਿਤ ਸ਼ੁੱਧ ਪਾਠ ਕੀਤਾ। ਫਿਰ ਦਸਮ ਗ੍ਰੰਥ ਦਾ ਸ਼ੁੱਧ ਪਾਠ ਸੰਥਾ ਸਹਿਤ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਤੇ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਥਾ, ਕਥਾ ਸੁਣਦੇ ਤੇ ਵਿਚਾਰਦੇ ਰਹੇ। ਆਪ ਜੀ ਨੂੰ ੨੯-੧੧-੮੯ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਨਿਯੁਕਤ ਕੀਤਾ ਗਿਆ। ਆਪ ਜੀ ਨੇ ਡਿਊਟੀ ਵਿਚ ਬੜੀ ਲਗਨ ਤੇ ਪ੍ਰੇਮ ਨਾਲ ਇਸ ਸੇਵਾ ਨੂੰ ਨਿਭਾਇਆ। ਆਪ ਜੀ ਸ਼੍ਰੋਮਣੀ ਕਮੇਟੀ ਵੱਲੋਂ ਨੀਯਤ ਸਮੇਂ ਅਨੁਸਾਰ ਰਿਟਾਇਰ ਹੋ ਚੁੱਕੇ ਹਨ। ਹੁਣ ਦੇਸ਼ ਵਿਦੇਸ਼ ਵਿਚ ਵਿਚਰ ਕੇ ਕਥਾ ਕਰਦੇ ਹਨ।

## ੧੯੨੫ ਵਿਚ ਸ਼੍ਰੋ: ਕਮੇਟੀ ਬਣਨ ਤੋਂ ਲੈ ਕੇ ੨੦੦੨ ਤੱਕ ਦੇ ਸੇਵਾ ਮੁਕਤ ਹੋ ਚੁੱਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਤੇ ਮੁਖ ਗ੍ਰੰਥੀ ਸਿੰਘਾਂ ਦੀ ਪ੍ਰਣਾਲੀ

੧. ਸਿੰਘ ਸਾਹਿਬ ਭਾਈ ਸ਼ਿਆਮ ਸਿੰਘ ਜੀ ਮੁਖ ਗ੍ਰੰਥੀ

੨. ਸਿੰਘ ਸਾਹਿਬ ਭਾਈ ਮੱਖਣ ਸਿੰਘ ਜੀ ਮੁਖ ਗ੍ਰੰਥੀ

੩. ਸਿੰਘ ਸਾਹਿਬ ਭਾਈ ਜੱਸਾ ਸਿੰਘ ਜੀ ਮੁਖ ਗ੍ਰੰਥੀ

੪. ਸਿੰਘ ਸਾਹਿਬ ਭਾਈ ਜਵਾਹਰ ਸਿੰਘ ਜੀ ਮੁਖ ਗ੍ਰੰਥੀ

੫. ਸਿੰਘ ਸਾਹਿਬ ਭਾਈ ਹਰਨਾਮ ਸਿੰਘ ਜੀ ਮੁਖ ਗ੍ਰੰਥੀ

੬. ਸਿੰਘ ਸਾਹਿਬ ਭਾਈ ਫਤਹਿ ਸਿੰਘ ਜੀ ਮੁਖ ਗ੍ਰੰਥੀ

੭. ਸਿੰਘ ਸਾਹਿਬ ਭਾਈ ਕਰਤਾਰ ਸਿੰਘ ਜੀ ਮੁਖ ਗ੍ਰੰਥੀ

੮. ਸਿੰਘ ਸਾਹਿਬ ਗਿਆਨੀ ਲਾਭ ਸਿੰਘ ਜੀ ਮੁਖ ਗ੍ਰੰਥੀ

੯. ਸਿੰਘ ਸਾਹਿਬ ਗਿਆਨੀ ਠਾਕੁਰ ਸਿੰਘ ਜੀ ਮੁਖ ਗ੍ਰੰਥੀ

੧੦. ਸਿੰਘ ਸਾਹਿਬ ਮਹੰਤ ਮੂਲ ਸਿੰਘ ਜੀ ਮੁਖ ਗ੍ਰੰਥੀ

੧੧. ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ ਗ੍ਰੰਥੀ

੧੨. ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਮੁਖ ਗ੍ਰੰਥੀ

੧੩. ਸਿੰਘ ਸਾਹਿਬ ਗਿਆਨੀ ਅਰਜਨ ਸਿੰਘ ਜੀ ਗ੍ਰੰਥੀ

੧੪. ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਮੁਖ ਗ੍ਰੰਥੀ

੧੫. ਸਿੰਘ ਸਾਹਿਬ ਜਥੇਦਾਰ ਕਿਰਪਾਲ ਸਿੰਘ ਜੀ ਮੁਖ ਗ੍ਰੰਥੀ

੧੬. ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਗ੍ਰੰਥੀ

੧੭. ਸਿੰਘ ਸਾਹਿਬ ਗਿਆਨੀ ਨਿਰੰਜਨ ਸਿੰਘ ਜੀ ਗ੍ਰੰਥੀ

੧੮. ਸਿੰਘ ਸਾਹਿਬ ਗਿਆਨੀ ਜਸਬੀਰ ਸਿੰਘ ਜੀ ਗ੍ਰੰਥੀ

੧੯. ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ

੨੦. ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ ਮੁਖ ਗ੍ਰੰਥੀ

੨੧. ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ

੨੨. ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਮੁਖ ਗ੍ਰੰਥੀ

੨੩. ਸਿੰਘ ਸਾਹਿਬ ਗਿਆਨੀ ਰਾਮ ਸਿੰਘ ਜੀ ਗ੍ਰੰਥੀ

੨੪. ਸਿੰਘ ਸਾਹਿਬ ਗਿਆਨੀ ਸੋਹਣ ਸਿੰਘ ਜੀ ਮੁਖ ਗ੍ਰੰਥੀ

੨੫. ਸਿੰਘ ਸਾਹਿਬ ਗਿਆਨੀ ਪ੍ਰੀਤਮ ਸਿੰਘ ਜੀ ਗ੍ਰੰਥੀ

੨੬. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਗ੍ਰੰਥੀ

੨੭. ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ ਗ੍ਰੰਥੀ

ਇਥੋਂ ਤੱਕ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਜਾਂ ਮੁੱਖ ਗ੍ਰੰਥੀ ਸਾਹਿਬਾਨਾਂ ਦੀ ਗਿਣਤੀ ੩੬ ਦਾ ਜੋ ਜ਼ਿਕਰ ਕੀਤਾ ਹੈ, ਇਹ ਸਾਰੇ ਸਮੇਂ-ਸਮੇਂ ਸੇਵਾ ਮੁਕਤ ਹੋ ਚੁੱਕੇ ਹਨ।

ਹੁਣ ਅੱਗੇ ਜਿੰਨ੍ਹਾਂ ਸਿੰਘ ਸਾਹਿਬਾਨਾਂ ਦਾ ਜ਼ਿਕਰ ਕਰ ਰਹੇ ਹਾਂ, ਇਹ ਸਾਰੇ ਇਸ ਸਮੇਂ



ਬੜੇ ਪ੍ਰੇਮ ਨਾਲ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਡਿਊਟੀ ਕਰ ਰਹੇ ਹਨ। ਸੰਨ ੨੦੦੦ ਤੋਂ ਲੈ ਕੇ ਮਿਤੀ ੧੧-੧੧-੨੦੦੭ ਤੱਕ ਦੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਸਾਹਿਬ ਜੀ ਦੇ ਸਿੰਘ ਸਾਹਿਬਾਨਾਂ ਦੀ ਪ੍ਰਣਾਲੀ ਇਸ ਪ੍ਰਕਾਰ ਹੈ-

੧. ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਹੈੱਡ ਗ੍ਰੰਥੀ

੨. ਸਿੰਘ ਸਾਹਿਬ ਗਿਆਨੀ ਮੋਹਣ ਸਿੰਘ ਜੀ ਐਡੀਸ਼ਨਲ ਹੈੱਡ ਗ੍ਰੰਥੀ

੩. ਸਿੰਘ ਸਾਹਿਬ ਜਥੇਦਾਰ ਜੋਗਿੰਦਰ ਸਿੰਘ ਜੀ (ਵੇਦਾਂਤੀ) ਗ੍ਰੰਥੀ

੪. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਗ੍ਰੰਥੀ

੫. ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ

੬. ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ ਗ੍ਰੰਥੀ

੭. ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ (ਕਥਾ ਵਾਚਕ)

੩੭. ਸਿੰਘ ਸਾਹਿਬ ਗਿਆਨੀ ਮੋਹਣ ਸਿੰਘ ਜੀ 'ਐਡੀਸ਼ਨਲ ਹੈੱਡ ਗ੍ਰੰਥੀ'—

ਪਿਤਾ ਸ੍ਰ: ਨਿਧਾਨ ਸਿੰਘ, ਮਾਤਾ ਕਿਸ਼ਨ ਕੌਰ, ਜਨਮ ੧੯੪੨ ਈ: ਜਨਮ ਨਗਰ, ਰਾਜਗੜ੍ਹ, ਜ਼ਿਲ੍ਹਾ ਸੰਗਰੂਰ, ਦੋ ਭਰਾ ਤੇ ਤਿੰਨ ਭੈਣਾਂ। ਪੰਜ ਜਮਾਤਾਂ ਦੱਦਾਹੂਰ ਸਕੂਲ 'ਚ ਪੜ੍ਹੀਆਂ। ਦੋ ਸਾਲ ਪਿੰਡ ਦੇ ਮਹੰਤ ਸ਼ੇਰ ਸਿੰਘ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ। ਆਪਣੇ ਪਿੰਡ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਦੇ ਜਥੇ ਪਾਸੋਂ ਪੰਜਾਂ ਪਿਆਰਿਆਂ ਰਾਹੀਂ ਅੰਮ੍ਰਿਤ ਪਾਨ ਕੀਤਾ। ਆਪ ਰਿਸ਼ਤੇ ਚੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ 'ਭਿੰਡਰਾਂ' ਵਾਲਿਆਂ ਦੇ ਮਾਮੇ ਦੇ ਪੋਤਰੇ ਹਨ। ੧੪ ਸਾਲ ਦੀ ਉਮਰ ਵਿਚ ਸੰਤਾਂ ਦੇ ਜਥੇ 'ਚ ਆ ਗਏ। ਤਿੰਨ ਕੁ ਸਾਲ ਜਥੇ 'ਚ ਰਹੇ। ਸ਼ਾਦੀ ਤੋਂ ਬਾਅਦ ਦੋ ਸਾਲ ਖੇਤੀ ਦਾ ਕੰਮ ਕਰਵਾਇਆ। ੧੯੬੪ ਈ: ਵਿਚ ਸ੍ਰੀ ਅਨੰਦਪੁਰ ਸਾਹਿਬ ਗ੍ਰੰਥੀ ਦੀ ਡਿਊਟੀ 'ਤੇ ਜਾ ਲੱਗੇ। ਦੋ ਸਾਲ ਬਾਅਦ ਗੁਰਦੁਆਰਾ ਫਤਹਗੜ੍ਹ ਸਾਹਿਬ, ਸਰਹਿੰਦ ਬਦਲ ਕੇ ਆ ਗਏ, ਉਥੇ ਵੀ ਦੋ ਸਾਲ ਰਹੇ। ੧੯੬੮ ਈ: ਤੋਂ ਗੁਰਦੁਆਰਾ ਦੂਖ ਨਿਵਾਰਣ ਸਾਹਿਬ, ਪਟਿਆਲਾ 'ਚ ਗ੍ਰੰਥੀ ਰਹੇ। ੧੯੭੮ ਈ: ਅਗਸਤ 'ਚ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਥਾਪੇ ਗਏ। ੧੯੮੮ ਨੂੰ ਆਪ ਮੁਖ ਗ੍ਰੰਥੀ ਥਾਪੇ ਗਏ ਸਨ, ਮੁਖ ਗ੍ਰੰਥੀ ਦੀ ਡਿਊਟੀ ਦੌਰਾਨ ਰਿਟਾਇਰ ਹੋਣ ਉਪਰੰਤ ਸਤਿਕਾਰ ਯੋਗ ਜਥੇਦਾਰ ਗੁਰਚਰਨ ਸਿੰਘ ਟੋਹੜਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ

ਨੇ ਦੁਬਾਰਾ ਐਡੀਸ਼ਨਲ ਹੈੱਡ ਗ੍ਰੰਥੀ ਰੱਖ ਦਿੱਤੇ, ਜੋ ਬੜੀ ਸ਼ਰਧਾ ਨਾਲ ਡਿਊਟੀ ਕਰ ਰਹੇ ਹਨ। ਆਪ ਜੀ ਮੰਗਲ ਕਰਨ ਸਮੇਂ ਹੀ ਮਾਨੋ ਵਿਆਖਿਆ ਕਰ ਦਿੰਦੇ ਹਨ। ਗੁਰਬਾਣੀ ਦੇ ਪ੍ਰਮਾਣ ਬਹੁਤ ਦਿੰਦੇ ਹਨ।

੩੮. ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਗ੍ਰੰਥੀ—

ਆਪ ਜੀ ਦਾ ਜਨਮ ਪਿਤਾ ਸ੍ਰ: ਨਾਹਰ ਸਿੰਘ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ੧੯੪੦ ਈ: ਨੂੰ ਹੋਇਆ। ਆਪ ਜੀ ਨੇ ਟਕਸਾਲ ਵਿਚ ਰਹਿ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਪਾਸੋਂ ਵਿਦਿਆ ਪ੍ਰਾਪਤ ਕੀਤੀ। ਆਪ ਜੀ ਗੁਰਬਾਣੀ ਦੇ ਸ਼ੁੱਧ ਪਾਠੀ, ਅਰਥਾਂ ਦੇ ਗਿਆਤਾ, ਗੁਰਬਾਣੀ ਵਿਆਕਰਣ ਦੇ ਸੁਘੜ ਵਿਦਵਾਨ ਹਨ। ਆਪ ਜੀ ਦੀ ਗੁਰਮਤਿ ਵਿਦਿਅਕ ਯੋਗਤਾ, ਗੁਰਬਾਣੀ ਦੀ ਖੋਜ ਅਤੇ ਪ੍ਰਬੰਧਕ ਸੂਝ-ਬੂਝ ਤੋਂ ਪ੍ਰਭਾਵਤ ਹੋ ਕੇ ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੭ ਮਈ ੧੯੯੯ ਈ: ਵਾਲੇ ਦਿਨ ਆਪ ਜੀ ਨੂੰ ਸਿੱਖ ਕੌਮ ਦੇ ਮਹਾਨ ਧਾਰਮਿਕ ਕੇਂਦਰ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਮਹਾਨ ਪਦਵੀ ਉਪਰ ਸਥਾਪਤ ਕੀਤਾ ਗਿਆ। ਜਿਥੇ ਆਪ ਜੀ ਇਸ ਸਮੇਂ ਇਸ ਸੇਵਾ ਨੂੰ ਸੁਚੱਜੇ ਢੰਗ ਅਤੇ ਪੂਰੀ ਯੋਗਤਾ ਨਾਲ ਨਿਭਾ ਰਹੇ ਹਨ, ਉਥੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਹੋਣ ਕਰਕੇ ਸਿੱਖ ਕੌਮ ਦੇ ਪੰਥਕ ਕਾਰਜਾਂ ਵਿੱਚ ਦਿਨ ਰਾਤ ਤਤਪਰ ਹਨ। ਆਪ ਜੀ ਦੇ ਪੰਥਕ ਰੁਝੇਵੇਂ ਬਹੁਤ ਹਨ ਪਰ ਫੇਰ ਵੀ ਹਰਿਮੰਦਰ ਸਾਹਿਬ ਜੀ ਦੀ ਡਿਊਟੀ ਨੂੰ ਪਹਿਲ ਦਿੰਦੇ ਹਨ।

੩੯. ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਮੁਖ ਗ੍ਰੰਥੀ—

ਗਿਆਨੀ ਗੁਰਬਚਨ ਸਿੰਘ ਜੀ ਦਾ ਜਨਮ ਪਿੰਡ ਚੱਕ ਬਾਜਾ, ਜ਼ਿਲ੍ਹਾ ਮੁਕਤਸਰ, ਪਿਤਾ ਦੀਦਾਰ ਸਿੰਘ ਜੀ ਦੇ ਘਰ ਮਾਤਾ ਗੁਰਬਚਨ ਕੌਰ ਜੀ ਦੀ ਕੁੱਖੋਂ ਹੋਇਆ। ਆਪ ਜੀ ਪਹਿਲਾਂ ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੁਕਤਸਰ ਸਾਹਿਬ ਹੈੱਡ ਗ੍ਰੰਥੀ ਦੀ ਡਿਊਟੀ ਦੇ ਨਾਲ-ਨਾਲ ਕਥਾ ਵੀ ਕਰਦੇ ਸਨ। ਆਪ ਜੀ ਦੀ ਯੋਗਤਾ ਨੂੰ ਮੁੱਖ ਰਖਦਿਆਂ ਸ਼੍ਰੋ: ਕਮੇਟੀ ਵਲੋਂ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਨਿਯੁਕਤ ਕੀਤਾ ਗਿਆ। ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਜੀ ਹੈੱਡ ਗ੍ਰੰਥੀ ਦੇ ਰਿਟਾਇਰ ਹੋਣ ਉਪਰੰਤ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਥਾਪਿਆ ਗਿਆ। ਆਪ ਜੀ ਇਸ ਸਮੇਂ ਬੜੀ ਸੁਘੜਤਾ ਤੇ ਭਾਵਨਾ ਨਾਲ ਹੈੱਡ ਗ੍ਰੰਥੀ ਦੀ ਡਿਊਟੀ ਨਿਭਾ ਰਹੇ ਹਨ।

੪੦. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਗ੍ਰੰਥੀ—

ਗਿਆਨੀ ਜਗਤਾਰ ਸਿੰਘ ਜੀ ਦਾ ਜਨਮ ਮਿਤੀ ੧੫-੧-੧੯੬੩ ਨੂੰ ਪਿਤਾ ਸ੍ਰ. ਪ੍ਰੀਤਮ ਸਿੰਘ ਜੀ ਦੇ ਘਰ ਮਾਤਾ ਜੋਗਿੰਦਰ ਕੌਰ ਜੀ ਦੀ ਕੁੱਖੋਂ ਪਿੰਡ ਭਿਖੀਵਿੰਡ ਜ਼ਿਲ੍ਹਾ



ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਹਿਲਾਂ ਸੰਨ ੧੯੮੭ ਵਿਚ ਸ਼੍ਰੋਮਣੀ ਕਮੇਟੀ ਵਲੋਂ ਗ੍ਰੰਥੀ ਭਰਤੀ ਹੋਏ ਸਨ ਅਤੇ ਸੰਨ ੧੯੯੯ ਨੂੰ ਆਪ ਨੇ ਗੁਰਦੁਆਰਾ ਪਿਪਲੀ ਸਾਹਿਬ ਹੈੱਡ ਗ੍ਰੰਥੀ ਕਥਾ ਵਾਚਕ ਦੀ ਡਿਊਟੀ ਸੰਭਾਲੀ। ਆਪ ਜੀ ਦੀ ਵਿਦਵਤਾ ਪੱਖ ਤੋਂ ਤੇ ਹਰ ਪੱਖ ਤੋਂ ਯੋਗਤਾ ਵੇਖਦਿਆਂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪ੍ਰਧਾਨ ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਨ ੨੦੦੧ ਮਾਰਚ ਵਿਚ ਆਪ ਜੀ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਨਿਯੁਕਤ ਕੀਤਾ।

੪੧. ਦਾਸ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ—

ਦਾਸ ਦਾ ਜਨਮ ਮਿਤੀ ੧-੪-੧੯੫੫ ਨੂੰ ਪਿਤਾ ਸਰਵਨ ਸਿੰਘ ਦੇ ਘਰ ਮਾਤਾ ਪ੍ਰਤਾਪ ਕੌਰ ਦੀ ਕੁੱਖੋਂ ਪਿੰਡ ਤ੍ਰਾਜੋ ਕੇ ਜ਼ਿਲ੍ਹਾ ਸੰਗਰੂਰ ਹੁਣ ਜ਼ਿਲ੍ਹਾ ਬਰਨਾਲ੍ਹਾ ਵਿਖੇ ਹੋਇਆ। ਦਾਸ ਮਲ ਸਿੰਘ ਗ੍ਰੰਥੀ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਹਿਲਾਂ, ਸੰਨ ੧੯੭੯ ਤੋਂ ਲਗਾਤਾਰ ਸ਼੍ਰੋ: ਕਮੇਟੀ ਵਲੋ ਹੈੱਡ ਗ੍ਰੰਥੀ ਕਥਾ ਵਾਚਕ ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ ਅਤੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ੧੦ ਆਲਗਮੀਰ (ਲੁਧਿਆਣਾ) ਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋਕੇ ਹੈੱਡ ਗ੍ਰੰਥੀ ਦੀ ਡਿਊਟੀ 'ਤੇ ਸੀ। ਉਥੋਂ ਦਾਸ ਨੂੰ ਜਥੇਦਾਰ ਜਗਦੇਵ ਸਿੰਘ ਜੀ (ਤਲਵੰਡੀ) ਪ੍ਰਧਾਨ ਸ਼੍ਰੋ: ਕਮੇਟੀ ਨੇ ਸੰਨ ੨੦੦੧ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਨਿਯੁਕਤ ਕੀਤਾ। ਦਾਸ ਗੁਰੂ ਰਾਮਦਾਸ ਜੀ ਦੀ ਕ੍ਰਿਪਾ ਨਾਲ ਡਿਊਟੀ ਨਿਭਾ ਰਿਹਾ ਹੈ।

੪੨. ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ ਗ੍ਰੰਥੀ—

ਗਿਆਨੀ ਜਸਵਿੰਦਰ ਸਿੰਘ ਜੀ ਦਾ ਜਨਮ ਮਿਤੀ ੧੦-੪-੧੯੫੮ ਨੂੰ ਪਿਤਾ ਸ੍ਰ. ਸੇਵਾ ਸਿੰਘ ਜੀ ਦੇ ਘਰ ਮਾਤਾ ਕ੍ਰਿਪਾਲ ਕੌਰ ਦੀ ਕੁੱਖੋਂ ਪਿੰਡ ਕਾਲੋ ਮਾਜਰਾ ਜ਼ਿਲ੍ਹਾ ਪਟਿਆਲਾ ਵਿਖੇ ਹੋਇਆ। ਆਪ ਜੀ ਸੰਨ ੧੯੭੮ ਵਿਚ ਸ਼੍ਰੋਮਣੀ ਕਮੇਟੀ ਵਿਚ ਭਰਤੀ ਹੋਏ। ਆਪ ਜੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਪਹਿਲਾਂ ਗੁਰਦੁਆਰਾ ਫਤਹਿਗੜ੍ਹ ਸਾਹਿਬ ਜੀ ਹੈੱਡ ਗ੍ਰੰਥੀ ਕਥਾ ਵਾਚਕ ਦੀ ਡਿਊਟੀ ਕਰਦੇ ਸਨ। ਸੰਗਤਾਂ ਵਿਚ ਬਹੁਤ ਪ੍ਰਭਾਵ ਸੀ। ਆਪ ਜੀ ਦੀ ਯੋਗਤਾ ਨੂੰ ਮੁੱਖ ਰਖਦਿਆਂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪ੍ਰਧਾਨ ਸ਼੍ਰੋ: ਕਮੇਟੀ ਨੇ ਮਿਤੀ ੧੫ ਮਾਰਚ ਸੰਨ ੨੦੦੧ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਨਿਯੁਕਤ ਕੀਤਾ। ਆਪ ਜੀ ਦਾ ਪਹਿਲਾਂ ਮਨ ਨਾ ਲਗਣ ਕਰਕੇ ਤਬਦੀਲੀ ਕਰਾ ਗਏ ਸਨ, ਪਰ ਫੇਰ ਸ੍ਰ: ਕਿਰਪਾਲ ਸਿੰਘ 'ਬਡੂੰਗਰ' ਪ੍ਰਧਾਨ ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਪਦਵੀ ਉਪਰ ਹੀ ਆਪ ਜੀ ਨੂੰ ਤਬਦੀਲ ਕਰ ਦਿੱਤਾ।

੪੩. ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ ਤੇ ਕਥਾਵਾਚਕ—

ਆਪ ਜੀ ਦਾ ਜਨਮ ਪਿੰਡ ਭੂਰੇ ਕੋਨੇ ਜ਼ਿਲ੍ਹਾ ਅੰਮ੍ਰਿਤਸਰ ਵਿਚ ਪਿਤਾ ਸ੍ਰ. ਅਮਰ ਸਿੰਘ ਜੀ ਦੇ ਘਰ ਮਾਤਾ ਪ੍ਰੀਤਮ ਕੌਰ ਦੀ ਕੁਖੋਂ ਸੰਨ 1948 ਨੂੰ ਹੋਇਆ। ਖਾਲਸਾ ਕਾਲਜ ਅੰਮ੍ਰਿਤਸਰ ਵਿਚ ਬਾਰ੍ਹਾਂ ਜਮਾਤਾਂ ਪੜ੍ਹੀਆਂ ਅਤੇ ਟਕਸਾਲੀ ਪੜ੍ਹਾਈ ਸੰਤ ਕਰਤਾਰ ਸਿੰਘ ਜੀ ਖਾਲਸਾ ਜਥਾ ਭਿੰਡਰਾਂ ਮਹਿਤਾ ਪਾਸ ਰਹਿ ਕੇ ਕੀਤੀ। ਪਹਿਲਾਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਅੰਮ੍ਰਿਤਸਰ ਸਾਹਿਬ ਲੰਬੇ ਸਮੇਂ ਤੋਂ ਕਥਾ ਵਾਚਕ ਦੀ ਡਿਊਟੀ ਕਰਦੇ ਸਨ। ਆਪ ਜੀ ਦੀ ਵਿਦਿਅਕ ਯੋਗਤਾ ਨੂੰ ਮੁੱਖ ਰੱਖਦਿਆਂ ਸ਼੍ਰੋ: ਕਮੇਟੀ ਵੱਲੋਂ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਨਿਯੁਕਤ ਕੀਤਾ ਗਿਆ। ਆਪ ਜੀ ਗ੍ਰੰਥੀ ਦੀ ਡਿਊਟੀ ਕਰਦਿਆਂ ਨਾਲ ਮੰਜੀ ਸਾਹਿਬ ਕਥਾ ਵਾਚਕ ਦੀ ਡਿਊਟੀ ਵੀ ਕਰ ਰਹੇ ਹਨ।

☆☆☆



# ਗੁਰੂ ਕਾਲ ਦੇ ਗ੍ਰੰਥੀਆਂ ਬਾਰੇ ਵਿਚਾਰ

ਮੁਖ ਗ੍ਰੰਥੀ ਤਾਂ ਬਾਬਾ ਬੁੱਢਾ ਜੀ ਨੂੰ ਹੀ ਗੁਰੂ ਅਰਜਨ ਦੇਵ ਜੀ ਨੇ ਥਾਪਿਆ ਸੀ, ਜਿੰਨ੍ਹਾਂ ਬਾਰੇ ਪਹਿਲਾਂ ਵਿਸਥਾਰ ਨਾਲ ਲਿਖਿਆ ਜਾ ਸਕਿਆ ਹੈ। ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਸਿੰਘਾਂ, ਸਿੰਘ ਸਾਹਿਬਾਨਾਂ ਦੀ ਪ੍ਰਣਾਲੀ ਤਾਂ ਵੱਖਰੀ ਹੈ, ਜਿੰਨ੍ਹਾਂ ਦਾ ਜ਼ਿਕਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਿੰਘ ਸਾਹਿਬ ਗ੍ਰੰਥੀ ਜਾਂ ਮੁਖ ਗ੍ਰੰਥੀਆਂ ਵਿਚ ਜ਼ਿਕਰ ਕੀਤਾ ਗਿਆ ਹੈ। ਹੁਣ ਗੁਰੂ ਕਾਲ ਦੇ ਗੁਰੂ ਸਾਹਿਬਾਨਾਂ ਸਮੇਂ ਗ੍ਰੰਥੀ ਸਿੰਘਾਂ ਵਾਲੇ ਫ਼ਰਜ਼ ਜਿੰਨ੍ਹਾਂ ਸਤਿਕਾਰ ਯੋਗ ਹਸਤੀਆਂ ਨੇ ਨਿਭਾਏ ਹਨ, ਉਨ੍ਹਾਂ ਨੂੰ ਅਸੀਂ ਗ੍ਰੰਥੀ ਸਾਹਿਬ ਦੇ ਸਤਿਕਾਰ ਨਾਲ ਯਾਦ ਕਰਦੇ ਹਾਂ। ਗ੍ਰੰਥੀ ਕਉਣ ਹੈ ਜਿਹੜਾ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰੇ। ਸਹਿਜ ਪਾਠ ਕਰੇ, ਚਾਹੇ ਅਨੰਦ ਕਾਰਜ ਦੀ ਮਰਯਾਦਾ ਨਿਭਾਵੇ, ਭਾਵੇਂ ਕਿਸੇ ਦੇ ਅਕਾਲ ਚਲਾਣੇ ਸਮੇਂ ਪਾਠ ਕਰੇ। ਆਉ ਇਤਿਹਾਸਕ ਤੌਰ ਤੇ ਵਿਚਾਰ ਕਰੀਏ ਕਿ ਬਾਬਾ ਬੁੱਢਾ ਜੀ ਤੋਂ ਮਗਰੋਂ ਗੁਰੂ ਸਾਹਿਬਾਨਾਂ ਦੇ ਸਮੇਂ ਗੁਰੂ ਹਜ਼ੂਰੀ ਅੰਦਰ ਗ੍ਰੰਥੀ ਕਿਹੜੇ-ਕਿਹੜੇ ਹੋਏ ਹਨ।

ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ਇੱਕ ਵਾਰ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਰੁੱਧ ਅਕਬਰ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ ਗਈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦੀਨ ਇਸਲਾਮ ਤੇ ਪੈਗ਼ੰਬਰਾਂ ਦੀ ਨਿੰਦਾ ਲਿਖੀ ਹੈ। ਗੁਰੂ ਅਰਜਨ ਦੇਵ ਜੀ ਨੂੰ ਗੁਰੂ ਗ੍ਰੰਥ ਸਾਹਿਬ ਲੈ ਕੇ ਆਉਣ ਵਾਸਤੇ ਬਾਦਸ਼ਾਹ ਨੇ ਹੁਕਮ ਕੀਤਾ। ਬਾਦਸ਼ਾਹ ਲਾਹੌਰ ਨੂੰ ਜਾਂਦਾ ਹੋਇਆ ਰਸਤੇ ਵਿਚ ਵਟਾਲੇ ਉਤਰਿਆ ਸੀ। ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਕੇ ਭੇਜਿਆ ਸੀ। ਤਵਾਰੀਖ਼ ਖ਼ਾਲਸਾ ਭਾਗ ਪਹਿਲਾ ਪੰਨਾ ੪੩੧ 'ਤੇ ਲਿਖਿਆ ਹੈ ਕਿ ਅਕਬਰ ਬਾਦਸ਼ਾਹ ਵਲੋਂ ਪੜ੍ਹਨ ਵਾਸਤੇ ਹੁਕਮ ਕੀਤਾ ਤਾਂ ਭਾਈ ਗੁਰਦਾਸ ਜੀ ਨੇ ਹੁਕਮਨਾਮੇ ਦੇ ਰੂਪ ਵਿਚ ਤਿਲੰਗ ਰਾਗੁ ਦਾ ਸ਼ਬਦ ਪੜ੍ਹਕੇ ਸੁਣਾਇਆ ਸੀ।

ਤਿਲੰਗ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ॥

***ਖਾਕ ਨੂਰ ਕਰਦੰ ਆਲਮ ਦੁਨੀਆਇ॥***
***ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥ ੧॥***

(ਅੰਗ ੭੨੩)

ਇਹ ਸਾਰਾ ਸ਼ਬਦ ਸੁਣਾਇਆ ਸੀ। ਇਸ ਤੋਂ ਉਪਰੰਤ ਦੂਸਰਾ ਸ਼ਬਦ–

ਮਾਰੂ ਸੋਹਲੇ ਮਹਲਾ ੫ ॥

***ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥***

***ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥ ੧ ॥***

(ਅੰਗ ੧੦੮੩)

ਇਹ ਸਾਰਾ ਸ਼ਬਦ ਪੜ੍ਹ ਕੇ ਸੁਣਾਇਆ ਸੀ। ਬਾਦਸ਼ਾਹ ਦੀ ਤਸੱਲੀ ਹੋਈ ਤਾਂ ਬਾਦਸ਼ਾਹ ਨੇ ੫੧ ਮੋਹਰਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਕੀਤੀਆਂ ਅਤੇ ਗੁਰਸਿੱਖਾਂ ਨੂੰ ਦੁਸ਼ਾਲੇ ਭੇਟ ਕੀਤੇ ਸਨ। ਇਸ ਪ੍ਰਕਾਰ ਦੂਸਰੇ ਗ੍ਰੰਥੀ ਸਾਹਿਬਾਨ ਭਾਈ ਗੁਰਦਾਸ ਜੀ ਸਨ।

ਮਾਤਾ ਗੰਗਾ ਜੀ ਦੇ ਅਕਾਲ ਚਲਾਣੇ ਸਮੇਂ ਸਹਿਜ ਪਾਠ ਭਾਈ ਗੁਰਦਾਸ ਜੀ ਨੇ ਕੀਤਾ ਸੀ, ਜਿਸ ਦਾ ਜ਼ਿਕਰ ਇਸ ਪ੍ਰਕਾਰ ਇਤਿਹਾਸ ਅੰਦਰ ਆਇਆ ਹੈ– "ਸ੍ਰੀ ਗੁਰ ਤਖਤ ਰਾਜ ਸੁਖਰਾਸਿ॥ ਸ੍ਰੀ ਮੁਖਿ ਕਹਾ ਸੁਣੋ ਗੁਰਦਾਸ॥ ਗੁਰੂ ਗ੍ਰੰਥ ਕਾ ਪਾਠ ਕਰਾਵੋ॥ ਸ੍ਰੀ ਮਾਤਾ ਹਿਤਿ ਰੀਤ ਠਹਰਾਵੋ॥" ਇਹ ਬਚਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਨੂੰ ਕਹੇ ਸਨ ਕਿ ਮਾਤਾ ਜੀ ਨਮਿਤ ਪਾਠ ਕਰੋ ਅਤੇ ਇਹ ਮਰਯਾਦਾ ਕਾਇਮ ਕਰੋ। ਭਾਈ ਸਾਹਿਬ ਜੀ ਨੇ ਪਾਠ ਕਰਕੇ ਭੋਗ ਪਾਇਆ "ਲੈ ਨਿਦੇਸ ਭਾਈ ਗੁਰਦਾਸ। ਗ੍ਰਿੰਥ ਭੋਗ ਪਾਯੋ ਸੁਖਰਾਸਿ।" ਬਾਬਾ ਬੁੱਢਾ ਜੀ ਦੇ ਅਕਾਲ ਚਲਾਣੇ ਸਮੇਂ ਵੀ ਭਾਈ ਗੁਰਦਾਸ ਜੀ ਨੇ ਪਾਠ ਕੀਤਾ ਸੀ, ਜਿਸ ਦਾ ਜ਼ਿਕਰ ਇਤਿਹਾਸ ਅੰਦਰ ਇਸ ਪ੍ਰਕਾਰ ਆਇਆ ਹੈ– "ਸ੍ਰੀ ਗ੍ਰੰਥ ਕਾ ਪਾਠ ਧਰਾਯੋ। ਭਾਈ ਗੁਰਦਾਸ ਕਰਤ ਸੁਖ ਪਾਯੋ।"

***"ਹਰਿਗੋਬਿੰਦ ਸ੍ਰੀ ਮੁਖ ਫੁਰਮਾਯੋ। ਭਾਈ ਭੋਗ ਗ੍ਰੰਥ ਕਾ ਪਾਯੋ।***

***ਕ੍ਰਿਪਾਸਿੰਧ ਗੁਰ ਤਬਿ ਇਹ ਕੀਨੀ। ਸਾਹਿਬ ਭਾਨੇ ਕੋ ਪਗਿ ਦੀਨੀ।"***

ਭਾਈ ਬਿਧੀਚੰਦ ਜੀ ਵੀ ਇਹ ਸੇਵਾ ਕਰਦੇ ਰਹੇ ਹਨ। ਤੀਸਰੇ ਗ੍ਰੰਥੀ ਇਤਿਹਾਸਕ ਤੌਰ 'ਤੇ ਬਿਧੀਚੰਦ ਹਨ। ਭਾਈ ਗੁਰਦਾਸ ਜੀ ਦੇ ਅਕਾਲ ਚਲਾਣੇ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੁਕਮ ਨਾਲ ਭਾਈ ਬਿਧੀਚੰਦ ਜੀ ਨੇ ਸਹਿਜ ਪਾਠ ਕਰਕੇ ਭੋਗ ਪਾਇਆ ਸੀ, ਜਿਸ ਦਾ ਜ਼ਿਕਰ ਇਤਿਹਾਸ ਅੰਦਰ ਇਸ ਪ੍ਰਕਾਰ ਆਇਆ ਹੈ–

***"ਦਯਾਸਿੰਧ ਆਗਯਾ ਕਰੀ ਗੁਰੂ ਗ੍ਰੰਥ ਕਾ ਭੋਗ।***

***ਬਿਧੀਏ ਪਾਯੋ ਹਰਖ ਸੌਂ ਭਾਈ ਕੇ ਹਿਤਿ ਜੋਗ।***



ਬਾਬਾ ਰੂਪ ਚੰਦ ਜੀ ਦਾ ਜ਼ਿਕਰ ਵੀ ਇਤਿਹਾਸ ਅੰਦਰ ਆਇਆ ਹੈ। ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅਨੰਦ ਕਾਰਜ ਸਮੇਂ ਲਾਵਾਂ ਇੰਨ੍ਹਾਂ ਨੇ ਪੜ੍ਹੀਆਂ ਸਨ, ਜਿਸ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਬੜੇ ਰੌਚਕ ਢੰਗ ਨਾਲ ਕੀਤਾ ਹੈ। ਇਹ ਪ੍ਰਸੰਗ ਦਾਸ ਦੀ ਲਿਖੀ ਪੁਸਤਕ 'ਸਕਲ ਧਰਮ ਮੈ ਗ੍ਰਹਿਸਤ ਪ੍ਰਧਾਨ ਹੈ', ਅੰਦਰ ਵਿਸਥਾਰ ਸਹਿਤ ਪੜ੍ਹੋ। ਇਸ ਪੱਖ ਤੋਂ ਬਾਬਾ ਰੂਪ ਚੰਦ ਜੀ ਗੁਰੂ ਕਾਲ ਸਮੇਂ ਚੌਥੇ ਗ੍ਰੰਥੀ ਸਨ। ਇਤਿਹਾਸਕ ਤੌਰ ਤੇ ਜਿੰਨ੍ਹਾਂ ਦਾ ਜ਼ਿਕਰ ਆਇਆ ਹੈ ਇਸ ਤੋਂ ਅਗੇ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਇਹ ਡਿਊਟੀਆਂ ਕਰਦੇ ਰਹੇ ਹਨ, ਜਿੰਨ੍ਹਾਂ ਦਾ ਜ਼ਿਕਰ ਇਤਿਹਾਸ ਨੇ ਕੀਤਾ ਹੈ। ਬਾਕੀ ਸਾਰੇ ਗੁਰੂ ਸਾਹਿਬਾਨਾਂ ਦੇ ਸਮੇਂ-ਸਮੇਂ ਗੁਰਸਿਖ ਸਿੰਘ ਗ੍ਰੰਥੀ ਸਿੰਘ ਦੇ ਫ਼ਰਜ਼ ਨਿਭਾਉਂਦੇ ਰਹੇ ਹਨ। ਪਰ ਉਨ੍ਹਾਂ ਦੇ ਨਾਮ ਬਾਰੇ ਇਤਿਹਾਸ ਚੁਪ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਿੰਘ ਸਾਹਿਬਾਨਾਂ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਜਾ ਚੁੱਕਾ ਹੈ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਰਹੇ ਹਨ। ਹਰਿਮੰਦਰ ਸਾਹਿਬ ਜੀ ਦੇ ਸਿੰਘ ਸਾਹਿਬਾਨਾਂ ਵਿੱਚੋ ਇੰਨ੍ਹਾਂ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ। ਬਾਬਾ ਦੀਪ ਸਿੰਘ ਜੀ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋਕੇ ਮੁਖ ਗ੍ਰੰਥੀ ਅਤੇ ਜਥੇਦਾਰ ਤੇ ਮੁਖ ਪ੍ਰਬੰਧਕ ਦੀਆਂ ਸਾਰੀਆਂ ਡਿਊਟੀਆਂ ਕਰਦੇ ਰਹੇ ਹਨ। ਗ੍ਰੰਥੀ ਸਾਹਿਬਾਨਾਂ ਦੇ ਬਾਰੇ ਉਪਰ ਕੀਤੇ ਜ਼ਿਕਰ ਤੋਂ ਬਿਨਾਂ ਕਲਗੀਧਰ ਜੀ ਨੇ ਜਿਹੜੇ ੪੮ ਸਿੰਘ ਪੜ੍ਹਾਏ ਸਨ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋਕੇ ਉਹ ਸਾਰੇ ਦੇ ਸਾਰੇ ਸ਼ੁੱਧ ਪਾਠੀ, ਗਿਆਨੀ, ਗ੍ਰੰਥੀ ਸਿੰਘ ਸਨ। ਇਹ ਇਤਿਹਾਸਕ ਤੌਰ ਤੇ ਗ੍ਰੰਥੀ ਸਿੰਘਾਂ ਬਾਰੇ ਲਿਖਿਆ ਹੈ। ਬਾਕੀ ਮੌਜੂਦਾ ਸਮੇਂ ਅੰਦਰ ਗੁਰੂ ਕੇ ਅਨੰਤ ਗ੍ਰੰਥੀ ਸਿੰਘ ਰਹਿਤ ਬਹਿਤ ਦੇ ਧਾਰਣੀ ਨਿਤਨੇਮੀ ਪ੍ਰੇਮੀ ਗੁਰੂ ਕੇ ਇਤਿਹਾਸਕ ਅਸਥਾਨਾਂ ਅਤੇ ਪਿੰਡਾਂ-ਪਿੰਡਾਂ ਅੰਦਰ ਗੁਰਦੁਆਰਿਆਂ ਵਿਚ ਡਿਊਟੀਆਂ ਕਰ ਰਹੇ ਹਨ, ਸਾਰੇ ਹੀ ਸਤਿਕਾਰ ਯੋਗ ਹਨ।

☆☆☆

# ਅਰਦਾਸੀਏ ਤੇ ਚੌਰ ਬਰਦਾਰ

ਗੁਰੂ ਗ੍ਰੰਥ ਸਾਹਿਬ ਜੀ ਦੇ ਗ੍ਰੰਥੀ ਸਿੰਘ ਜੀ ਨੂੰ ਗੁਰੂ ਕੇ ਵਜ਼ੀਰ ਕਰਕੇ ਸਿਆਣਿਆਂ ਨੇ ਸਤਿਕਾਰ ਦਿੱਤਾ ਹੈ। ਗ੍ਰੰਥੀ ਸਿੰਘਾਂ ਬਾਰੇ ਵਿਸਥਾਰ ਸਹਿਤ ਲਿਖਿਆ ਗਿਆ ਹੈ। ਹੁਣ ਅਰਦਾਸੀਏ ਤੇ ਚੌਰ ਬਰਦਾਰਾਂ ਬਾਰੇ ਵੀ ਜ਼ਿਕਰ ਕਰਨਾ ਜ਼ਰੂਰੀ ਹੈ। ਗੁਰੂ ਸਾਹਿਬਾਨਾਂ ਦੇ ਸਮੇਂ ਅਰਦਾਸੀਏ ਨੂੰ ਇਤਿਹਾਸ ਅੰਦਰ ਮੇਵੜਾ ਕਰਕੇ ਲਿਖਿਆ ਆਇਆ ਹੈ। ਤਕਰੀਬਨ ਸਾਰੇ ਗੁਰੂ ਸਾਹਿਬਾਨਾਂ ਸਮੇਂ (ਮੇਵੜੇ) ਅਰਦਾਸੀਆਂ ਦੇ ਅਰਦਾਸ ਕਰਨ ਦਾ ਜ਼ਿਕਰ ਆਇਆ ਹੈ। ਪਰ ਇਤਿਹਾਸ ਅੰਦਰ ਨਾਮ ਕਿਸੇ ਵੀ ਅਰਦਾਸੀਏ ਦਾ ਨਹੀਂ ਆਇਆ। ਇਸੇ ਤਰ੍ਹਾਂ ਚੌਰ ਬਰਦਾਰ ਗੁਰੂ ਨਾਨਕ ਦੇਵ ਜੀ ਸਮੇਂ ਇਕ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਉਪਰ ਚੌਰ ਕਰਦਾ ਬਹੁਤ ਸਾਰੀਆਂ ਤਸਵੀਰਾਂ ਅੰਦਰ ਭਾਈ ਬਾਲਾ ਜੀ ਨੂੰ ਦਿਖਾਇਆ ਗਿਆ ਹੈ ਪਰ ਲਿਖਤੀ ਕਿਤੇ ਨਹੀਂ ਪੜ੍ਹਿਆ। ਗੁਰੂ ਹਰਿਰਾਇ ਸਾਹਿਬ ਜੀ ਦੇ ਚੌਰ ਬਰਦਾਰ ਭਾਈ ਜੱਸਾ ਦਾ ਜ਼ਿਕਰ ਇਤਿਹਾਸ ਵਿਚ ਆਇਆ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮੇਂ ਭਾਈ ਕੀਰਤੀਆ ਜੀ ਦਾ ਜ਼ਿਕਰ ਇਤਿਹਾਸ ਅੰਦਰ ਚੌਰ ਬਰਦਾਰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਕਰਕੇ ਆਇਆ ਹੈ। ਹੋਰ ਨਾਵਾਂ ਬਾਰੇ ਚੌਰ ਬਰਦਾਰ ਤੇ ਅਰਦਾਸੀਆ ਬਾਰੇ ਇਤਿਹਾਸ ਚੁਪ ਹੈ। ਸਮੇਂ-ਸਮੇਂ ਗੁਰੂ ਕਾਲ ਮੌਕੇ ਅਰਦਾਸੀਏ ਤੇ ਚੌਰ ਬਰਦਾਰ ਡਿਊਟੀਆਂ ਕਰਦੇ ਰਹੇ ਹਨ। ਪਰ ਗੁਰੂ ਸਾਹਿਬਾਨਾਂ ਵਾਲੇ ਸਮੇਂ ਤੋਂ ਚਲੀ ਮਰਯਾਦਾ ਅਨੁਸਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਅਰਦਾਸੀਏ ਤੇ ਚੌਰ ਬਰਦਾਰ ਦੀ ਮਰਯਾਦਾ ਵੀ ਕਾਇਮ ਚਲੀ ਆ ਰਹੀ ਹੈ। ਇਸ ਬਾਰੇ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਵਿਸਥਾਰ ਸਹਿਤ ਸੁਨਹਿਰੀ ਇਤਿਹਾਸ ਅੰਦਰ ਲਿਖਿਆ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਰਹਿ ਚੁੱਕੇ ਅਰਦਾਸੀਏ ਤੇ ਚੌਰ ਬਰਦਾਰ ਦੀ ਪ੍ਰਣਾਲੀ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਅਨੁਸਾਰ ਹੀ ਦੇ ਰਹੇ ਹਾਂ। ਮੌਜੂਦਾ ਸਮੇਂ ਦੇ ਅਰਦਾਸੀਏ ਤੇ ਚੌਰ ਬਰਦਾਰਾਂ ਦੀ ਵੱਖਰੀ ਪ੍ਰਣਾਲੀ ਦੇ ਰਹੇ ਹਾਂ।



# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਉਣ ਤੋਂ ਬਾਅਦ ਦੇ ਅਰਦਾਸੀਏ ਸਿੰਘਾਂ ਦੀ ਪ੍ਰਣਾਲੀ

## ੧੯੨੫ ਤੋਂ ਲੈ ਕੇ ੧੭-੫-੧੯੮੯ ਤੱਕ ਇਸ ਤਰ੍ਹਾਂ ਹੈ-

੧੯੨੫ ਈ: ਭਾਈ ਸੁਰਜਨ ਸਿੰਘ, ਭਾਈ ਜੈਮਲ ਸਿੰਘ, ਭਾਈ ਨਰੈਣ ਸਿੰਘ, ਭਾਈ ਨਰੈਣ ਸਿੰਘ ਅਕਾਲੀ, ਭਾਈ ਨਿੱਕਾ ਸਿੰਘ। ਭਾਈ ਨਰੈਣ ਸਿੰਘ, ਭਾਈ ਕ੍ਰਿਪਾਲ ਸਿੰਘ (ਦੋਵੇਂ ਭਰਾ ਅਰਦਾਸੀਏ)

੧੯੪੦ ਈ: ਭਾਈ ਸੁਰਜਨ ਸਿੰਘ, ਭਾਈ ਮਦਨਜੀਤ ਸਿੰਘ, ਭਾਈ ਨਰੈਣ ਸਿੰਘ ਵਾਲੀਆ, ਭਾਈ ਨਰੈਣ ਸਿੰਘ ਅਕਾਲੀ, ਭਾਈ ਨਿੱਕਾ ਸਿੰਘ।

੧੯੪੨ ਈ: ਭਾਈ ਸੁਰਜਨ ਸਿੰਘ, ਭਾਈ ਮਦਨਜੀਤ ਸਿੰਘ, ਭਾਈ ਨਰੈਣ ਸਿੰਘ ਅਕਾਲੀ, ਭਾਈ ਨਿੱਕਾ ਸਿੰਘ। ਨਰੈਣ ਸਿੰਘ ਅਰਦਾਸੀਆ।

੧੯੪੯ ਈ: ,, ,, ,, ,, ,, ,, ,,

੧੯੫੫ ਈ: ਭਾਈ ਸੁਰਜਨ ਸਿੰਘ, ਭਾਈ ਮਦਨਜੀਤ ਸਿੰਘ, ਭਾਈ ਨਿੱਕਾ ਸਿੰਘ, ਭਾਈ ਦਰਸ਼ਨ ਸਿੰਘ।

੧੯੬੪ ਈ: ਭਾਈ ਸੁਰਜਨ ਸਿੰਘ, ਭਾਈ ਨਿੱਕਾ ਸਿੰਘ, ਭਾਈ ਦਰਸ਼ਨ ਸਿੰਘ, ਗਿਆਨੀ ਨਿਰੰਜਨ ਸਿੰਘ।

੧੯੬੫ ਈ: ਭਾਈ ਨਿੱਕਾ ਸਿੰਘ, ਭਾਈ ਦਰਸ਼ਨ ਸਿੰਘ, ਭਾਈ ਨਿਰੰਜਨ ਸਿੰਘ, ਭਾਈ ਬਲਵੰਤ ਸਿੰਘ।

੧੯੭੦ ਈ: ਭਾਈ ਨਿੱਕਾ ਸਿੰਘ, ਭਾਈ ਦਰਸ਼ਨ ਸਿੰਘ, ਭਾਈ ਨਿਰੰਜਨ ਸਿੰਘ, ਭਾਈ ਸੁਦਾਗਰ ਸਿੰਘ।

੧੯੭੨ ਈ: ਭਾਈ ਨਿੱਕਾ ਸਿੰਘ, ਭਾਈ ਦਰਸ਼ਨ ਸਿੰਘ, ਭਾਈ ਨਿਰੰਜਨ ਸਿੰਘ, ਭਾਈ ਰਘਬੀਰ ਸਿੰਘ।

੧੯੭੪ ਈ: ਭਾਈ ਨਿੱਕਾ ਸਿੰਘ, ਭਾਈ ਦਰਸ਼ਨ ਸਿੰਘ, ਭਾਈ ਰਤਨ ਸਿੰਘ, ਭਾਈ

ਜੋਗਿੰਦਰ ਸਿੰਘ।

| | |
|---|---|
| ੧੯੭੮ ਈ: | ਭਾਈ ਦਰਸ਼ਨ ਸਿੰਘ, ਭਾਈ ਰਤਨ ਸਿੰਘ, ਭਾਈ ਜੋਗਿੰਦਰ ਸਿੰਘ, ਭਾਈ ਜੋਗਿੰਦਰ ਸਿੰਘ ਵੇਦਾਂਤੀ। |
| ੧੯੮੦ ਈ: | ਭਾਈ ਦਰਸ਼ਨ ਸਿੰਘ, ਭਾਈ ਜੋਗਿੰਦਰ ਸਿੰਘ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਭਾਈ ਗੁਰਦੀਪ ਸਿੰਘ। |
| ੧੯੮੩ ਈ: | ਭਾਈ ਜੋਗਿੰਦਰ ਸਿੰਘ, ਗਿ: ਜੋਗਿੰਦਰ ਸਿੰਘ ਵੇਦਾਂਤੀ, ਭਾਈ ਗੁਰਦੀਪ ਸਿੰਘ, ਭਾਈ ਹਰਪਾਲ ਸਿੰਘ। |
| ੧੯੮੮ ਈ: | ਭਾਈ ਜੋਗਿੰਦਰ ਸਿੰਘ ਵੇਦਾਂਤੀ, ਭਾਈ ਗੁਰਦੀਪ ਸਿੰਘ, ਭਾਈ ਹਰਪਾਲ ਸਿੰਘ, ਭਾਈ ਭਾਨ ਸਿੰਘ। |
| ੧੭ ਮਈ ੧੯੮੯ ਈ: | ਭਾਈ ਗੁਰਦੀਪ ਸਿੰਘ, ਭਾਈ ਹਰਪਾਲ ਸਿੰਘ, ਭਾਈ ਭਾਨ ਸਿੰਘ, ਭਾਈ ਧਰਮ ਸਿੰਘ। |

(ਇਹ ਪ੍ਰਣਾਲੀ ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਜੀ ਅਨੁਸਾਰ ਹੈ)

☆☆☆



## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ੧੯੫੦ ਈ: ਤੋਂ ੧੭-੫-੧੯੮੯ ਤੱਕ ਦੇ ਚੌਰ ਬਰਦਾਰਾਂ ਦੀ ਪ੍ਰਣਾਲੀ ਇਸ ਪ੍ਰਕਾਰ ਹੈ-

| | | | |
|---|---|---|---|
| ਹਾਕਮ ਸਿੰਘ | ਚਰਨ ਸਿੰਘ | ਅਮਰ ਸਿੰਘ | |
| ਜਗਤ ਸਿੰਘ | ਦਲੀਪ ਸਿੰਘ | ਅਮਰ ਸਿੰਘ | ਪ੍ਰੀਤਮ ਸਿੰਘ |
| ਸੁਰਜੀਤ ਸਿੰਘ | ਸੋਹਣ ਸਿੰਘ | ਗੁਰਦੀਪ ਸਿੰਘ | ਚੰਚਲ ਸਿੰਘ |
| ਗੁਰਨਾਮ ਸਿੰਘ | ਭਾਨ ਸਿੰਘ | ਅਮਰਜੀਤ ਸਿੰਘ | ਪ੍ਰੀਤਮ ਸਿੰਘ |
| ਕੁਲਵਿੰਦਰ ਸਿੰਘ | ਭਾਨ ਸਿੰਘ | ਪਲਵਿੰਦਰ ਸਿੰਘ | ਪ੍ਰੀਤਮ ਸਿੰਘ |
| ਕੁਲਵਿੰਦਰ ਸਿੰਘ | ਇੰਦਰ ਸਿੰਘ (ਲਾਹੌਰੀਆ) | ਪਲਵਿੰਦਰ ਸਿੰਘ | ਪ੍ਰੀਤਮ ਸਿੰਘ |
| ਕੁਲਵਿੰਦਰ ਸਿੰਘ | ਲਖਬੀਰ ਸਿੰਘ | ਪਲਵਿੰਦਰ ਸਿੰਘ | ਪ੍ਰੀਤਮ ਸਿੰਘ |

੧੯੨੫ ਤੋਂ ੧੯੮੯ ਤੱਕ ਦੇ ਅਰਦਾਸੀਏ ਸਿੰਘਾਂ ਦੀ ਪ੍ਰਣਾਲੀ ਦਿੱਤੀ ਜਾ ਚੁੱਕੀ ਹੈ। ਇਸ ਤੋਂ ਮਗਰੋਂ ਭਾਈ ਗੁਰਦੀਪ ਸਿੰਘ ਜੀ ਅਰਦਾਸੀਆ ਤੇ ਭਾਈ ਹਰਪਾਲ ਸਿੰਘ ਜੀ ਅਰਦਾਸੀਆ ਇਹ ਵੀ ਰਿਟਾਇਰ ਹੋ ਚੁੱਕੇ ਹਨ। ਮਿਤੀ ੧੪-੧੧-੨੦੦੭ ਤੱਕ ਜੋ ਅਰਦਾਸੀਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਡਿਊਟੀ ਕਰ ਰਹੇ ਹਨ, ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :-

## ਹੁਣ ਡਿਊਟੀ ਕਰ ਰਹੇ ਅਰਦਾਸੀਏ ਸਿੰਘ

੧. ਭਾਈ ਧਰਮ ਸਿੰਘ ਅਰਦਾਸੀਏ, ਇਹ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਪੰਜ ਪਿਆਰਿਆਂ ਦੀ ਡਿਊਟੀ ਕਰਦੇ ਸਨ। ਉਸ ਉਪਰੰਤ ਇੰਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅਰਦਾਸੀਏ ਲਾਇਆ ਗਿਆ। ਇਸ ਸਮੇਂ ਇਹ ਮੁਖ ਅਰਦਾਸੀਏ ਹਨ।

੨. ਭਾਈ ਸੁਰਜੀਤ ਸਿੰਘ ਜੀ ਅਰਦਾਸੀਏ, ਇੰਨ੍ਹਾਂ ਨੇ ਟਕਸਾਲ ਵਿਚੋਂ ਸੰਤ ਕਰਤਾਰ ਸਿੰਘ ਖ਼ਾਲਸਾ (ਭਿੰਡਰਾਂ) ਮਹਿਤਾ ਚੌਕ ਰਹਿ ਕੇ ਵਿਦਿਆ ਪੜ੍ਹੀ ਹੈ। ਸ਼੍ਰੋਮਣੀ ਕਮੇਟੀ ਵਲੋਂ ਪਹਿਲਾਂ ਗੁਰਦੁਆਰਾ ਨਾਢਾ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਗ੍ਰੰਥੀ ਦੀ ਡਿਊਟੀ ਕਰਦੇ ਰਹੇ ਹਨ। ਫੇਰ ਚੌਰ ਬਰਦਾਰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਡਿਊਟੀ ਕੀਤੀ। ਇਸ ਸਮੇਂ ਹਰਿਮੰਦਰ ਸਾਹਿਬ ਜੀ ਵਿਖੇ ਅਰਦਾਸੀਏ ਹਨ।

੩. ਭਾਈ ਕੁਲਵਿੰਦਰ ਸਿੰਘ ਜੀ ਅਰਦਾਸੀਏ, ਇਹ ਸ੍ਰੀ ਅਖੰਡ ਪਾਠਾਂ ਦੇ ਇੰਚਾਰਜ ਰਹੇ ਹਨ। ਇਸ ਸਮੇਂ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਅਰਦਾਸੀਏ ਹਨ।

੪. ਭਾਈ ਪਲਵਿੰਦਰ ਸਿੰਘ ਜੀ ਅਰਦਾਸੀਏ, ਇਹ ਪਹਿਲਾਂ ਸੇਵਾਦਾਰ ਗ੍ਰੰਥੀ ਸਨ, ਉਸ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਲਗਾਏ ਗਏ। ਹੁਣ ਇਸ ਸਮੇਂ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਅਰਦਾਸੀਏ ਹਨ।

੫. ਭਾਈ ਬਲਵੀਰ ਸਿੰਘ ਜੀ ਅਰਦਾਸੀਏ, ਇਹ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਸਨ। ਭਾਈ ਗੁਰਦੀਪ ਸਿੰਘ ਜੀ ਅਰਦਾਸੀਏ ਦੇ ਰਿਟਾਇਰ ਹੋਣ ਉਪਰੰਤ ਇੰਨ੍ਹਾਂ ਨੂੰ ਅਰਦਾਸੀਆ ਲਗਾਇਆ ਗਿਆ ਹੈ। ਇਸ ਸਮੇਂ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਅਰਦਾਸੀਏ ਹਨ।

੬. ਭਾਈ ਬਲਵੀਰ ਸਿੰਘ ਜੀ ਫ਼ਰਾਂਸ, ਇਹ ਕਾਫ਼ੀ ਲੰਬੇ ਸਮੇਂ ਤੋਂ ਫ਼ਰਾਂਸ ਦੀ ਡਿਊਟੀ ਕਰ ਰਹੇ ਹਨ। ਪਿਛੇ ਕੁਝ ਸਮੇਂ ਤੋਂ ਫ਼ਰਾਂਸ ਦੀ ਡਿਊਟੀ ਦੇ ਨਾਲ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅਰਦਾਸੀਏ ਲਗਾ ਦਿੱਤੇ ਹਨ। ਇਸ ਸਮੇਂ ਇਹ ਅਰਦਾਸੀਏ ਦੀ ਡਿਊਟੀ ਵੀ ਕਰ ਰਹੇ ਹਨ।

੭. ਭਾਈ ਭਰਪੂਰ ਸਿੰਘ ਜੀ ਅਰਦਾਸੀਏ, ਇਹ ਚੰਗੇ ਸਿਆਣੇ ਕਠਨ ਪਾਠਾਂ ਦੇ



ਜਾਣਕਾਰ ਹਨ। ਇੰਨ੍ਹਾਂ ਦੀ ਡਿਊਟੀ ਪ੍ਰੈਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦੀ ਸੁਧਾਈ ਹਿਤ ਕਾਫੀ ਸਮਾਂ ਲਗੀ ਰਹੀ। ਇਹ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅਰਦਾਸੀਏ ਹਨ, ਪਰ ਇੰਨ੍ਹਾਂ ਦੀ ਹੁਣ ਡਿਊਟੀ ਔਨ ਡੈਪੂਟੇਸ਼ਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਬੱਚਿਆਂ ਵਿਦਿਆਰਥੀਆਂ ਨੂੰ ਸ਼ੁੱਧ ਪਾਠ ਸੰਥਿਆ ਕਰਾਉਣ ਹਿੱਤ ਲੱਗੀ ਹੋਈ ਹੈ।

ਮਿਤੀ ੧੩-੧੧-੨੦੦੭ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਡਿਊਟੀ ਕਰ ਰਹੇ ਅਰਦਾਸੀਏ ਸਿੰਘਾਂ ਦੀ ਪ੍ਰਣਾਲੀ-

੧. ਭਾਈ ਧਰਮ ਸਿੰਘ ਜੀ ਮੁਖ ਅਰਦਾਸੀਏ।

੨. ਭਾਈ ਸੁਰਜੀਤ ਸਿੰਘ ਜੀ ਅਰਦਾਸੀਏ।

੩. ਭਾਈ ਕੁਲਵਿੰਦਰ ਸਿੰਘ ਜੀ ਅਰਦਾਸੀਏ।

੪. ਭਾਈ ਪਲਵਿੰਦਰ ਸਿੰਘ ਜੀ ਅਰਦਾਸੀਏ।

੫. ਭਾਈ ਬਲਵੀਰ ਸਿੰਘ ਜੀ ਅਰਦਾਸੀਏ।

੬. ਭਾਈ ਬਲਵੀਰ ਸਿੰਘ ਜੀ ਅਰਦਾਸੀਏ। (ਫਰਾਂਸ)

੭. ਭਾਈ ਭਰਪੂਰ ਸਿੰਘ ਜੀ ਅਰਦਾਸੀਏ।

☆☆☆

# ਡਿਊਟੀ ਕਰ ਰਹੇ ਚੌਰ ਬਰਦਾਰ ਸਿੰਘਾਂ ਦੇ ਨਾਮ

## ਮਿਤੀ ੧੩-੧੧-੨੦੦੭ ਨੂੰ ਇਹ ਡਿਊਟੀਆਂ ਕਰ ਰਹੇ ਹਨ—

੧. ਭਾਈ ਕਸ਼ਮੀਰ ਸਿੰਘ ਜੀ ਚੌਰ ਬਰਦਾਰ, ਇੰਨ੍ਹਾਂ ਨੇ ਸੰਤ ਜਰਨੈਲ ਸਿੰਘ (ਭਿੰਡਰਾਂ) ਮਹਿਤਾ ਵਾਲਿਆਂ ਪਾਸ ਰਹਿ ਕੇ ਗੁਰਮਤਿ ਦੀ ਵਿਦਿਆ ਪ੍ਰਾਪਤ ਕੀਤੀ ਹੈ। ਸ੍ਰੀ ਹਰਿਮੰਦਰ ਸਾਹਿਬ ਪਹਿਲਾਂ ਕੁਝ ਸਮਾਂ ਅਖੰਡ ਪਾਠੀ ਸਿੰਘ ਦੀ ਡਿਊਟੀ ਕੀਤੀ। ਉਪਰੰਤ ਸੇਵਾਦਾਰ ਭਰਤੀ ਹੋਏ ਸਨ, ਫੇਰ ਗ੍ਰੰਥੀ ਸਿੰਘ ਦੀ ਡਿਊਟੀ ਸ਼੍ਰੋਮਣੀ ਕਮੇਟੀ ਅਧੀਨ ਕਰਦੇ ਰਹੇ ਹਨ। ਹੁਣ ਇਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਇਹ ਚੌਰ ਬਰਦਾਰ ਹਨ।

੨. ਭਾਈ ਜਰਨੈਲ ਸਿੰਘ ਚੌਰ ਬਰਦਾਰ, ਇਹ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਪੰਜ ਪਿਆਰਿਆਂ ਦੀ ਡਿਊਟੀ ਕਰਦੇ ਸਨ। ਇਸ ਉਪਰੰਤ ਇੰਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਲਗਾ ਦਿੱਤਾ ਗਿਆ। ਇਸ ਸਮੇਂ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਦੀ ਡਿਊਟੀ ਕਰ ਰਹੇ ਹਨ।

੩. ਕੁਲਦੀਪ ਸਿੰਘ ਜੀ ਚੌਰ ਬਰਦਾਰ, ਇਹ ਕਾਫੀ ਸਮੇਂ ਤੋਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਦੀ ਡਿਊਟੀ ਸੁਚੱਜੇ ਢੰਗ ਨਾਲ ਨਿਭਾ ਰਹੇ ਹਨ।

੪. ਭਾਈ ਅਮਰਜੀਤ ਸਿੰਘ ਜੀ ਚੌਰ ਬਰਦਾਰ, ਇਹ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸੇਵਾਦਾਰ ਦੀ ਡਿਊਟੀ ਕਰਦੇ ਰਹੇ ਹਨ। ਹੁਣ ਇਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਹਨ। ਇਹ ਕਈ ਵਾਰੀ ਛੁੱਟੀ ਲੈ ਕੇ ਕੀਰਤਨੀ ਜਥੇ ਨਾਲ ਸਹਾਇਕ ਦੇ ਤੌਰ 'ਤੇ ਕਨੇਡਾ ਤੇ ਇੰਗਲੈਂਡ ਜਾ ਚੁੱਕੇ ਹਨ।

੫. ਭਾਈ ਸਤਿਨਾਮ ਸਿੰਘ ਜੀ ਚੌਰ ਬਰਦਾਰ, ਇਹ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਫਰਾਂਸ ਦੇ ਨਾਲ ਸਹਾਇਕ ਫਰਾਂਸ ਦੀ ਡਿਊਟੀ ਕਰਦੇ ਸਨ। ਇਸ ਸਮੇਂ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਹਨ।

੬. ਭਾਈ ਕਾਰਜ ਸਿੰਘ ਜੀ ਚੌਰ ਬਰਦਾਰ, ਇਹ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸੇਵਾਦਾਰ ਦੀ ਡਿਊਟੀ ਕਰਦੇ ਸਨ। ਇਸ ਸਮੇਂ ਇਹ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਚੌਰ ਬਰਦਾਰ ਦੀ ਡਿਊਟੀ ਕਰਦੇ ਹਨ।

੭. ਭਾਈ ਕਰਮਜੀਤ ਸਿੰਘ ਜੀ ਚੌਰ ਬਰਦਾਰ (ਬਰਨਾਲਾ ਨਿਵਾਸੀ), ਇਹ ਪਹਿਲਾਂ ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ ਵਿਖੇ ਸ਼੍ਰੋਮਣੀ ਕਮੇਟੀ ਅਧੀਨ ਗ੍ਰੰਥੀ



ਸਿੰਘ ਦੀ ਡਿਊਟੀ ਲੰਬਾ ਸਮਾਂ ਕਰਦੇ ਰਹੇ ਹਨ। ਉਸ ਉਪਰੰਤ ਗੁਰਦੁਆਰਾ ਟਾਹਲੀਆਣਾ ਸਾਹਿਬ ਜੀ ਰਾਇਕੋਟ ਮੁਖ ਗ੍ਰੰਥੀ ਦੀ ਡਿਊਟੀ ਕਰਦੇ ਰਹੇ ਹਨ। ਫੇਰ ਰਾਇਕੋਟ ਤੋਂ ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਗ੍ਰੰਥੀ ਤਬਦੀਲ ਹੋ ਕੇ ਚਲੇ ਗਏ ਸਨ। ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ ਬਰਨਾਲਾ ਤੋਂ ਮਿਤੀ ੭-੯-੨੦੦੬ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਬਤੌਰ ਚੌਰ ਬਰਦਾਰ ਤਬਦੀਲ ਹੋ ਕੇ ਆਏ ਹਨ। ਇਸ ਸਮੇਂ ਚੌਰ ਬਰਦਾਰ ਦੀ ਡਿਊਟੀ ਕਰ ਰਹੇ ਹਨ। ਮਿਤੀ ੧੩-੧੧-੨੦੦੭ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਡਿਊਟੀ ਕਰ ਰਹੇ ਚੌਰ ਬਰਦਾਰ ਸਿੰਘਾਂ ਦੀ ਪ੍ਰਣਾਲੀ-

੧. ਭਾਈ ਕਸ਼ਮੀਰ ਸਿੰਘ ਜੀ ਚੌਰ ਬਰਦਾਰ

੨. ਭਾਈ ਜਰਨੈਲ ਸਿੰਘ ਜੀ ਚੌਰ ਬਰਦਾਰ

੩. ਭਾਈ ਕੁਲਦੀਪ ਸਿੰਘ ਜੀ ਚੌਰ ਬਰਦਾਰ

੪. ਭਾਈ ਅਮਰਜੀਤ ਸਿੰਘ ਜੀ ਚੌਰ ਬਰਦਾਰ

੫. ਭਾਈ ਸਤਿਨਾਮ ਸਿੰਘ ਜੀ ਚੌਰ ਬਰਦਾਰ

੬. ਭਾਈ ਕਾਰਜ ਸਿੰਘ ਜੀ ਚੌਰ ਬਰਦਾਰ

੭. ਭਾਈ ਕਰਮਜੀਤ ਸਿੰਘ ਜੀ ਚੌਰ ਬਰਦਾਰ

## ਇਹ ਰਾਗੀ ਜਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੁਣ ਕੀਰਤਨ ਕਰਨ ਦੀ ਡਿਊਟੀ ਨਿਭਾ ਰਹੇ ਹਨ :-

| ਜਥੇਦਾਰ ਰਾਗੀ | ਸਹਾਇਕ ਰਾਗੀ | ਜੋੜੀ ਵਾਲਾ |
|---|---|---|
| ੧. ਭਾ: ਜਸਵੰਤ ਸਿੰਘ | ਭਾ: ਸਤਬੀਰ ਸਿੰਘ | ਭਾ: ਜਗਦੀਪ ਸਿੰਘ |
| ੨. ਭਾ: ਨਰਿੰਦਰ ਸਿੰਘ | ਭਾ: ਪਪਿੰਦਰ ਸਿੰਘ | ਭਾ: ਬਲਵਿੰਦਰ ਸਿੰਘ |
| ੩. ਭਾ: ਰਵਿੰਦਰ ਸਿੰਘ | ਭਾ: ਸੁਖਵਿੰਦਰ ਸਿੰਘ | ਭਾ: ਜਗਤਾਰ ਸਿੰਘ |
| ੪. ਭਾ: ਰਣਧੀਰ ਸਿੰਘ | ਭਾ: ਮਲਕੀਤ ਸਿੰਘ | ਭਾ: ਕਰਨੈਲ ਸਿੰਘ |
| ੫. ਭਾ: ਬੰਤਾ ਸਿੰਘ | ਭਾ: ਹਰਬੰਸ ਸਿੰਘ | ਭਾ: ਚਰਨਜੀਤ ਸਿੰਘ |
| ੬. ਭਾ: ਗੁਰਕੀਰਤ ਸਿੰਘ | ਭਾ: ਜਗਤਾਰ ਸਿੰਘ | ਭਾ: ਰੇਸ਼ਮ ਸਿੰਘ |

| | | |
|---|---|---|
| ੭. ਭਾ: ਗੁਰਮੀਤ ਸਿੰਘ | ਭਾ: ਰਤਨ ਸਿੰਘ | ਭਾ: ਮਨਜੀਤ ਸਿੰਘ |
| ੮. ਭਾ: ਕਮਲਜੀਤ ਸਿੰਘ | ਭਾ: ਕੰਵਲਦੀਪ ਸਿੰਘ | ਭਾ: ਜਗਦੇਵ ਸਿੰਘ |
| ੯. ਭਾ:ਹਰਨਾਮ ਸਿੰਘ | ਭਾ: ਕਮਲਜੀਤ ਸਿੰਘ | ਭਾ: ਹਰਕੰਵਲ ਸਿੰਘ |
| ੧੦. ਭਾ: ਓਂਕਾਰ ਸਿੰਘ | ਭਾ: ਭਾਨਵਤੇਜ ਸਿੰਘ | ਭਾ: ਗੁਰਇਕਬਾਲ ਸਿੰਘ |
| ੧੧. ਭਾ: ਗੁਰਦੇਵ ਸਿੰਘ | ਭਾ: ਸਤਨਾਮ ਸਿੰਘ | ਭਾ: ਸਾਹਿਬ ਸਿੰਘ |
| ੧੨. ਭਾ: ਮੱਖਣ ਸਿੰਘ | ਭਾ: ਗੁਰਜੀਤ ਸਿੰਘ | ਭਾ: ਜਸਪਾਲ ਸਿੰਘ |
| ੧੩. ਭਾ: ਸਤਨਾਮ ਸਿੰਘ | ਭਾ: ਰਣਜੀਤ ਸਿੰਘ | ਭਾ: ਗੁਰਨਾਮ ਸਿੰਘ |
| ੧੪. ਭਾ:ਗਗਨਦੀਪ ਸਿੰਘ | ਭਾ: ਅਮਨਦੀਪ ਸਿੰਘ | ਭਾ: ਬਿਕਰਮਜੀਤ ਸਿੰਘ |
| ੧੫. ਭਾ: ਲਖਵਿੰਦਰ ਸਿੰਘ | ਭਾ: ਮਨਦੀਪ ਸਿੰਘ | ਭਾ: ਰਮਨਦੀਪ ਸਿੰਘ |
| ੧੬. ਭਾ: ਹਰਪਾਲ ਸਿੰਘ | ਭਾ: ਅਵਤਾਰ ਸਿੰਘ | ਭਾ: ਪ੍ਰਤਾਪ ਸਿੰਘ |
| ੧੭. ਭਾ: ਹਰਮੰਦਰ ਸਿੰਘ | ਭਾ: ਪਰਮਿੰਦਰ ਸਿੰਘ | ਭਾ: ਜਸਪਾਲ ਸਿੰਘ |
| ੧੮. ਭਾ: ਲਖਬੀਰ ਸਿੰਘ | ਭਾ: ਆਸਾ ਸਿੰਘ | ਭਾ: ਸੁਜਾਨ ਸਿੰਘ |
| ੧੯. ਭਾ: ਗੁਰਵਿੰਦਰ ਸਿੰਘ | ਭਾ: ਜਸਵਿੰਦਰ ਸਿੰਘ | ਭਾ: ਹਰਪ੍ਰੀਤ ਸਿੰਘ |
| ੨੦. ਭਾ: ਦਲਬੀਰ ਸਿੰਘ | ਭਾ: ਸਤਿਨਾਮ ਸਿੰਘ | ਭਾ: ਅਵਿੰਦਰ ਸਿੰਘ |
| ੨੧. ਭਾ: ਜਗਤਾਰ ਸਿੰਘ | ਭਾ: ਅਮਰੀਕ ਸਿੰਘ | ਭਾ: ਸੁਖਵਿੰਦਰ ਸਿੰਘ |
| ੨੨. ਭਾ: ਸੁਖਬੀਰ ਸਿੰਘ | ਭਾ: ਬਚਿਤਰ ਸਿੰਘ | ਭਾ: ਹਰਕੀਰਤ ਸਿੰਘ |
| ੨੩. ਭਾ:ਕਰਨਜੀਤ ਸਿੰਘ | ਭਾ: ਅਮਰਜੀਤ ਸਿੰਘ | ਭਾ: ਹਰਮਿੰਦਰਬੀਰ ਸਿੰਘ |
| ੨੪. ਭਾ: ਅਮਰੀਕ ਸਿੰਘ | ਭਾ: ਤੇਜਿੰਦਰ ਸਿੰਘ | ਭਾ: ਸਤਪਾਲ ਸਿੰਘ |
| ੨੫. ਭਾ: ਤਾਰਬਲਬੀਰ ਸਿੰਘ | ਭਾ: ਗੁਰਦੇਵ ਸਿੰਘ | ਭਾ: ਪਰਮਜੀਤ ਸਿੰਘ |
| ੨੬. ਭਾ: ਵਰਿੰਦਰ ਸਿੰਘ | ਭਾ: ਲਵਦੀਪ ਸਿੰਘ | ਭਾ: ਬਲਵਿੰਦਰ ਸਿੰਘ |
| ੨੭. ਭਾ:ਪ੍ਰੀਤਮ ਸਿੰਘ ਸਾਰੋਂ | ਭਾ: ਸਵਰਨ ਸਿੰਘ | ਭਾ: ਜਸਵਿੰਦਰਪਾਲ ਸਿੰਘ |



| | | |
|---|---|---|
| ੨੮. ਭਾ:ਅਵਤਾਰ ਸਿੰਘ | ਭਾ: ਗੁਰਮੀਤ ਸਿੰਘ | ਭਾ: ਦਲਬੀਰ ਸਿੰਘ |
| ੨੯. ਭਾ: ਬਲਦੇਵ ਸਿੰਘ | ਭਾ:ਇਕਬਾਲ ਸਿੰਘ | ਭਾ: ਸੁਖਦੇਵ ਸਿੰਘ |
| ੩੦. ਭਾ: ਬਲਵਿੰਦਰ ਸਿੰਘ | | ਭਾ: ਮਹਿੰਦਰਪਾਲ ਸਿੰਘ |
| ੩੧. ਭਾ: ਅਰਜਨ ਸਿੰਘ | ਭਾ: ਕੁਲਦੀਪ ਸਿੰਘ | ਭਾ: ਯਾਦਵਿੰਦਰ ਸਿੰਘ |
| ੩੨. ਭਾ: ਜੋਗਿੰਦਰ ਸਿੰਘ | ਭਾ: ਸਿਮਰਨ ਸਿੰਘ | ਭਾ: ਨਰਿੰਦਰਪਾਲ ਸਿੰਘ |
| ੩੩. ਭਾ: ਲਖਵਿੰਦਰ ਸਿੰਘ | | ਭਾ: ਹਰਦੀਪ ਸਿੰਘ |
| ੩੪. ਭਾ: ਹਰਪਿੰਦਰ ਸਿੰਘ | ਭਾ: ਪਰਮਿੰਦਰ ਸਿੰਘ | ਭਾ: ਓਂਕਾਰ ਸਿੰਘ |
| ੩੫. ਭਾ: ਸੁਖਵਿੰਦਰ ਸਿੰਘ | ਭਾ: ਅਮਰਬੀਰ ਸਿੰਘ | ਭਾ: ਅਮਰਜੀਤ ਸਿੰਘ |
| ੩੬. ਭਾ: ਮਨਜੀਤ ਸਿੰਘ | ਭਾ: ਸੁਲੱਖਣ ਸਿੰਘ | ਭਾ: ਸੰਤੋਖ ਸਿੰਘ |
| ੩੭. ਭਾ: ਸਵਿੰਦਰ ਸਿੰਘ | ਭਾ: ਪਰਵਿੰਦਰ ਸਿੰਘ | ਵਿਦੇਸ਼ੀ ਛੁਟੀ |
| ੩੮. ਭਾ: ਦਵਿੰਦਰ ਸਿੰਘ | ਭਾ: ਹਰਪ੍ਰੀਤ ਸਿੰਘ | ਭਾ: ਹਰਪ੍ਰੀਤ ਸਿੰਘ |
| ੩੯. | ਭਾ: ਗੁਰਮੁਖ ਸਿੰਘ | ਭਾ: ਮੁਖਤਾਰ ਸਿੰਘ |

ਗੁਝਬਾ ਸਾਹਿਬ ਵਿਖੇ

ਭਾ: ਕੁਲਦੀਪ ਸਿੰਘ ਜੋੜੀ ਵਾਲਾ ਵਾਧੂ

| | | |
|---|---|---|
| ੪੦. ਭਾ: ਮਨਮੋਹਣ ਸਿੰਘ | ਭਾ: ਸੁਖਵਿੰਦਰ ਸਿੰਘ | ਭਾ: ਸਤਨਾਮ ਸਿੰਘ |
| ੪੧. ਭਾ: ਸ਼ੌਕੀਨ ਸਿੰਘ | ਭਾ: ਸਰਵਣ ਸਿੰਘ | ਭਾ: ਸਤਿੰਦਰ ਸਿੰਘ |
| ੪੨. ਭਾ: ਤਾਜਵਿੰਦਰ ਸਿੰਘ | ਭਾ: ਜਗਦੀਪ ਸਿੰਘ | ਭਾ: ਹਰਜੀਤ ਸਿੰਘ |

ਇਹ ਲਿਸਟ ਹਾਜ਼ਰੀ ਰਜਿਸਟਰ ਅਨੁਸਾਰ ਹੈ।

ਭਾਈ ਰਣਜੀਤ ਸਿੰਘ ਜੀ

ਇੰਚਾਰਜ ਰਾਗੀਆਂ

ਸ੍ਰੀ ਦਰਬਾਰ ਸਾਹਿਬ।

# ਟੀਕਾਕਾਰੀ

ਟੀਕਾਕਾਰੀ ਭਾਰਤ ਦੀ ਇਕ ਪ੍ਰਸਿੱਧ ਸਾਹਿਤਿਕ ਪਰੰਪਰਾ ਹੈ। ਸੂਤ੍ਰਿਕ ਅਤੇ ਰਹੱਸ ਮਈ ਰਚਨਾਵਾਂ ਨੂੰ ਭਲੀ-ਭਾਂਤ ਸਪੱਸ਼ਟ ਕਰਨ ਲਈ ਉਨ੍ਹਾਂ ਦਾ ਟੀਕਾ ਕਰਨਾ ਪਰਮ ਅਵੱਸ਼ਕ ਹੈ। 'ਟੀਕਾ' ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦਾ ਵਿਉਤਪੱਤੀ ਮੂਲਕ ਅਰਥ ਹੈ ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਾਉਣ ਵਾਲਾ ਵਾਕ-ਸਾਧਨ ਟੀਕ੍ਯਤੇ ਗਮ੍ਯਤੇ ਬੁਧ੍ਯਤੇ ਵਾ ਅਨਯਾ। ਫਲਸਰੂਪ ਕਿਸੇ ਵਾਕ ਜਾਂ ਪਦ ਦਾ ਅਰਥ ਸਪੱਸ਼ਟ ਕਰਨ ਵਾਲਾ ਵਾਕ 'ਟੀਕਾ' ਅਖਵਾਉਂਦਾ ਹੈ। (ਸਿਖ ਪੰਥ ਵਿਸ਼ਵ ਕੋਸ਼, ਪੰਨਾ ੮੭੧)। ਸੁਘੜ ਵਿਦਵਾਨਾਂ ਨੇ ਹੇਠ ਲਿਖੇ ਅਨੁਸਾਰ ਅੱਠ ਤਰ੍ਹਾਂ ਦੇ ਟੀਕਿਆਂ ਦਾ ਜ਼ਿਕਰ ਕੀਤਾ ਹੈ— ੧. ਪਿੰਜਕਾ, ੨. ਅਪਿੰਜਕਾ, ੩. ਅਵਤਰਨ ਵਾਲਾ ਟੀਕਾ, ੪. ਪ੍ਰਤੀਕ ਵਾਲਾ ਟੀਕਾ, ੫. ਨਿਗਦ ਵਖਿਯਾਨ, ੬. ਭਾਸ਼ਯ, ੭. ਵਾਰਤਕ, ੮. ਉਤਪਤਿ, ਇਹ ਅੱਠ ਤਰ੍ਹਾਂ ਦੇ ਟੀਕਿਆਂ ਦਾ ਨਿਰਣਾ ਵਿਸਥਾਰ ਸਹਿਤ ਇਸ ਪ੍ਰਕਾਰ ਹੈ-

ਟੀਕਾ-ਹਰ ਇਕ ਤੁਕ ਵਿਚ ਆਏ ਪਦ ਦਾ ਦੂਸਰੇ ਪਦਾਂ ਤੋਂ ਅਰਥ ਤੇ ਭਾਵ ਅਰਥ ਦਾ ਵਰਣਨ ਕਰਨਾ ਟੀਕਾ ਆਖੀਦਾ ਹੈ।

ਇੱਕ-ਪਿੰਜਕਾ-ਜਿਸ ਟੀਕੇ ਵਿਚ ਸਾਰੇ ਪਦਾਂ ਦੀ ਵਿਆਖਿਆ ਕੀਤੀ ਗਈ ਹੋਵੇ।

ਦੂਜਾ-ਅਪਿੰਜਕਾ-ਕਿਤੇ ਕਿਤੇ ਮੁਸ਼ਕਲ ਪਦਾਂ ਦੀ ਹੀ ਵਿਆਖਿਆ ਕਰਨੀ ਇਸੇ ਦਾ ਹੀ ਛੋਟਾ ਸਰੂਪ 'ਪ੍ਰਜਾਯ' (ਪਦ ਅਰਥ) ਆਖੀਦੇ ਹਨ, ਜਿਸ ਤਰ੍ਹਾਂ ਸ਼ਬਦਾਰਥ ਹਨ।

ਇਸ ਤਰ੍ਹਾਂ ਦੇ ਦੋ ਪ੍ਰਕਾਰ ਦੇ ਟੀਕਿਆਂ ਨੂੰ ਅੱਗੋਂ ਫਿਰ ਅੱਠ ਤਰ੍ਹਾਂ ਦੇ ਲਿਖਿਆ ਗਿਆ ਹੈ-

ਪਹਿਲਾ-ਅਵਤਰਨ ਵਾਲਾ ਟੀਕਾ-ਉਥਾਨਕਾ ਵਾਲਾ ਟੀਕਾ, ਭਾਵ ਇਹ ਕਿ ਅਰਥ ਕਰਨ ਲਗਿਆਂ ਇਹ ਧਿਆਨ ਰਖਿਆ ਜਾਵੇ ਕਿ ਮੇਰਾ ਅਰਥ ਉਥਾਨਕਾ ਨਾਲ ਮੇਲ ਖਾਂਦਾ ਹੈ ਕਿ ਨਹੀਂ ਖਾਂਦਾ।

ਦੂਜਾ-ਪ੍ਰਤੀਕ ਵਾਲਾ ਟੀਕਾ-ਪ੍ਰਤੀਕ ਨਾਮ ਮੂਲ ਦੇ ਅਰਥ ਦਾ ਹੈ। ਇਹ ਉਹ ਟੀਕਾ ਹੈ ਜਿਸ ਵਿਚ ਕਠਨ ਪਦ ਦੇ ਮੂਲ ਅਰਥ ਕਹਿ ਕੇ ਮਗਰੋਂ ਭਾਵ ਲਿਖਿਆ ਗਿਆ ਹੋਵੇ।

ਤੀਜਾ-ਨਿਗਦ ਵਖਿਆਨ-ਬਹੁਤ ਸਾਰਾ ਮੂਲ ਪਾਠ ਲਿਖ ਕੇ ਪਦ ਅਰਥ ਕੀਤੇ ਬਿਨਾਂ ਹੀ ਭਾਵ ਲਿਖਣ ਨੂੰ ਨਿਗਦ ਵਖਿਆਨ ਆਖਦੇ ਹਨ।

ਚੌਥਾ-ਭਾਸ਼ਜ-ਮੂਲ ਗ੍ਰੰਥਾਂ ਦੇ ਪਦਾਂ ਦੀ ਤੇ ਆਪਣੇ ਟੀਕੇ ਦੇ ਕਠਨ ਪਦਾਂ ਦੇ ਟੀਕੇ ਨੂੰ ਭਾਸ਼ਜ ਆਖਦੇ ਹਨ।

ਪੰਜਵਾਂ-ਵਾਰਤਕ-ਮੂਲ ਗ੍ਰੰਥ ਵਿਚ ਕਹੀ ਹੋਈ ਗੱਲ ਪੂਰੀ ਕਰਕੇ ਅਤੇ ਦੁਬਾਰਾ ਕਹੇ ਪਦਾਂ ਵਿਚੋਂ ਪੁਨਰੁਕਤੀ ਦੋਸ਼ ਨੂੰ ਦੂਰ ਕਰਕੇ ਉਸ ਦੇ ਅਰਥ ਪ੍ਰਕਾਸ਼ਨ ਨੂੰ ਵਾਰਤਕ ਕਹਿਆ



ਜਾਂਦਾ ਹੈ।

ਛੇਵਾਂ-ਉਤਪੱਤਿ-ਜਿਸ ਟੀਕੇ ਵਿਚ ਸ਼ੰਕੇ ਤੇ ਸਮਾਧਾਨਾਂ ਦਾ ਵਰਣਨ ਹੋਵੇ ਜਾਂ ਉਕਤੀ ਜੁਗਤੀ ਨਾਲ ਅਰਥ ਸਿੱਧ ਕੀਤੇ ਜਾਣ, ਉਸ ਨੂੰ 'ਉਤਪੱਤਿ ਟੀਕਾ' ਆਖਦੇ ਹਨ। ਇਸੇ ਨੂੰ ਫ਼ਾਰਸੀ ਵਿਚ ਤਫ਼ਸੀਰ ਕਹਿੰਦੇ ਹਨ।

ਸੱਤਵਾਂ-ਟੀਕਾ ਮਾਤ-ਉਹ ਟੀਕਾ ਜਿਸ ਵਿਚ ਸਾਮਾਨ ਰੂਪ ਕਰਕੇ ਪਦ ਛੇਦ ਆਦਿਕ ਕੀਤਾ ਜਾਵੇ। ਫ਼ਾਰਸੀ ਵਿਚ ਇਸ ਨੂੰ ਸੁਰਹ ਕਹਿੰਦੇ ਹਨ।

ਅੱਠਵਾਂ-ਟਿੱਪਣੀ-ਗ੍ਰੰਥ ਦੇ ਹਾਸ਼ੀਏ ਤੇ ਸੰਖੇਪ ਕਰਕੇ ਲਿਖਿਆ ਗਿਆ ਟੀਕਾ ਟਿੱਪਣੀ ਆਖੀਦਾ ਹੈ। ਇਹ ਅੱਠ ਤਰ੍ਹਾਂ ਦੇ ਟੀਕੇ ਜਿੰਨ੍ਹਾਂ ਬਾਰੇ ਲਿਖਿਆ ਗਿਆ ਹੈ। ਇੰਨ੍ਹਾਂ ਵਿਚ ਇਹ ਛੇ ਨੁਕਤਿਆਂ ਦਾ ਧਿਆਨ ਰੱਖਣਾ ਵੀ ਬੜਾ ਜਰੂਰੀ ਹੈ। ਛੇ ਨੁਕਤੇ ਹਨ ੧. ਪਦ-ਛੇਦ, ੨. ਪਦਾਰਥੋਕਤ, ੩. ਵਿਗ੍ਰਹ, ੪. ਵਾਕ ਯੋਜਨਾ, ੫. ਆਖੇਪ, ੬. ਸਮਾਧਾਨ, ਇੰਨ੍ਹਾਂ ਦਾ ਨਿਰਣਾ ਇਸ ਪ੍ਰਕਾਰ ਹੈ-

ਪਹਿਲਾ-ਪਦ-ਛੇਦ-ਤੁਕ ਵਿਚ ਆਏ ਪਦਾਂ ਨੂੰ ਵੱਖ ਵੱਖ ਕਰਕੇ ਲਿਖਣ ਜਾਂ ਬੋਲਣ ਦਾ ਨਾਮ ਪਦ-ਛੇਦ ਹੈ, ਜਿਵੇਂ "ਪਵਣੁ ਗੁਰੂ ਪਾਣੀ ਪਿਤਾ" ਆਦਿ।

ਦੂਜਾ-ਪਦਾਰਥੋਕਤ-ਮੂਲ ਵਿਚ ਆਏ ਪਦਾਂ ਦਾ ਅਰਥ ਕਹਿਣਾ ਜਾਂ ਲਿਖਣਾ ਅਰਥ ਪੂਰਣਤਾ ਲਈ ਜਿੰਨੇ ਪਾਠ ਦੀ ਲੋੜ ਹੋਵੇ ਉੱਨਾ ਪਾਠ ਉਪਰੋਂ ਕਲਪਨਾ ਨਾਲ ਲਗਾ ਲੈਣ ਨੂੰ 'ਅਧਿਜਾਹਾਰ' ਆਖਦੇ ਹਨ।

ਤੀਜਾ-ਵਿਗ੍ਰਹ ਦਾ- ਆਦਿ ਮੇਲ ਦੇ ਪਦ ਦਾ ਅਰਥ ਲਿਖਣਾ ਜਿਵੇਂ-ਗਤਿ ਆਦਿ ਹਨ। ਨਾਮ ਜਿਸ ਦੇ ਉਹ ਸਤਿਨਾਮ ਕਹੀਦਾ ਹੈ ਏਥੇ 'ਜਿਸ ਦਾ' ਮੇਲ ਕੇ ਅਰਥ ਕੀਤਾ ਹੈ ਇਸ ਨੂੰ 'ਵਿਗ੍ਰਹ' ਆਖਦੇ ਹਨ।

ਚੌਥਾ-ਵਾਕ ਯੋਜਨਾ-ਅੱਡ ਅੱਡ ਵਾਕਾਂ ਦੇ ਅਰਥਾਂ ਦੀ ਮਿਲਾਪ ਰੂਪ ਯੋਜਨਾ ਕਰਨੀ। ਇਸੇ ਨੂੰ ਅਨ੍ਵੈ ਕਰਨਾ ਆਖਦੇ ਹਨ। ਉਰਦੂ ਵਿਚ ਇਸ ਨੂੰ ਨਜ਼ਮ (ਕਵਿਤਾ) ਦੀ ਨਸਰ (ਵਾਰਤਕ) ਬਣਾਉਣੀ ਆਖਦੇ ਹਨ।

ਪੰਜਵਾਂ-ਆਖੇਪ-ਵਾਕ ਯੋਜਨਾ ਨਾਲ ਸਿੱਧ ਹੋਏ ਅਰਥ ਵਿਚ ਆਸ਼ੰਕਾ ਕਰਨੀ।

ਛੇਵਾਂ-ਸਮਾਧਾਨ-ਅਰਥ ਵਿਚ ਕੀਤੀ ਸ਼ੰਕਾ ਦਾ ਯੋਗ ਉੱਤਰ ਲਿਖਣਾ।

☆☆☆

# ਗੁਰਬਾਣੀ ਦੇ ਅਰਥਾਂ ਦੀ ਪਰੰਪਰਾ

ਗੁਰਇਤਿਹਾਸ ਪੜ੍ਹਿਆਂ ਸਮਝ ਪੈਂਦੀ ਹੈ ਕਿ ਗੁਰਬਾਣੀ ਦੇ ਅਰਥਾਂ ਦੀ ਸ਼ੁਰੂਆਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕਰ ਦਿੱਤੀ ਸੀ। ਮਹਾਂਕਵੀ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਤੋਂ ਪਿੱਛੋਂ ਜਿਸ ਸਮੇਂ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਜਾ ਬਿਰਾਜੇ ਸਨ ਤਾਂ ਗੁਰੂ ਨਾਨਕ ਦੇਵ ਜੀ ਖਡੂਰ ਸਾਹਿਬ ਗਏ ਸਨ। ਜਿਸ ਵੇਲੇ ਗੁਰੂ ਨਾਨਕ ਦੇਵ ਜੀ ਖਡੂਰ ਸਾਹਿਬ ਤੋਂ ਕਰਤਾਰਪੁਰ ਨੂੰ ਮੁੜਨ ਲਗੇ, ਉਸ ਵੇਲੇ ਗੁਰੂ ਅੰਗਦ ਦੇਵ ਜੀ ਵੈਰਾਗ ਕਰਨ ਲਗੇ ਤਾਂ ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤ੍ਰ ਦੇ ਅਰਥ ਗੁਰੂ ਅੰਗਦ ਦੇਵ ਜੀ ਨੂੰ ਸੁਣਾਏ ਸਨ, ਜਿਸ ਦਾ ਜ਼ਿਕਰ ਇਸ ਪ੍ਰਕਾਰ ਹੈ-

''ਜਦ ਬਾਬਾ ਜੀ ਤੁਰਨਾ ਚਾਹੁੰਦਾ ਤਦੋਂ ਹੀ ਗੁਰੂ ਅੰਗਦ ਦੇਵ ਜੀ ਦਾ ਵੈਰਾਗ ਛੁਟ ਪਵੇ। ਫੇਰ ਬਾਬਾ ਜੀ ਨੇ ਜਪੁਜੀ ਸਾਹਿਬ ਤੋਂ ਮੂਲ ਮੰਤ੍ਰ ਦੇ ਅਰਥ ਦ੍ਰਿੜ ਕਰਾਏ ਤੇ ਕਿਹਾ ਏਸ ਮੰਤ੍ਰ ਦੇ ਜਾਪ ਕਰਨ ਕਰ ਦਿਨੋਂ ਦਿਨ ਗਯਾਨ ਵਧਦਾ ਹੈ।

(ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ)

(ਪੰਨਾ ੩੧੬)

ਇਸ ਪ੍ਰਕਾਰ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੱਕ ਗੁਰਬਾਣੀ ਦੇ ਅਰਥ ਗੁਰੂ ਸਾਹਿਬਾਨ ਜਾਂ ਵਿਦਵਾਨ ਗੁਰਸਿੱਖਾਂ ਦੀ ਰਸਨਾ ਰਾਹੀਂ ਸੀਨਾ ਬਸੀਨਾ ਸਿੱਖ ਸੰਗਤਾਂ ਤੱਕ ਅਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ ਅਰਥ ਗੁਰਬਾਣੀ ਰਾਹੀਂ ਵੀ ਸਪੱਸ਼ਟ ਕੀਤੇ ਜਾਂਦੇ ਰਹੇ, ਜਿਵੇਂ ਕਿ ''ਦੀਵਾ ਬਲੈ ਅੰਧੇਰਾ ਜਾਇ'' ਇਸ ਸ਼ਬਦ ਵਿਚ ਆਏ ਦੀਵੇ ਦਾ ਭਾਵ ਅਰਥ ਹੋਰ ਥਾਵੇਂ ਇਸ ਤਰ੍ਹਾਂ ਹਜ਼ੂਰ ਨੇ ਕੀਤਾ ਹੈ ''ਦੀਵਾ ਮੇਰਾ ਏਕੁ ਨਾਮੁ'' ਅਤੇ ਅੰਧੇਰਾ ਸ਼ਬਦ ਦਾ ਅੰਤ੍ਰੀਵ ਅਰਥ 'ਅਗਿਆਨਿ ਅੰਧੇਰੈ ਸੂਝਸਿ ਨਾਹੀ' ਤੁਕ ਵਿਚ ਸਪੱਸ਼ਟ ਕਰ ਦਿੱਤਾ ਗਿਆ ਹੈ। ਇਵੇਂ ਹੀ ''ਬਾਬੀਹਾ ਅੰਮ੍ਰਿਤ ਵੇਲੈ ਬੋਲਿਆ'' 'ਚ ਆਏ ਬਾਬੀਹਾ ਪਦ ਦਾ ਅਰਥ ਦਰਸਾਂਦਿਆਂ ਹਜ਼ੂਰ ਫੁਰਮਾਉਂਦੇ ਹਨ ਕਿ ''ਬਾਬੀਹਾ ਏਹੁ ਜਗਤੁ ਹੈ'' ਆਦਿ।

ਜਨਮ ਸਾਖੀਆਂ ਦੇ ਲਿਖਣ ਸਮੇਂ ਸਾਖੀ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਜਾਂ ਸ਼ਬਦਾਂ ਦੇ ਪ੍ਰਮਾਰਥ ਅਰਥ ਵੀ ਲਿਖੇ ਹਨ ਜੋ ਗੁਰਬਾਣੀ ਦੇ ਅਰਥਾਂ ਦਾ ਲਿਖਤੀ ਆਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਕਬਿੱਤ ਸ੍ਵੈਯਾਂ ਅਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਗੁਰਬਾਣੀ ਦੀਆਂ ਤੁਕਾਂ ਦੇ ਮੁਸ਼ਕਲ ਅਰਥਾਂ ਤੇ ਭਾਵਾਂ ਨੂੰ ਖੋਹਲ ਕੇ ਵਰਣਨ ਕੀਤਾ ਹੈ।



ਵਿਦਵਾਨਾਂ ਦਾ ਇਹ ਵੀ ਕਹਿਣਾ ਹੈ ਕਿ ਜਦੋਂ ਤੋਂ ਗੁਰਬਾਣੀ ਧੁਰੋਂ ਪ੍ਰਗਟ ਹੋਈ ਹੈ ਉਦੋਂ ਤੋਂ ਹੀ ਇਸਦਾ ਟੀਕਾ ਵੀ ਸ਼ੁਰੂ ਹੋ ਗਿਆ। ਪਹਿਲੇ ਗੁਰੂ ਸਾਹਿਬ ਦੀ ਬਾਣੀ ਨੂੰ ਉਨ੍ਹਾਂ ਦੇ ਉਤਰਾਧਿਕਾਰੀ ਗੁਰੂਆਂ ਨੇ ਬਾਣੀ ਰਾਹੀਂ ਹੀ ਸਰਲ ਤੇ ਸਪੱਸ਼ਟ ਕਰਨ ਦੇ ਯਤਨ ਕੀਤੇ। ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਨੂੰ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਗੁਰਬਾਣੀ ਰਾਹੀਂ ਸਰਲ ਗੁਰਬਾਣੀ ਉਚਾਰਨ ਕਰਕੇ, ਅਰਥ ਭੇਦ ਸਮਝਾਉਂਦੇ ਹਨ। ਅਸੀਂ ਇਥੇ ਇਕ ਉਦਾਹਰਣ ਦੇਣਾ ਠੀਕ ਸਮਝਾਂਗੇ। ਗੁਰੂ ਅਮਰਦਾਸ ਜੀ ਦਾ ਗੁਰੂ ਗ੍ਰੰਥ ਸਾਹਿਬ ਪੰਨਾ ੬੪੫ 'ਤੇ ਸ਼ਬਦ ਆਉਂਦਾ ਹੈ :

***ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥***
***ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥***
***ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥***

(ਮ: ੩, ਪੰਨਾ ੬੪੫)

ਇਸ ਸ਼ਬਦ ਦਾ ਉੱਤਰ ਤੇ ਸਪੱਸ਼ਟਤਾ, ਗੁਰੂ ਅਰਜਨ ਦੇਵ ਜੀ ਨੇ ਇਸ ਪ੍ਰਕਾਰ ਦਿੱਤਾ ਹੈ ਜੋ ਗੁਰੂ ਗ੍ਰੰਥ ਸਾਹਿਬ ਪੰਨਾ ੧੪੨੯ 'ਤੇ ਦਰਜ ਹੈ-

***ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥***
***ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥***
***ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥***
***ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥***
***ਤਮ ਸੰਸਾਰੁ ਚਰਨ ਲਗ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥੧॥***

(ਅੰਗ ੧੪੨੯)

ਇਸ ਸ਼ਬਦ ਵਿੱਚ ਗੁਰੂ ਅਮਰਦਾਸ ਜੀ ਦੀ ਪਾਈ ਹੋਈ ਮੁੰਦਾਵਣੀ (ਗੁਝੀ ਗੱਲ) ਨੂੰ ਖੋਲ੍ਹ ਕੇ ਸਮਝਾ ਕੇ ਦੱਸਿਆ ਹੈ। ਇਸ ਪ੍ਰਕਾਰ ਗੁਰਬਾਣੀ ਦਾ ਗੁਰਬਾਣੀ ਰਾਹੀਂ ਹੀ ਟੀਕਾ ਵੀ ਇਕ ਢੰਗ ਹੈ।

## ਸਿੱਖੀ ਦੀ ਰਹਿਤ—

ਇਕ ਵੇਰ ਸੰਗਤ ਨੇ ਪ੍ਰਸ਼ਨ ਕੀਤਾ, 'ਸਿੱਖੀ ਦੀ ਰਹਿਣੀ ਕੀ ਹੈ?'

ਮਹਾਰਾਜ ਨੇ ਇਸ ਦਾ ਉੱਤਰ ਦਿੱਤਾ :

## ਪਵਿੱਤਰ ਉਪਦੇਸ਼—

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ,*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ,*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

(ਵਾਰ ਗਉੜੀ ਮ: ੪, ਅੰਗ ੩੦੫)

## ਭਾਈ ਗੁਰਦਾਸ ਜੀ ਦੀ ਟੀਕਾਕਾਰੀ—

ਸੋਢੀ ਪਾਤਸ਼ਾਹ ਗੁਰੂ ਰਾਮ ਦਾਸ ਪਾਤਸ਼ਾਹ ਜੀ ਨੇ ਸਿੱਖ ਦੀ ਨਿੱਤ ਰਹਿਣੀ ਨੂੰ ਗੁਰਬਾਣੀ (ਗੁਰ ਸਤਿਗੁਰ ਕਾ ਜੋ ਸਿਖੁ ਅਖਾਇ.....ਅੰਦਰ ਇਕੋ ਸ਼ਬਦ ਅੰਦਰ ਪੂਰਾ ਚਿੱਤਰ ਖਿੱਚ ਦਿੱਤਾ ਹੈ। ਉਸੇ ਵਿਚਾਰਧਾਰਾ ਨੂੰ ਭਾਈ ਸਾਹਿਬ ਨੇ ਆਪਣੀਆਂ ਵਾਰਾਂ ਅੰਦਰ ਸਮਝੋ ਟੀਕੇ ਦੇ ਰੂਪ ਵਿੱਚ ਅੰਕਤ ਕੀਤਾ ਹੈ :

*ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।*
*ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।*
*ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨਾ ਆਪੁ ਗਣਾਏ।....*
*ਆਸਾ ਵਿਚਿ ਨਿਰਾਸੁ ਵਲਾਏ॥ ੧੫॥*



(ਵਾਰ ੨੮-੧੫)

*ਗੁਰ ਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ॥*
*ਗੁਰ ਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ॥*
*ਗੁਰ ਸਿਖੀ ਦਾ ਸਿਮਰਣੋ ਸਤਿਗੁਰੁ ਮੰਤੁ ਕੋਲੂ ਰਸੁ ਇਖੈ॥*
*ਗੁਰ ਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸੁ ਬਿਰਿਖੈ॥*
*ਗੁਰ ਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ॥*
*ਸਾਧਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ॥*
*ਵਰਤਮਾਨੁ ਲੰਘਿ ਭੂਤ ਭਵਿਖੈ॥ ੫॥*

(ਵਾਰ ੨੮-੫)

ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਇਕ ਹੋਰ ਸ਼ਬਦ ਹੈ-

*ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥*
*ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥*
*ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰੁ॥*

(ਸਿਰੀ ਰਾਗੁ, ਮ: ੧੧ ਅਸਟ. (੧੪), ਪੰਨਾ ੬੨)

ਭਾਈ ਗੁਰਦਾਸ ਇਸਦੀ ਵਿਆਖਿਆ ਕਰਦੇ ਹਨ :

*ਜਪ ਤਪ ਸੰਜਮ ਲਖ ਲਖ ਹੋਮ ਜਗ ਨਈਵੇਦ ਕਰੋੜੀ।*
*ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦੁ ਮਰੋੜੀ।*
*ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ।*
*ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ।*
*ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਦਨ ਤੋੜੀ।*
*ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ।*
*ਸਚਹੁ ਉਰੇ ਸਭ ਕਿਹੁ ਲੱਖ ਸਿਆਣਪ ਸੱਭਾ ਥੋੜੀ।*
*ਉਪਰਿ ਸਚੁ ਅਚਾਰੁ ਚਮੋੜੀ॥ ੧੯॥*

(ਵਾਰ ੧੮-੧੯)

ਗੁਰਬਾਣੀ ਸਲੋਕ ਹੈ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*

(ਜਪੁ ਜੀ ਸਾਹਿਬ)

ਭਾਈ ਗੁਰਦਾਸ ਨੇ ਇਸ ਸਲੋਕ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ :

***ਪਉਣੁ ਗੁਰੂ ਗੁਰ ਸਬਦੁ ਹੈ***
***ਵਾਹਿਗੁਰੂ ਗੁਰ ਸਬਦੁ ਸੁਣਾਇਆ।***
***ਪਾਣੀ ਪਿਤਾ ਪਵਿਤ੍ਰੁ ਕਰਿ***
***ਗੁਰਮੁਖਿ ਪੰਥਿ ਨਿਵਾਣਿ ਚਲਾਇਆ।***
***ਧਰਤੀ ਮਾਤ ਮਹਤੁ ਕਰਿ***
***ਓਤਿ ਪੋਤਿ ਸੰਜੋਗੁ ਬਣਾਇਆ।***
***ਦਾਈ ਦਾਇਆ ਰਾਤਿ ਦਿਹੁ***
***ਬਾਲ ਸੁਭਾਇ ਜਗਤੁ ਖਿਲਾਇਆ॥***

(ਵਾਰ ੬-੫)

ਸਲੋਕ ਮਃ ੧

***ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰ॥***
***ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰ॥***

(ਵਾਰ ਸਾਰੰਗ, ਮਃ ੪, ਸਲੋਕ ਮਃ ੧, ਪੰਨਾ ੧੨੪੨)

ਭਾਈ ਗੁਰਦਾਸ ਜੀ ਨੇ ਇਸ ਸਲੋਕ ਦਾ ਟੀਕਾ ਵਿਆਖਿਆ ਸਹਿਤ ਕੀਤਾ ਹੈ। ਜਿਥੇ ਸਮੇਂ ਦੀ ਹਕੂਮਤ ਨੂੰ ਪਾਪੀ ਤੇ ਗ਼ੈਰ-ਜ਼ਿੰਮੇਵਾਰ ਠਹਿਰਾਇਆ ਹੈ, ਉਥੇ ਉਸ ਵਕਤ ਦੀ ਪਰਜਾ ਨੂੰ ਅੰਨ੍ਹੀ ਭਾਵ ਗਿਆਨ ਤੋਂ ਖ਼ਾਲੀ, ਧਰਮ ਆਚਾਰ ਤੋਂ ਖੋਖਲੀ ਦੱਸ ਕੇ ਤਾੜਨਾ ਕੀਤੀ ਹੈ। ਰਾਜਿਆਂ, ਜਿਸਨੂੰ ਪਰਜਾ ਦੀ ਹਿਫ਼ਾਜ਼ਤ ਲਈ ਬਣਾਇਆ ਜਾਂਦਾ ਹੈ, ਉਲਟਾ ਖ਼ਲਕਤ ਨੂੰ ਹੀ ਲੁੱਟ-ਖਸੁੱਟ ਰਹੇ ਸੀ ਅਤੇ ਧਾਰਮਿਕ ਪੱਖ ਦੀ ਗਿਰਾਵਟ ਦਾ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਗੁਰੂ ਚੇਲਿਆਂ ਦੇ ਘਰੀ ਤੁਰੇ ਫਿਰਦੇ ਸਨ।

ਭਾਈ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੇ ਸਲੋਕਾਂ ਦੀ ਵਿਆਖਿਆ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਕੀਤੀ ਹੈ-

***ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰੁ ਗੁਸਾਈ।***
***ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।***
***ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।***
***ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।***
***ਸੇਵਕ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।***



***ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।***
***ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।***
***ਵਰਤਿਆ ਪਾਪ ਸਭਸਿ ਜਗਿ ਮਾਂਹੀ॥ ੩੦॥***

(ਵਾਰ ੧, ੩੦)

ਗੁਰ ਇਤਿਹਾਸ ਨੂੰ ਵੀ ਭਾਈ ਗੁਰਦਾਸ ਜੀ ਨੇ ਬੜੇ ਰੌਚਕ ਢੰਗ ਨਾਲ ਆਪਣੀਆਂ ਵਾਰਾਂ ਅੰਦਰ ਕਥਨ ਕੀਤਾ ਹੈ। ਗੁਰਦੇਵ ਗੁਰੂ ਨਾਨਕ ਦੇਵ ਜੀ ਨੇ ਚੌਥੀ ਉਦਾਸੀ ਸਮੇਂ ਰੁਕਨਦੀਨ ਕਾਜ਼ੀ ਦੇ ਸਵਾਲਾਂ ਦਾ ਜੋ ਉਤਰ ਦਿੱਤਾ, ਉਸ ਨੂੰ ਭਾਈ ਸਾਹਿਬ ਜੀ ਨੇ ਪਹਿਲੀ ਵਾਰ ਦੀ ੩੩ਵੀਂ ਪਉੜੀ ਅੰਦਰ ਇਸ ਤਰ੍ਹਾਂ ਦਰਸਾਇਆ ਹੈ-

***ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?***
***ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।***

(ਵਾਰ ੧-੩੩)

ਪੁਰਾਣਕ ਇਤਿਹਾਸ ਨੂੰ, ਜਿਸ ਦਾ ਜ਼ਿਕਰ ਗੁਰੂ ਸਾਹਿਬਾਨਾਂ ਨੇ ਆਪਣੀ ਬਾਣੀ ਅੰਦਰ ਵੀ ਕੀਤਾ ਹੈ, ਭਾਈ ਗੁਰਦਾਸ ਜੀ ਨੇ ਐਸੇ ਪ੍ਰਸੰਗ ਨੂੰ ਬਹੁਤ ਸੁੰਦਰ ਢੰਗ ਨਾਲ ਕਥਨ ਕੀਤਾ ਹੈ। ਜਿਸ ਤਰ੍ਹਾਂ ਭਗਤ ਧ੍ਰੂ ਜੀ ਦਾ ਜ਼ਿਕਰ ਗੁਰਬਾਣੀ ਅੰਦਰ ਕਈ ਥਾਈਂ ਆਇਆ ਹੈ। ਭਾਈ ਸਾਹਿਬ ਜੀ ਨੇ ਇਹ ਪ੍ਰਸੰਗ ਇਸ ਪ੍ਰਕਾਰ ਦਰਸਾਇਆ ਹੈ-

***ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।***
***ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।***
***ਡੁਡਹੁਲਿਕਾ ਮਾਂ ਪੁਛੈ ਤੂ ਸਾਵਾਣੀ ਹੈ ਕਿ ਸੁਰੀਤਾ।***
***ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।***
***ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭਿ ਹੋਵਨਿ ਮੀਤਾ?***
***ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।***

(ਵਾਰ ੧੦-੧)

ਭਗਤ ਪ੍ਰਹਿਲਾਦ ਦੀ ਸਾਖੀ ਦਾ ਵਰਣਨ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੧੫੪, ੧੧੬੫ ਪਾਤਸ਼ਾਹ ਦੀ ਰਚਨਾ ਅੰਦਰ ਆਇਆ ਹੈ। ਭਗਤ ਪ੍ਰਹਿਲਾਦ ਦਾ ਪਰਮਾਤਮਾ ਦੀ ਹਸਤੀ ਤੇ ਸ਼ਕਤੀ ਅੰਦਰ ਦ੍ਰਿੜ੍ਹ ਵਿਸ਼ਵਾਸ, ਸੱਚਾਈ ਦੀ ਜਿੱਤ, ਭਗਤਾਂ ਦੀ ਰੱਖਿਆ ਤੇ ਦੁਸ਼ਟਾਂ ਦਾ ਨਾਸ਼ ਆਦਿ ਤੱਤ ਵੀ ਭਾਈ ਗੁਰਦਾਸ ਜੀ ਨੇ ਬੜੇ ਸੋਹਣੇ ਤਰੀਕੇ ਨਾਲ ਕਥਨ ਕੀਤਾ ਹੈ-

***ਘਰ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤ ਪ੍ਰਹਿਲਾਦੁ।***

*ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*
*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।....*
*ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।*
*ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।*
*ਥੰਮ੍ਹੁ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।*

(ਵਾਰ ੧੦-੨)

ਇਸੇ ਕਰਕੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਪੰਚਮ ਪਾਤਸ਼ਾਹ ਜੀ ਨੇ ਗੁਰਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿੱਤਾ ਹੈ। ਅਰਥਾਂ ਦੀ ਪਰੰਪਰਾ ਅਨੁਸਾਰ ਗੁਰੂ ਸਾਹਿਬਾਨਾਂ ਤੋਂ ਬਾਅਦ ਦੂਸਰੇ ਟੀਕਾਕਾਰ ਭਾਈ ਗੁਰਦਾਸ ਜੀ ਸਨ। ਕਈ ਲੇਖਕਾਂ ਨੇ ਪਹਿਲੇ ਟੀਕਾਕਾਰ ਲਿਖਿਆ ਹੈ ਪਰ ਦੂਸਰੇ ਟੀਕਾਕਾਰ ਸਨ।

## ਕਵੀ ਸੰਤੋਖ ਸਿੰਘ ਜੀ ਦੀ ਟੀਕਾਕਾਰੀ—

ਪ੍ਰਸਿੱਧ ਇਤਿਹਾਸਕਾਰ ਸ਼੍ਰੋਮਣੀ ਕਵੀ ਭਾਈ ਸੰਤੋਖ ਸਿੰਘ ਜੀ ਨੇ 'ਗੁਰੂ ਨਾਨਕ ਪ੍ਰਕਾਸ਼' ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਉਥਾਨਕਾ ਲਾ ਕੇ ਸੈਂਕੜੇ ਸ਼ਬਦਾਂ ਦਾ ਸੁੰਦਰ ਟੀਕਾ ਕੀਤਾ ਹੈ। ਅੰਮ੍ਰਿਤਸਰ ਵਿਖੇ ਸੰਤੋਖਸਰ ਚੋਂ ਪ੍ਰਗਟ ਹੋਏ ਜੋਗੀ ਨੂੰ ਗੁਰੂ ਅਰਜਨ ਦੇਵ ਜੀ ਨੇ ਮੁਕਤੀ ਦਾ ਜੋ ਉਪਦੇਸ਼ ਕੀਤਾ, ਉਸ ਸ਼ਬਦ ਦੀਆਂ ਪੰਗਤੀਆਂ 'ਤੇ ਫਿਰ ਭਾਈ ਸੰਤੋਖ ਸਿੰਘ ਦੁਆਰਾ ਟੀਕਾ ਕੀਤਾ ਹੈ।

*ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥*
*ਸਾਂਗੁ ਉਤਾਰਿ ਥੰਮਿ੍ਓ ਪਾਸਾਰਾ॥ ਤਬ ਏਕੋ ਏਕੰਕਾਰਾ॥ ੧॥*

(ਸੂਹੀ ਮਃ ੫, ਅੰਗ ੭੩੬)

*ਬਾਜੀਗਰ ਜਿਮ ਬਾਜੀ ਪਾਵਹਿ॥*
*ਅਨਿਕ ਰੂਪ ਕਰਿ ਸਾਂਗ ਦਿਖਾਵਹਿ॥*
*ਕਿਰਿਆ ਕਰਾਵਤਿ ਅਨਿਕ ਪ੍ਰਕਾਰਾ॥*
*ਫਿਰਹਿ ਲਹਹਿ ਬਡ ਬਾਂਧਿ ਅਖਾਰਾ॥*
*ਇਕ ਬਾਜੀਗਰ ਤਿਨ ਮਹਿ ਸਾਚਾ॥*
*ਬਾਜੀ ਸਭਿ ਮਿਥਿਆ ਕਚ ਪਾਚਾ॥*
*ਸਗਰੀ ਪੁਤਰੀ ਪੁਰਖ ਅਧੀਨ॥*



*ਨਾਚਹਿ ਜਕਾ ਨਚਾਵਨੁ ਕੀਨੁ॥*
*ਕਿਸਹਿ ਪਲਾਵਹਿ ਕਿਸਹਿ ਤਿਜਾਵਹਿ॥*
*ਕੋ ਸੋਗੀ ਕੋ ਹਰਖੁ ਉਪਾਵਹਿ॥*
*ਜਬਹਿ ਸੰਕੋਚਹਿ ਸਕਲ ਪਸਾਰਾ॥*
*ਰਹੈ ਇਕਾਕੀ ਕਰਨੇ ਹਾਰਾ॥*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਦੂਜੀ, ਅੰਸੂ ੩੫, ਪੰਨਾ ੧੭੮੬)

## ਸੋਢੀ ਮਿਹਰਬਾਨ ਜੀ ਦੀ ਟੀਕਾਕਾਰੀ—

ਤੀਸਰੇ ਟੀਕਾਕਾਰ ਸੋਢੀ ਬਾਬਾ ਮਿਹਰਬਾਨ ਜੀ ਸਨ। ਇਹ ਬਾਬਾ ਪ੍ਰਿਥੀ ਚੰਦ ਜੀ ਦੇ ਪੁੱਤਰ ਸਨ। ਪ੍ਰਮਾਰਥੀ ਅਰਥ ਇੰਨ੍ਹਾਂ ਨੇ ਬਹੁਤ ਸੁੰਦਰ ਢੰਗ ਨਾਲ ਕੀਤੇ ਹਨ। ਇੰਨ੍ਹਾਂ ਨੂੰ ਪਹਿਲੇ ਪ੍ਰਮਾਰਥੀ ਟੀਕਾਕਾਰ ਵੀ ਲਿਖ ਸਕਦੇ ਹਾਂ। ਇੰਨ੍ਹਾਂ ਦੇ ਪੁੱਤਰ ਬਾਬਾ ਹਰਿ ਜੀ ਵੀ ਟੀਕਾਕਾਰ ਸਨ ਅਤੇ ਬਾਬਾ ਚਤਰਭੁਜ ਜੀ ਦਾ ਵੀ ਵਿਦਵਾਨ ਜ਼ਿਕਰ ਕਰਦੇ ਹਨ। ਪਰ ਇੰਨ੍ਹਾਂ ਦੀਆਂ ਲਿਖਤਾਂ ਵਿਚ ਜਿਥੇ ਨਾਨਕ ਪਦ ਲਿਖਿਆ ਗਿਆ ਤੇ ਗਿਆਨੀ ਬਲਵੰਤ ਸਿੰਘ ਜੀ ਕੋਠਾ ਗੁਰੂ ਕਾ ਦੀ ਲਿਖਤ, ਕੋਠਾ ਗੁਰੂ ਕੀ ਗੌਰਵ ਗਾਥਾ ਦੇ ਪੰਨਾ ੧੦੪ 'ਤੇ ਲਿਖਿਆ ਹੈ ਕਿ ਇਹ ਮਹਲਾ ੭ ਨਾਲ ਲਿਖਦੇ ਸਨ। ਇੰਨ੍ਹਾਂ ਦੀ ਨਾਨਕ ਪਦ ਤੇ ਮਹਲਾ ੭ ਤੋਂ ਗੁਰੂ ਪਣੇ ਦੀ ਬਦਬੋ ਵੀ ਪਰਗਟ ਹੁੰਦੀ ਹੈ। ਹੋਰ ਇੰਨ੍ਹਾਂ ਦੀ ਕੱਚੀ ਬਾਣੀ ਦਾ ਸਿਧਾਂਤ ਗੁਰਮਤਿ ਗੁਰ ਇਤਿਹਾਸ ਨਾਲ ਮਿਲਦਾ ਸੀ। ਇਕ ਨਾਨਕ ਪਦ ਤੇ ਮਹਲਾ ੭ ਇਹ ਗੁਰਮਤਿ ਤੇ ਗੁਰ ਇਤਿਹਾਸ, ਗੁਰ ਸਿਧਾਂਤ ਦੇ ਉਲਟ ਸੀ। ਅੱਗੇ ਤਰਤੀਬਵਾਰ ਇੰਨ੍ਹਾਂ, ਤਿੰਨਾਂ ਦੀ ਟੀਕਾਕਾਰੀ ਦਾ ਜ਼ਿਕਰ ਕਰ ਰਹੇ ਹਾਂ।

ਸੋਢੀ ਮਿਹਰਬਾਨ ਜੀ ਦੇ ਕੀਤੇ ਅਰਥਾਂ ਦੀਆਂ ਕੁਝ ਵੰਨਗੀਆਂ ਦਿੱਤੀਆਂ ਜਾ ਰਹੀਆਂ ਹਨ, ਜਿਨ੍ਹਾਂ ਦੁਆਰਾ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਦੀ ਵਿਆਖਿਆ ਸਰਲ ਹੁੰਦੀ ਹੋਈ ਵੀ ਗੂੜ ਭਾਵਾਂ ਵਾਲੀ ਹੈ ਭਾਵ ਉਨ੍ਹਾਂ ਨੇ ਗੂੜ ਗਿਆਨ ਨੂੰ ਸਰਲ ਢੰਗ ਨਾਲ ਬਿਆਨ ਕੀਤਾ ਹੈ :

ਸੂਹੀ ਰਾਗ ਛੰਤ ਮਹਲਾ ੧

*ਆਵਹੁ ਮੀਤ ਪਿਆਰੇ॥ ਮੰਗਲ ਗਾਵਹੁ ਨਾਰੇ॥*
*ਸਚੁ ਮੰਗਲ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ॥*
*ਅਪਨੈ ਘਰਿ ਆਇਆ, ਥਾਨ ਸੁਹਾਇਆ, ਕਾਰਜ ਸਬਦਿ ਸਵਾਰੇ॥*
*ਗਿਆਨ ਮਹਾ ਰਸ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥*

***ਸਖੀ ਮਿਲਹੁ ਰਸਿ ਮੰਗਲ ਗਾਵਹੁ ਹਮ ਘਰਿ ਸਾਜਨੁ ਆਇਆ॥***

(ਅੰਗ ੭੬੪)

ਦਾ ਪਰਮਾਰਥੀ ਅਰਥ ਇਸ ਪ੍ਰਕਾਰ ਹੈ :

***"ਹੇ ਸੰਤ ਜਨਹੁ ਏਹਿ ਜਿ ਪਰਮੇਸਰ ਕੇ ਜਸ ਕੀਰਤ ਮੰਗਲ ਹੈ ਸਿ ਤੁਮਿ ਮਿਲਿ ਕਰਿ ਆਪਸ ਏਹੁ ਮੰਗਲੁ ਗਾਵਹੁ ਜਿਤ ਏਸੁ ਜੀਅ ਕਾ ਭਲਾ ਹੋਇ॥.....ਪਰਮੇਸਰ ਜਸੁ ਗਾਵਹੁਗੇ***

ਤਬ ਤੁਮ ਉਪਰਿ ਪਰਮੇਸਰ ਦਇਆਲ ਹੋਇਗਾ। ਚਾਰੇ ਜੁਗ ਇਸ ਦੀ ਸਿਮਰਨਿ ਸੋਹਿਲੇ ਗਾਇਐ ਉਧਾਰੁ ਹੈ। ਹੇ ਬੀਰ ਪਰਮੇਸ਼ਰ ਕੇ ਲੋਕਹੁ।.....ਏਹੁ ਜਿ ਜੀਉ ਹੈ ਚਉਰਾਸੀਹ ਲਖ ਜੀਆਂ ਦੀ ਜੂਨਿ ਭਰਮਣ ਤੇ ਰਹੈ ਗਾ......ਜਿਤਨੇ ਕਾਰਜ ਹੈ ਤਿਤਨੇ ਏਸੁ ਸਬਦੁ ਕੈ ਸਿਮਰਨਿ ਕਰਿ ਸਵਰਹਿ ਗੈ ਏਹੁ ਸਿਮਰਨ ਮਤੁ ਛੋਡਹੁ॥ ਅੱਗੇ ਅਗਲੇ ਸ਼ਬਦ ਦਾ ਇਸ ਤਰ੍ਹਾਂ ਕਥਨ ਕੀਤਾ ਹੈ-

***ਨੈਨੀ ਦ੍ਰਿਸਟਿ ਨਹੀ ਤਨੁ ਹੀਨਾ***
***ਜਰਿ ਜੀਤਿਆ ਸਿਰਿ ਕਾਲੋ॥***
***ਰੂਪੁ ਰੰਗੁ ਰਹਸੁ ਨਹੀ ਸਾਚਾ***
***ਕਿਉ ਛੋਡੈ ਜਮ ਜਾਲੋ॥੧॥***
***ਪ੍ਰਾਣੀ ਹਰਿ ਜਪਿ ਜਨਮੁ ਗਇਓ॥***
***ਸਾਚ ਸਬਦ ਬਿਨੁ ਕਬਹੁ ਨ ਛੂਟਸਿ***
***ਬਿਰਥਾ ਜਨਮੁ ਭਇਓ॥ ੧॥ ਰਹਾਉ॥***

(ਅੰਗ ੧੧੨੫)

ਬਾਬਾ ਮਿਹਰਬਾਨ ਜੀ ਨੇ ਇਸ ਪ੍ਰਕਾਰ ਪਰਮਾਰਥੀ ਅਰਥ ਕੀਤੇ ਹਨ :

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ

***"ਸੁਨਿਹੋ ਪੁਰਖਹੁ ਰਾਮ ਜਨਹੁ ਜੀ,***
***ਤਨ ਮਹਿ ਜਿ ਏਸ ਕੈ ਕਾਮੁ ਹੈ,***
***ਅਰ ਕ੍ਰੋਧ ਹੈ, ਅਰੁ ਲੋਭ ਹੈ,***
***ਅਰ ਮੋਹੁ ਹੈ ਅਰੁ ਅਹੰਕਾਰ ਹੈ,***
***ਅਰੁ ਮਮਤਾ ਮਾਇਆ ਹੈ,***
***ਸਿ ਇਹ ਕਠਨ ਪੀਰ (ਦਰਦ)***



***ਕਾਈ ਨਹੀ ਜਾਤੀ। ਇਸ ਪੀਰ ਕਰਿ ਕਰਿ***
***ਏਸੁ ਜੀਅ ਕਉ ਜਗੁ ਅਰੁ ਜਮੁ ਆਇ ਆਗਹਿ ਗੇ।***
***ਤਿਸ ਪੀਰ ਕਾ ਦਾਰੂ ਰਾਮ ਨਾਮ ਹੈ।***
***ਜੇ ਪ੍ਰੀਤਿ ਕਰਿ ਕਰਿ ਸਿਮਰੈ, ਤਉ ਏਹੁ ਉਧਰੈ।***

ਅੱਗੇ ਹੁਣ ਕੁਝ ਗੁਰਮਤਿ ਸਿਧਾਂਤਾਂ ਬਾਰੇ ਵਰਣਨ ਕਰਾਂਗੇ। ਭਾਵੇਂ ਗੁਰਬਾਣੀ ਵਿਆਖਿਆ ਵਿਚ ਵੀ ਗੁਰਮਤਿ ਸਿਧਾਂਤਾਂ ਦਾ ਜ਼ਿਕਰ ਤਾਂ ਹੈ ਪਰ ਉਥੇ ਮਿਹਰਬਾਨ ਜੀ ਨੇ ਅੱਖਰੀ ਅਰਥਾਂ ਨੂੰ ਹੀ ਆਪਣਾ ਆਧਾਰ ਰੱਖਿਆ। ਮਿਹਰਬਾਨ ਦੁਆਰਾ ਰਚੇ ਸਲੋਕਾਂ ਵਿਚ ਜਿਥੇ ਗੁਰਮਤਿ ਸਿਧਾਂਤਾਂ ਦੀ ਹੀ ਵਿਆਖਿਆ ਝਲਕਦੀ ਹੈ, ਉਥੇ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਮੰਨ ਕੇ ਸਭ ਕੁਝ ਕਹਿ ਰਿਹਾ ਹੈ।

ਬਾਬਾ ਮਿਹਰਬਾਨ ਜੀ ਨੇ ਜਨਮ-ਸਾਖੀ ਵਿਚ ਪਰਮਾਤਮਾ ਦੀ ਏਕਤਾ ਦੇ ਸਿਧਾਂਤ ਨੂੰ ਹੀ ਦ੍ਰਿੜ ਕਰਾਇਆ ਹੈ। ਅਵਤਾਰਵਾਦ, ਮੂਰਤੀ ਪੂਜਾ ਨੂੰ ਸਵੀਕਾਰ ਨਹੀਂ ਕੀਤਾ। ਕਿਸੇ ਦੇਵੀ ਦੇਵਤਾ ਨੂੰ ਪਰਮਾਤਮਾ ਦੇ ਬਰਾਬਰ ਨਹੀਂ ਮੰਨਿਆ। ਇਕ ਹੀ ਪਰਮਾਤਮਾ ਦਾ ਸਾਰੇ ਵਿਸਥਾਰ ਹੈ। ਦੇਵਤੇ ਵੀ ਉਸੇ ਦੀ ਅਰਾਧਨਾ ਕਰਦੇ ਹਨ :

***ਏਕ ਨਿਰੰਜਨ ਨਿਰੰਕਾਰ ਏਕਸ ਕਾ ਬਿਸਥਾਰ***
***ਏਕਸ ਆਗੈ ਕੀਜੀਐ ਸਦਾ ਸਦਾ ਨਮਸਕਾਰ॥***

(ਜਨਮ ਸਾਖੀ ਮਿਹਰਬਾਨ, ਪੰਨਾ ੨੧੬)

ਕਿਤੇ-ਕਿਤੇ ਤਾਂ ਮਿਹਰਬਾਨ ਜੀ ਨੇ ਗੁਰਬਾਣੀ ਦੀਆਂ ਪੰਕਤੀਆਂ ਨੂੰ ਅਸਲ ਰੂਪ ਵਿਚ ਹੀ ਵਰਤਿਆ ਹੈ। ਪ੍ਰਭੂ ਦੀ ਏਕਤਾ ਬਾਰੇ ਇੰਝ ਦਰਸਾਇਆ ਹੈ :

***ਕਰਨ ਕਾਰਣ ਪ੍ਰਭੁ ਏਕ ਹੈ ਦੂਸਰ ਨਾਹੀ ਕੋਇ***
***ਨਾਨਕ ਦਾਸ ਸੇਵੀ ਭਲਾ ਜੇਕਰ ਵੇਖੈ ਸੋਇ॥***

(ਜਨਮ ਸਾਖੀ ਮੇਹਰਵਾਨ, ਪੰਨਾ ੬੩)

ਬਾਬਾ ਮਿਹਰਬਾਨ ਦੀ ਰਚਨਾ ਤੋਂ ਇਹ ਸਿੱਧ ਹੁੰਦਾ ਹੈ ਕਿ ਉਹ ਗੁਰੂ ਨਾਨਕ ਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਨੂੰ ਹੀ ਗੁਰੂ ਮੰਨਦੇ ਹਨ, ਪਰ ਆਪ ਵੀ ਗੁਰੂ ਬਣ ਕੇ ਕਹਿ ਰਹੇ ਹਨ। ਇਸਦੇ ਨਾਲ ਹੀ ਗੁਰੂ ਪਦਵੀ ਨੂੰ ਮੁਕਤੀ ਦਾ ਸ੍ਰੋਤ ਮੰਨਿਦੇ ਹਨ। ਮਿਹਰਬਾਨ ਜੀ ਨੇ ਗੁਰੂ ਅਰਜਨ ਦੇਵ ਜੀ ਤੱਕ ਗੁਰੂ ਪਦਵੀ ਨੂੰ ਸਵੀਕਾਰ ਕੀਤਾ ਹੈ। ਇਸ ਵਿਚ ਦੋਵੇਂ ਗੱਲਾਂ ਹੋ ਸਕਦੀਆਂ ਹਨ। ਇਕ ਤਾਂ ਮਿਹਰਬਾਨ ਜੀ ਇਸ ਮਗਰੇ ਆਪ ਨੂੰ ਗੁਰੂ ਜਣਾਉਂਦੇ ਸਨ ਜਾਂ ਫਿਰ ਉਸ ਸਮੇਂ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਦੀ ਮਿਹਨਤ ਤੇ ਪ੍ਰਚਾਰ ਦਾ ਸਦਕਾ ਪ੍ਰਿਥੀ ਚੰਦ ਦੁਆਰਾ ਚਲਾਈ ਸਮਾਨਅੰਤਰ ਗੁਰਗੱਦੀ ਦਾ ਅਸਰ ਫਿੱਕਾ ਪੈ ਚੁੱਕਾ ਸੀ।

ਮਿਹਰਬਾਨ ਨੇ ਇਹ ਵੀ ਸਵੀਕਾਰ ਕੀਤਾ ਹੈ ਕਿ ਸੱਚੇ ਗੁਰੂ ਤੋਂ ਬਿਨਾਂ ਕੋਈ ਹੋਰ ਨਾਮ ਦੇਣ ਦੇ ਸਮਰੱਥ ਨਹੀਂ ਹੈ। ਗੁਰੂ ਪਦ ਦੀ ਨਿਰੰਤਰਤਾ ਬਾਰੇ ਇਕ ਟੂਕ ਦੇਣੀ ਉਚਿਤ ਹੋਵੇਗੀ।

***ਧੰਨ ਨਾਨਕ ਅੰਗਦ ਗੁਰੂ ਅਮਰਦਾਸ ਗੁਰੂ ਸਤਿ।***
***ਰਾਮਦਾਸ ਅਰਜਨ ਗੁਰੂ ਸਾਹਿਬ ਰਖਹੁ ਪਤਿ।***

(ਜਨਮ ਸਾਖੀ ਮੇਹਰਬਾਨ, ਪੰਨਾ ੨੮੬)

ਮਿਹਰਬਾਨ ਜੀ ਨੇ ਸਿਮਰਨ ਸੁਆਸ ਸੁਆਸ ਕਰਨ ਦਾ ਸਿਧਾਂਤ ਵੀ ਸਵੀਕਾਰ ਕੀਤਾ ਹੈ। ਵਾਹਿਗੁਰੂ ਜਾਪ ਨੂੰ ਪ੍ਰਵਾਨ ਕੀਤਾ ਹੈ।

***ਵਾਹੁ ਵਾਹਿਗੁਰੂ ਕੀਜੀਐ।***

(ਜਨਮਸਾਖੀ ਮੇਹਰਬਾਨ, ਪੰਨਾ ੪੨੬)

ਨਾਮ ਸਿਧਾਂਤ ਦਾ ਜ਼ਿਕਰ ਕਰਦਿਆਂ ਗੁਰਮਤਿ ਅਨੁਸਾਰ ਨਾਮ ਮਾਰਗ ਦੀ ਪ੍ਰਧਾਨਤਾ, ਪ੍ਰਮੁੱਖਤਾ ਤੇ ਮਹਾਨਤਾ ਬਾਕੀ ਸਾਰੇ ਮਾਰਗਾਂ ਨਾਲੋਂ ਦਰਸਾਈ ਹੈ। ਨਾਮ, ਸਿਮਰਨ, ਅਰਾਧਨਾ ਅਤੇ ਜਪਨਾ ਇਕੋ ਅਰਥਾਂ ਵਿਚ ਲਏ ਹਨ, ਪਰ ਨਾਨਕ ਪਦ ਦੀ ਵਰਤੋਂ ਕਰਦੇ ਰਹੇ ਹਨ, ਜਿਸ ਕਰਕੇ ਗੁਰਬਾਣੀ ਰਲੌਟ ਦਾ ਵੱਡਾ ਖ਼ਤਰਾ ਬਣਿਆ।

***ਸਿਮਰਨ ਦੀ ਮਹਿਮਾ ਬਡੀ, ਮੋਹਿ ਨ ਜਾਨੀ ਏਕ***
***ਪਾਪੀ ਮੁਗਧ ਪਤਿਤ ਬਡਾ, ਦਾਸ ਨਾਨਕ ਤੇਰੀ ਟੇਕ॥***

(ਜਨਮ ਸਾਖੀ ਮੇਹਰਬਾਨ, ਪੰਨਾ ੧੩੨)

***ਸਚ ਨਾਮ ਅਰਾਧੀਐ ਸਚੀ ਕਾਰ ਕਮਾਇ***
***ਨਾਨਕ ਦਾਸ ਤਿਨ ਜਨਹ ਕਉ ਸਦ ਬਲਿਹਾਰੈ ਜਾਇ॥***

(ਜਨਮ ਸਾਖੀ ਮੇਹਰਬਾਨ, ਪੰਨਾ ੧੫੬)

ਸਤਿਸੰਗਤ : ਸਿਧਾਂਤ ਦਾ ਵਿਚਾਰ ਕਰਦਿਆਂ ਮਿਹਰਬਾਨ ਜੀ ਨੇ ਪ੍ਰਭੂ ਤੋਂ ਸੰਤਾਂ ਦੀ ਸੰਗਤ ਦੀ ਜਾਚਨਾ ਕੀਤੀ ਹੈ। ਸੰਗਤਿ 'ਚ ਸਿਮਰਨ ਦੀ ਦਾਤ ਪ੍ਰਾਪਤ ਹੁੰਦੀ ਹੈ, ਸਿਮਰਨ ਸ਼ਕਤੀ ਦੁਆਰਾ ਮਾਇਆ ਭਰਮ ਦਾ ਨਾਸ਼ ਹੁੰਦਾ ਹੈ। ਬਿਬੇਕ ਬੁੱਧ ਪ੍ਰਾਪਤ ਹੁੰਦੀ ਹੈ। ਇਹ ਵਿਚਾਰ ਸਭ ਗੁਰਮਤਿ ਸਿਧਾਂਤਾਂ ਦੀ ਹੀ ਵਿਆਖਿਆ ਕਰਦੇ ਹਨ। ਗੁਰਬਾਣੀ ਵਿਚ ਵੀ ਸਤਿਸੰਗਤ ਤੇ ਬੜਾ ਜ਼ੋਰ ਦਿੱਤਾ ਹੈ। ਮਿਹਰਬਾਨ ਜੀ ਲਿਖਦੇ ਹਨ :

***ਤਨ ਸੰਤਨ ਦਾ ਸੰਗ ਦੇਹਿ ਜਹਾ ਹਰਿ ਹਰਿ ਨਾਮੁ ਜਪਾਹਿ।***

(ਜਨਮ ਸਾਖੀ ਮੇਹਰਬਾਨ, ਪੰਨਾ ੮੫)

ਵੇਦਾਂ ਬਾਰੇ ਮਿਹਰਬਾਨ ਜੀ ਨੇ ਗੁਰਮਤਿ ਨਜ਼ਰੀਏ ਤੋਂ ਹੀ ਅੰਕਿਤ ਕੀਤਾ ਹੈ ਭਾਵ, ਵੇਦਾਂ ਦਾ ਜਪ-ਤਪ ਇਸ ਕਲਯੁਗ ਅੰਦਰ ਲਾਗੂ ਨਹੀਂ ਹੋ ਸਕਦਾ। ਇਸ ਜੁਗ ਅੰਦਰ ਤਾਂ



ਭਗਤੀ ਦੀ ਪ੍ਰਧਾਨਤਾ ਹੈ। ਨਿਰਾ ਪਾਠਾਂ ਨਾਲ ਮੁਕਤੀ ਨਹੀਂ, ਭੇਖ, ਕਰਮ-ਕਾਂਡ, ਤੀਰਥ ਮੁਕਤੀ ਨਹੀਂ ਦਿਵਾਉਂਦੇ, ਵੇਦਾਂ ਵਿਚ ਨਾਮ ਸਿਮਰਨ ਨੂੰ ਉੱਤਮ ਮੰਨਿਆ ਹੈ। ਧਰਮ ਗ੍ਰੰਥ ਤਾਂ ਰਸਤਾ ਦੱਸਦੇ ਹਨ, ਜੀਵ ਨੇ ਉਸ ਕਰਨੀ ਨੂੰ ਕਮਾਣਾ ਹੈ। ਸੱਚਾ ਪ੍ਰਭੂ ਮਨ ਵਿਚ ਵੱਸਣ ਨਾਲ ਹੀ ਕਰਮ-ਕਾਂਡ ਸਫਲ ਹੁੰਦੇ ਹਨ :

***ਹਠ ਤਪ ਸੰਜਮ ਨਿਗਹ ਕਰੇ ਪੁਰਬਿ ਕਰੇ ਤੀਰਥਿ ਦਾਨੁ॥***
***ਪੂਜਾ ਅਰਚਾ ਹੋਮ ਜਗ ਕੋਟ ਤੀਰਥ ਇਸਨਾਨ॥***
***ਸੁਨਹੁ ਸੰਤਹੁ ਤੁਮ ਚੀਤ ਲਾਇ ਹਰਿ ਭਗਤਿ ਭਾਵੈ ਭਗਵਾਨ***
***ਦਾਸ ਨਾਨਕ ਜਿਹ ਘਟਿ ਭਗਤਿ ਹੈ ਤਾ ਕੋ ਸਰਬ ਨਿਧਾਨ॥***

(ਜਨਮ ਸਾਖੀ ਮੇਹਰਬਾਨ, ਪੰਨਾ ੧੨੩)

"ਹਉਮੈ ਦੀਰਘ ਰੋਗ ਹੈ, ਦਾਰੂ ਭੀ ਇਸ ਮਾਹਿ॥ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ। ਹਉਮੈ ਦਾ ਨਾਵੈ ਨਾਲ ਵਿਰੋਧ ਦੱਸਿਆ ਹੈ, ਇਹ ਬੜਾ ਭਿਆਨਕ ਰੋਗ ਹੈ। ਹਉਮੈ ਪ੍ਰਭੂ ਕਿਰਪਾ ਨਾਲ ਦੂਰ ਹੁੰਦੀ ਹੈ। ਇਥੇ ਗੁਰਮਤਿ ਸਿਧਾਂਤ ਨੂੰ ਹੀ ਦ੍ਰਿੜ੍ਹ ਕਰਾਇਆ ਹੈ। ਹਉਮੈ ਹੀ ਸਾਰੇ ਵਿਕਾਰਾਂ ਦਾ ਮੂਲ ਕਾਰਨ ਹੈ। ਇਹ ਸਿਮਰਨ ਨਾਲ ਦੂਰ ਹੁੰਦੀ ਹੈ। ਹਉਮੈ ਕਾਰਨ ਮਨ ਨੂੰ ਮਾਇਆ ਗ੍ਰਸਦੀ ਹੈ। ਜੀਵ ਅਗਿਆਨਤਾ-ਵੱਸ ਆਪਣੇ ਕੁਟੰਬ ਲਈ ਅਨੇਕਾਂ ਪ੍ਰਕਾਰ ਦੇ ਪਾਪ-ਕਰਮ ਕਰਦਾ ਹੈ। ਇਸ ਹਉਮੈ ਕਾਰਨ ਜੀਵ ਆਪ ਵੀ ਡੁੱਬਦਾ ਹੈ ਤੇ ਸੰਗੀਆਂ ਸਾਥੀਆਂ ਨੂੰ ਵੀ ਡੋਬ ਦਿੰਦਾ ਹੈ। ਇਸ ਤਰ੍ਹਾਂ ਦੀ ਵਿਆਖਿਆ ਤੋਂ ਸਪੱਸ਼ਟ ਹੁੰਦਾ ਹੈ ਕਿ ਟੀਕੇ ਗੁਰਮਤਿ ਸਿਧਾਂਤਾਂ ਦਾ ਹੀ ਅਨੁਸਰਣ ਹਨ :

***ਹਉਮੈ ਬਹੁਤ ਭਾਰੂ ਹੈ ਕਢਹੁ ਗੁਰ ਕਿਰਪਾ ਤੇ ਧੋਇ॥***
***ਨਾਨਕ ਦਾਸ ਇਓ ਹਰਿ ਮਿਲੈ ਦੂਜੀ ਦੁਬਿਧਾ ਖੋਇ॥***

(ਜਨਮ ਸਾਖੀ ਮੇਹਰਬਾਨ, ਪੰਨਾ ੪੦੪)

ਅਗਲਾ ਸ਼ਬਦ ਅੱਗੇ ਪਾਵਣ ਗੁਰਬਾਣੀ ਦਾ ਹੈ :

***ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮ੍ਹਾਰਾ॥***
***ਸਚੁ ਖੇਲੁ ਤੁਮ੍ਹਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ॥***
***ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ॥***
***ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ॥***
***ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ॥***

(ਅੰਗ ੭੬੪)

ਇਸਦੇ ਅਰਥ ਗੁਰੂ ਨਾਨਕ ਦੇਵ ਜੀ ਦੇ ਮੂੰਹੋਂ ਹੀ ਅਖਵਾਏ ਹਨ :

*"ਸੁਣ ਹੋ ਭਾਈ ਤੁਸੀ ਕਹਿਤੋ ਹੋ ਰਾਮ ਕਹਾ ਹੈ। ਸਿ ਇਹ ਆਤਮਾ ਹੀ ਰਾਮ ਹੈ, ਤੁਮਿ ਅਵਰੁ ਰਾਮੁ ਕਵਣੁ ਕਹਤੋ ਹੋ ਸੰਸਾਰ ਕੈ ਬਿਖੈ ਸੁ ਉਹ ਅਗਮ ਆਗਾਧਿ ਪੁਰਖ ਹੈ। ਉਹ ਅਗਾਧਿ ਪੁਰਖ ਪਾਈਐ ਸਿ ਆਤਮੈ ਤੇ ਪਾਈਐ ਏਸੁ ਆਤਮਾ ਰਾਮ ਕੀ ਸੋਈ ਮਿਤਿ ਜਾਣੈ ਜਿਸ ਕਉ ਆਪਿ ਕਿਰਪਾ ਕਰਿ ਬੁਝਾਏ॥"*

## ਵਿਆਖਿਆ ਦਾ ਸਾਰ—

ਸਿਧ ਬੁਧ ਨਾਥ ਸਿਆਣੇ ਤਾਂ ਹਨ ਪਰੰਤੂ ਪਰਮੇਸਰ ਤੋਂ ਬਿਨਾਂ ਕਿਸੀ ਦਾ ਵੀ ਬਲ ਨਹੀਂ ਚਲਦਾ। ਉਸ ਬਲ ਸ਼ਕਤੀ ਨਾਲ ਪਰਮੇਸ਼ਰ ਦੀ ਕੁਦਰਤ ਦਾ ਤਮਾਸ਼ਾ ਦੇਖ ਕੇ ਮੈਂ ਦਿਵਾਨਾ ਹੋ ਗਿਆ ਹਾਂ। ਐਸਾ ਦਿਵਾਨਾ ਕਿ ਗੁਰੂ ਕਿਰਪਾ ਕਰਕੇ ਐਸਾ ਵਿਸ਼ਵਾਸ ਆਇਆ ਹੈ ਕਿ ਪਰਮੇਸ਼ਰ ਤੋਂ ਬਿਨਾਂ ਹੋਰ ਕੁਝ ਨਹੀਂ ਜਾਣਦਾ। ਇਥੋਂ ਤੱਕ ਸੋਢੀ ਬਾਬਾ ਮਿਹਰਬਾਨ ਦੀ ਵਿਆਖਿਆਕਾਰੀ ਦਾ ਜ਼ਿਕਰ ਕੀਤਾ ਹੈ। ਇਸ ਤੋਂ ਅੱਗੇ ਸੋਢੀ ਬਾਬਾ ਮਿਹਰਬਾਨ ਜੀ ਦੇ ਪੁੱਤਰ ਸੋਢੀ ਬਾਬਾ ਹਰਿ ਜੀ ਦੀ ਵਿਆਖਿਆਕਾਰੀ ਤੇ ਟੀਕਾਕਾਰੀ ਬਾਰੇ ਲਿਖ ਰਹੇ ਹਾਂ।

## ਸੋਢੀ ਹਰਿ ਜੀ ਦੀ ਟੀਕਾਕਾਰੀ—

ਸੋਢੀ ਹਰਿ ਜੀ ਨੇ ਸ੍ਰਿਸ਼ਟੀ ਰਚਨਾ ਸਿਧਾਂਤ ਨੂੰ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਹੀ ਵਰਣਨ ਕੀਤਾ ਹੈ। ਆਦਿ ਸ਼ਕਤੀ ਅਕਾਲ ਪੁਰਖ ਨੇ ਆਪਣੇ ਨਿਰੰਕਰੀ ਰੂਪ ਤੋਂ ਸਰਗੁਣ ਹੋਣ ਦੀ ਖ਼ਾਹਸ਼ ਨਾਲ ਸ੍ਰਿਸ਼ਟੀ ਰਚੀ, ਹੁਕਮ ਨਾਲ ਪਸਾਰਾ ਹੋਇਆ। ਅੱਗੇ ਗੁਰਬਾਣੀ ਦੀ ਪਉੜੀ ਹੈ-

*"ਆਪੀਨੈ ਆਪੁ ਸਾਜਿਓ, ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਅੰਗ ੪੬੩)

ਗੁਰੂ ਬਾਣੀ ਪਰਮੇਸ਼ਰ ਦੀ ਸਿਫਤ ਸਲਾਹ ਹੈ। ਗੁਰੂ ਆਪ ਵੀ ਢਾਢੀ ਬਣ ਕੇ ਸਿਫਤ ਸਲਾਹ ਲਈ ਜਗਤ ਵਿਚ ਆਇਆ ਤਾਂ ਕਿ ਸੰਸਾਰੀ ਜੀਵ ਵੀ ਸਿਫਤ ਸਲਾਹ ਵਿਚ ਲਗ ਸਕਣ। ਹਰਿ ਜੀ ਨੇ ਨਾਨਕ ਪੰਥ ਨੂੰ 'ਗ੍ਰਿਹਸਤ ਬੈਰਾਗ' ਕਿਹਾ। ਇਹੀ ਜੋਗ ਹੈ, ਸਹਿਜ



ਮਾਰਗ ਹੈ, ਇਸ ਮਾਰਗ ਅੰਦਰ ਦੋਨਾਂ ਹੀ ਸਿਰਿਆਂ ਦਾ ਤਿਆਗ ਹੈ ਭਾਵ ਨਾ ਤਾਂ ਸੰਸਾਰ ਦਾ ਤਿਆਗ ਕਰਨਾ ਹੈ ਤੇ ਨਾ ਹੀ ਸੰਸਾਰ ਵਿਚ ਖਚਤ ਹੋਣਾ ਹੈ। ਇਸ ਪ੍ਰਥਾਇ ਹਰਿ ਜੀ ਨੇ ਗੁਰੂ ਬਾਬੇ ਦਾ ਸਿਧਿ ਗੋਸਟ ਵਿਚੋਂ ਜਲ ਤੇ ਕੰਵਲ ਵਾਲੀਆਂ ਪੰਕਤੀਆਂ ਦਰਸਾਈਆਂ ਹਨ।

ਜਾਪ ਬਾਰੇ ਦਰਸਾਂਦਿਆਂ ਕਿਹਾ ਕਿ ਇਹ ਗੁਰ ਮੰਤ੍ਰ ਹੈ ਪਰ ਤਾਂਤ੍ਰਿਕ ਮੰਤ੍ਰ ਨਹੀਂ ਹੈ, ਤਾਂਤ੍ਰਿਕ ਮੰਤ੍ਰ ਤਾਂ ਨਰਕ ਦਾ ਭਾਗੀ ਬਣਾਉਂਦਾ ਹੈ। ਜਪੁਜੀ ਸਿਫਤ ਸਲਾਹ ਦਾ ਗੁਰ ਮੰਤ੍ਰ ਹੈ, ਮੁਕਤੀ ਦਾ ਸਾਧਨ ਹੈ। ਨੀਸਾਣ ਹੈ। ਗੁਰੂ ਬਾਬੇ ਤੱਕ ਪੁੱਜਣ ਦੀ ਰਾਹਦਾਰੀ ਹੈ।

ਸੋਢੀ ਹਰਿ ਜੀ ਨੇ ਜਿਹੜੀ ਇਕ ਹੋਰ ਗੱਲ ਗੁਰੂ ਨਾਨਕ ਦੇਵ ਜੀ ਬਾਰੇ ਕਹੀ ਹੈ, ਉਹ ਇਹ ਕਿ ਗੁਰੂ ਨਾਨਕ ਨੂੰ ਪਰਮੇਸ਼ਰ ਵੱਲੋਂ ਹੁਕਮ ਮਿਲਿਆ ਹੈ ਕਿ

*'ਪੰਥ ਵਧਾਵਣਾ' ਧਰਮ ਸਾਲ ਬੰਨਣੀ ਸਤਿ ਕਰਣਾ ਅਰ ਕਰਵਾਣਾ।*

ਪੰਥ ਹੈ- ਦਿਆ ਧਰਮ ਸੰਤੋਖ ਸੀਲ ਕਮਾਵਣਾ, ਇਹੋ ਪੰਥ ਗੁਰੂ ਬਾਬੇ ਨੇ ਜੋਗੀਆਂ, ਬ੍ਰਾਹਮਣਾਂ, ਮੁਸਲਮਾਨਾਂ ਨੂੰ ਦੱਸਿਆ। ਆਪ ਜੀ ਨੇ ਹੇਠ ਲਿਖੇ ਓਅੰਕਾਰ, ਪਟੀ ਆਦਿ ਬਾਣੀਆਂ ਬਾਰੇ ਆਪਣੇ ਢੰਗ ਨਾਲ ਟੀਕੇ ਕੀਤੇ। ਸੋਢੀ ਹਰਿ ਜੀ ਤੋਂ ਅੱਗੇ ਕਈ ਲੇਖਕ ਵਿਦਵਾਨਾਂ ਨੇ ਸੋਢੀ ਚਤਰਭੁਜ ਜੀ ਦਾ ਵੀ ਜ਼ਿਕਰ ਕੀਤਾ ਹੈ।

## ਸੋਢੀ ਚਤਰਭੁਜ ਜੀ ਦੀ ਟੀਕਾਕਾਰੀ—

ਇਥੇ ਗੁਰਬਾਣੀ ਦੇ ਇਕ ਸ਼ਬਦ 'ਰਾਮਕਲੀ ਰਾਗ' ਵਿਚ ਜਿਸ ਦਾ ਪਰਮਾਰਥ ਅਰਥ ਚਤੁਰਭੁਜ ਨੇ ਲਿਖਿਆ ਹੈ, ਦਿੰਦੇ ਹਾਂ :

*ਜਾ ਹਰਿ ਪ੍ਰਭਿ ਕਿਰਪਾ ਧਾਰੀ॥ ਤਾ ਹਉਮੈ ਵਿਚਹੁ ਮਾਰੀ॥*
*ਸੋ ਸੇਵਕਿ ਰਾਮ ਪਿਆਰੀ॥ ਜੋ ਗੁਰ ਸਬਦੀ ਬੀਚਾਰੀ॥ ੧॥*
*ਸੋ ਹਰਿ ਜਨੁ ਹਰਿ ਪ੍ਰਭ ਭਾਵੈ॥ ਅਹਿਨਿਸਿ ਭਗਤ ਕਰੇ ਦਿਨ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ॥ ੧॥ ਰਹਾਉ॥*

(ਅੰਗ ੮੭੯)

ਪਰਮਾਰਥ ਅਰਥ ਇਸ ਪ੍ਰਕਾਰ ਅੰਕਤ ਕੀਤਾ ਹੈ :

ਤਬ ਗੁਰੂ ਬਾਰੇ ਨਾਨਕ ਜੀ ਕਹਿਆ ਕਿ-

*ਸੁਨਿ ਹੋ ਪੁਰਖਾ, ਜਬ ਪਰਮੇਸਰੁ ਕਿਰਪਾਲ ਹੋਇ*

***ਇਸਿ ਜਨ ਕਉ ਤਬ ਪਹਿਲੇ ਏਸ ਵਿਚਹੁ ਹਉਮੈ ਜਾਇ।***

ਇਸੇ ਤਰ੍ਹਾਂ ਜੋਗੀਆਂ ਦਾ ਪ੍ਰਸੰਗ ਲੈ ਕੇ ਉਪਦੇਸ਼ ਦਿੱਤਾ ਹੈ ਜੋ 'ਰਾਮਕਲੀ ਰਾਗ' ਵਿਚ ਦਰਜ ਹੈ। ਇਥੇ ਜੋਗੀਆਂ ਨੂੰ ਕਿਰਤ ਕਰਨ ਲਈ ਉਪਦੇਸ਼ ਦਿੱਤਾ ਹੈ। ਸ਼ਬਦ ਹੈ :

***ਛਾਦਨੁ ਭੋਜਨੁ ਮਾਗਤੁ ਭਾਗੈ॥***
***ਖੁਧਿਆ ਦੁਸਟ ਜਲੈ ਦੁਖੁ ਆਗੈ॥***

(ਅੰਗ ੮੭੯)

ਪਰਮਾਰਥ ਹੈ-ਸੁਨਹੁ ਭਾਈ ਰਾਮ ਕੇ ਲੋਕਹੁ ਜਿ ਗ੍ਰਿਸਤੀ ਹੋਇ ਅਰ ਛਾਦਨ ਭੋਜਨ ਕਉ ਮਾਗਤਾ ਫਿਰੈ....ਆਗੈ ਬਹੁਤ ਦੁਖ ਹੈ। ਇਸ ਤਰ੍ਹਾਂ ਚਤਰਭੁਜ ਜੀ ਨੇ ਕਥਨ ਕੀਤਾ ਹੈ ਜੋ ਆਪ ਨੇ ਜੀ ਪੜ੍ਹ ਹੀ ਲਿਆ ਹੈ।

## ਸੁਆਮੀ ਅਨੰਦ ਘਣ ਜੀ ਦੀ ਟੀਕਾਕਾਰੀ—

ਸੁਆਮੀ ਅਨੰਦ ਘਣ ਜੀ ਨੇ ਵੀ ਕਾਵਿ ਰੂਪ ਵਿਚ ਟੀਕਾ ਕੀਤਾ ਹੈ, ਜਿਸ ਦਾ ਜ਼ਿਕਰ ਟੀਕਾਕਾਰੀਆਂ ਵਿਚ ਡਾ. ਤਾਰਣ ਸਿੰਘ ਜੀ ਨੇ ਡਾ. ਰਤਨ ਸਿੰਘ ਜੱਗੀ ਨੇ ਕੀਤਾ ਹੈ। ਇਸ ਤੋਂ ਬਿਨਾ ਸਦਾ ਨੰਦ ਜੀ ਨੂੰ ਟੀਕਾਕਾਰੀ ਦਸਿਆ ਹੈ। ਅੱਗੇ ਸੁਆਮੀ ਅਨੰਦ ਘਣ ਜੀ ਬਾਰੇ ਲਿਖ ਰਹੇ ਹਾਂ।

ਸੁਆਮੀ ਅਨੰਦਘਨ ਜੀ ਦੇ ਜੀਵਨ ਬਾਰੇ ਹੋਰ ਤਾਂ ਕੁਝ ਨਹੀਂ ਮਿਲਦਾ, ਸਿਰਫ ਉਨ੍ਹਾਂ ਦੀ ਆਪਣੀ ਲਿਖਤ 'ਜਪੁਜੀ' ਤੋਂ ਉਨ੍ਹਾਂ ਬਾਰੇ ਪਤਾ ਲਗਦਾ ਹੈ ਕਿ ਉਹ ਗੁਰੂ ਨਾਨਕ ਕੁਲ ਵਿਚੋਂ ਹੋਣਾ ਦੱਸਦੇ ਹਨ।

''ਤਾਂ ਤੇ ਅਰਥ ਦ੍ਵਾਰਾ ਤੋਂ ਜਪੁਜੀ ਏਨਾ ਹੀ ਸਿਧ ਹੋਤਾ ਹੈ ਅਰ ਹਮਾਰੀ ਕੁਲ ਪਰੰਪਰਾ ਦ੍ਵਾਰਾ ਵੀ ਜਪੁਜੀ ਇਸੀ ਕਾ ਨਾਮ ਹੈ ਜੈਸੀ ਕੁਲ ਪਰੰਪਰਾ ਹਮਾਰੀ ਹੈ ਐਸੀ ਔਰ ਕਿਸੀ ਕੀ ਭੀ ਤੋਂ ਨਹੀਂ। ਕਾਹੇ ਤੇ ਬਾਬਾ ਨਾਨਕ ਕੇ ਮੁਖਾਰਵਿੰਦ ਤੇ ਬਾਬਾ ਸ੍ਰੀ ਚੰਦ ਜੀ ਨੇ ਸ੍ਰਵਣ ਕੀਤਾ ਬਾਬਾ ਸ੍ਰੀ ਚੰਦ ਜੀ ਕੇ ਮੁਖ ਕਮਲ ਤੇ ਬਾਬਾ ਧਰਮ ਚੰਦ ਜੀ ਨੇ ਸ੍ਰਵਣ ਕੀਤਾ। ਬਾਬਾ ਧਰਮ ਚੰਦ ਜੀ ਦੇ ਮੁਖ ਪਦਮ ਤੇ ਬਾਬਾ ਮਾਣਕ ਚੰਦ ਤੇ ਮਿਹਰ ਚੰਦ ਜੀ ਨੇ ਸ੍ਰਵਣ ਕੀਤਾ। ਇਸੀ ਪ੍ਰਕਾਰ ਕੁਲ ਪਰੰਪਰਾ ਚਲੀ ਆਈ ਦੇਹਰੇ ਜੀ ਮੋ ਸਰਬ ਸਾਹਿਬ ਜਾਦਿਓ ਮੋ ਪੂਛ ਦੇਖੋ ਜਪੁਜੀ ਇਸੀ ਕੋ ਕਹਿਤੇ ਹੈ।''

***ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥***



***ਜਾਣਿਆ ਆਨੰਦ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥***
***ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥***
***ਅੰਦਰਹੁ ਜਿਨ ਕਾ ਮੋਹ ਤੁਟਾ ਤਿਨ ਸਬਦੁ ਸਚੈ ਸਵਾਰਿਆ॥***
***ਕਹੈ ਨਾਨਕੁ ਏਹੁ ਆਨੰਦੁ ਹੈ ਆਨੰਦੁ ਗੁਰ ਤੇ ਜਾਣਿਆ॥***

(ਅੰਗ ੯੧੭)

ਇਸ ਪਉੜੀ ਦੀ ਵਿਆਖਿਆ ਅਨੰਦ ਘਣ ਜੀ ਨੇ ਇਸ ਤਰ੍ਹਾਂ ਕੀਤੀ ਹੈ :

***ਜਗਤ ਅੰਦਰ ਜਿਸ ਤੋਂ ਵੀ ਪੂਛੋ ਸੁਖ ਅਨੰਦ।***

ਅਨੰਦੁ ਅਨੰਦ ਤਾਂ ਸਭ ਕੋਈ ਕਹਿਤਾ ਹੈ
ਜਬ ਤਕਰ ਗੁਰੂ ਕੇ ਬਚਨੋ ਪਰ ਚਲੇਗਾ ਨਹੀ
ਤਬ ਤਕ ਅਨੰਦ ਹੋਵੇਗਾ ਤੇ ਨਹੀ
ਜਿਨੋ ਨੇ ਅਨੇਕ ਜਨਮੋ ਵਿਖੇ ਤੇਰਾ ਅਰਾਧਨ
ਕੀਤਾ ਹੋਤਾ ਹੈ ਤਿਨ ਪਰ ਹੀ ਤੂ ਕਿਰਪਾ ਕਰਤਾ ਹੈ....
ਤਿਨਕੇ ਹੀ ਤੂੰ ਕਿਲਬਖ ਕਾਟਤਾ ਹੈ
ਤਿਨਕੋ ਗਿਆਨ ਅੰਜਨ ਦੇਤਾ ਹੈ ਤਿਨ ਕੋ ਸਰਬ
ਜਗਤ ਬ੍ਰਹਮ ਰੂਪ ਹੀ ਪ੍ਰਤੀਤ ਹੋਤਾ ਹੈ
ਅੰਤਰਹਕਰਣ ਤੇ ਜਿਨਕਾ ਜਗਤ ਪਦਾਰਥੋ ਵਿਖੇ ਮੂੰਹ ਤੂਟਾ
ਦ੍ਰਸਟਿ ਆਵਤਾ ਹੈ ਤਿਨਕੇ ਅੰਤਹਕਰਣ ਕੋ ਗੁਰੋਂ ਕੇ ਸ਼ਬਦ
ਨੇ ਹੀ ਸਵਾਰਿਆ ਹੈ। ਨਾਨਕ ਕਹਿਤੇ ਹੈ ਇਹੀ ਅਨੰਦ ਹੈ।

ਵਿਦਵਾਨਾਂ ਨੇ ਸੁਆਮੀ ਅਨੰਦਘਨ ਦੀਆਂ ਛੇ ਰਚਨਾਵਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦਾ ਸੁਆਮੀ ਜੀ ਨੇ ਟੀਕਾ ਕੀਤਾ ਹੈ।

| | |
|---|---|
| ੧. ਜਪੁਜੀ- ੧੨੪ ਪੰਨੇ | ੧੮੫੨ ਬਿਕਰਮੀ |
| ੨. ਆਸਾ ਦੀ ਵਾਰ | ੧੮੫੬ ਬਿਕਰਮੀ |
| ੩. ਓਅੰਕਾਰ | ,, ,, |
| ੪. ਆਰਤੀ-੨੩ਪੰਨੇ | ੧੮੫੩ ਬਿਕਰਮੀ |
| ੫. ਸਿਧ ਗੋਸਟ-੫੪ ਪੰਨੇ | ੧੮੫੭ ਬਿਕਰਮੀ |

੬. ਅਨੰਦ ਸਾਹਿਬ-੩੪ ਪੰਨੇ ੧੮੫੯ ਬਿਕਰਮੀ

## ਪੰਡਤ ਤਾਰਾ ਸਿੰਘ ਜੀ (ਨਰੋਤਮ) ਦੀ ਟੀਕਾਕਾਰੀ—

ਪੰਡਤ ਤਾਰਾ ਸਿੰਘ ਜੀ ਨਰੋਤਮ ਨਿਰਮਲ ਭੇਖ ਵਿੱਚੋ ਮਹਾਨ ਵਿਦਵਾਨ ਹੋਏ ਹਨ। ਇੰਨ੍ਹਾਂ ਨੇ ਗੁਰ ਸਿਮਰਥ ਕੋਸ਼ ਲਿਖਣਾ ਕੀਤਾ। ਗੁਰਬਾਣੀ ਦੇ ਸ਼ਬਦਾਂ ਦਾ ਇਹ ਪਹਿਲਾ ਕੋਸ਼ ਹੈ। ਇੰਨ੍ਹਾਂ ਦੇ ਹੋਰ ਵੀ ਬਹੁਤ ਸਾਰੇ ਗ੍ਰੰਥ ਹਨ। ਗੁਰਮਤਿ, ਗੁਰਤੀਰਥ ਸੰਗ੍ਰਹ, ਟਿਪਨੀ ਮੋਖਸ਼ ਪੰਥ ਅਤੇ ਬਹੁਤ ਸਾਰੀਆਂ ਕੱਲੀ-ਕੱਲੀ ਬਾਣੀ ਦੇ ਟੀਕੇ ਹਨ।

## ਸੰਪ੍ਰਦਾਈ ਅਰਥ ਪ੍ਰਣਾਲੀ—

ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਦੀ ਪਾਵਣ ਧਰਤੀ 'ਤੇ ਇਕ ਸਿੰਘ ਦੇ ਗੁਰਬਾਣੀ ਦੀ ਪੰਗਤੀ "ਕਰਤੇ ਕੀ ਮਿਤ ਕਰਤਾ ਜਾਣੈ 'ਕੈ' ਜਾਣੈ ਗੁਰੁ ਸੂਰਾ॥ ਦੇ ਥਾਂ 'ਕੇ' ਜਾਣੈ ਗੁਰ ਸੂਰਾ। ਗ਼ਲਤ ਪੜ੍ਹਨ ਕਰਕੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘ ਨੂੰ ਤਾੜਨਾ ਕੀਤੀ ਸੀ। ਗੁਰਬਾਣੀ ਨੂੰ ਆਪਣੇ ਅੰਗ ਦਰਸਾਇਆ ਸੀ। ਹਜ਼ੂਰ ਨੇ ਕਿਹਾ ਸਿੰਘਾ, ਗੁਰਬਾਣੀ ਗ਼ਲਤ ਪੜ੍ਹਕੇ ਤੈਂ ਸਾਡੇ ਅੰਗ ਭੰਗ ਕੀਤੇ ਹਨ। ਉਸ ਸਮੇਂ ਸਿੰਘਾਂ ਨੇ ਬੇਨਤੀ ਕੀਤੀ ਜੀ ਸਾਨੂੰ ਸਮਝ ਨਹੀਂ ਹੈ। ਅਸੀਂ ਸਾਰੇ ਹੀ ਗੁਰਬਾਣੀ ਗ਼ਲਤ ਪੜ੍ਹਦੇ ਹੋਵਾਂਗੇ। ਆਪ ਜੀ ਕ੍ਰਿਪਾ ਕਰਕੇ ਸਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਨਾ ਸਿਖਾਉ। ਤਾਂ ਗੁਰਦੇਵ ਨੇ ਬਚਨ ਕੀਤੇ ਸਨ ਕਿ ਵੇਹਲੇ ਹੋ ਕੇ ਸ਼ੁੱਧ ਪਾਠ ਕਰਨ ਦੀ ਸੰਥਿਆ ਦੇਵਾਂਗੇ, ਨਾਲ ਹੀ ਗੁਰਬਾਣੀ ਦੇ ਅਰਥ ਕਰਨੇ ਸਿਖਾਵਾਂਗੇ। ਤਖ਼ਤ ਸ੍ਰੀ ਦਮਦਮਾ ਸਾਹਿਬ ਜਿਸ ਵੇਲੇ ਗੁਰਦੇਵ ਆਏ ਤਾਂ ਸਿੰਘਾਂ ਨੇ ਬੇਨਤੀ ਕੀਤੀ ਜੀ ਹੁਣ ਗੁਰਬਾਣੀ ਦਾ ਸ਼ੁੱਧ ਪਾਠ ਤੇ ਅਰਥ ਕਰਨੇ ਸਿਖਾਉ ਤਾਂ ਕਲਗੀਧਰ ਜੀ ਨੇ ਸਿੰਘਾਂ ਨੂੰ ਕਰਤਾਰਪੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜੋ ਧੀਰ ਮੱਲੀਆਂ ਦੇ ਪਾਸ ਸੀ, ਲੈਣ ਭੇਜਿਆ। ਧੀਰ ਮੱਲ ਨੇ ਸਰੂਪ ਦੇਣ ਤੋਂ ਸਿੰਘਾਂ ਨੂੰ ਜਵਾਬ ਦੇ ਦਿੱਤਾ। ਕਿਹਾ ਜੇ ਆਪ ਸਮਰਥ ਗੁਰੂ ਹਨ, ਤਾਂ ਪੰਚਮ ਪਾਤਸ਼ਾਹ ਜੀ ਨੇ ਤਾਂ ਇਹ ਸਰੂਪ ਸਾਨੂੰ ਦਿੱਤਾ ਹੈ ਇਹ ਕਿਉਂ ਮੰਗ ਰਹੇ ਹਨ। ਆਪ ਨਵਾਂ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਦਾ ਲਿਖਾ ਲੈਣ। ਸਿੰਘਾਂ ਨੇ ਵਾਪਿਸ ਆ ਕੇ ਦਮਦਮੇ ਕਲਗੀਧਰ ਜੀ ਨੂੰ ਸਾਰਾ ਦਸ ਦਿੱਤਾ। ਸਿੰਘਾਂ ਪਾਸੋਂ ਧੀਰ ਮੱਲ ਦਾ ਜਵਾਬ ਸੁਣ ਕੇ ਹਜ਼ੂਰ ਆਪ, ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ਆਪਣੀ ਪਵਿੱਤਰ ਰਸਨਾ ਤੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕੰਠੋਂ ਉਚਾਰਣ ਲੱਗੇ। ਐਸੀ ਅਗੰਮੀ ਕਲਮ ਚਲੀ, ਕਿ 'ਜਪੁਜੀ ਸਾਹਿਬ, ਰਹਿਰਾਸ ਸਾਹਿਬ, ਤੇ ਕੀਰਤਨ ਸੋਹਿਲਾ' ਤਕ ਗੁਰਬਾਣੀ ਪਹਿਲੇ ਦਿਨ ਹੀ ਲਿਖੀ ਗਈ ਅਤੇ ਸ਼ਾਮ ਨੂੰ ਸਾਰੀ ਬਾਣੀ ਦੇ ਅਰਥ ਸੰਗਤਾਂ ਨੂੰ ਸੁਣਾਏ। ਭਾਈ ਮਨੀ ਸਿੰਘ ਜੀ ਦੇ ਨਾਲ ਸ਼ਹੀਦ ਬਾਬਾ ਦੀਪ ਸਿੰਘ ਜੀ ਕਾਗਜ਼, ਕਲਮਾਂ ਅਤੇ ਸਿਆਹੀ ਤਿਆਰੀ ਦੀ ਸੇਵਾ ਕਰਿਆ ਕਰਦੇ ਸਨ। ਹਜ਼ੂਰ ਅੰਮ੍ਰਿਤ ਵੇਲੇ ਜਿੰਨੀ ਗੁਰਬਾਣੀ ਲਿਖਾਇਆ



ਕਰਦੇ, ਪਿਛਲੇ ਪਹਿਰ ਉਤਨੀ ਦੇ ਹੀ ੪੮ ਸਿੰਘਾਂ ਅਤੇ ਬੇਅੰਤ ਸੰਗਤਾਂ ਨੂੰ ਅਰਥ ਪੜ੍ਹਾਇਆ ਕਰਦੇ। ਇਸ ਪ੍ਰਕਾਰ ੯ ਮਹੀਨੇ ੯ ਦਿਨ ਵਿਚ ਸੰਮਤ ੧੭੬੩ ਕੱਤਕ ਸੁਦੀ ਪੂਰਨਮਾਸ਼ੀ ਤੋਂ ਆਰੰਭ ਕਰ ਕੇ ੧੭੬੩ ਬਿਕਰਮੀ ੨੩ ਸਾਵਣ ਤਕ ਅਰਥ ਪੜ੍ਹਾਏ ਅਤੇ ਸਾਰੀ ਗੁਰਬਾਣੀ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸਮੇਤ, "੧ੴ ਤੋਂ ਲੈ ਕੇ ਅਠਾਰਹ ਦਸ ਬੀਸ' ਤੱਕ, ਸੰਪੂਰਨ ਕੀਤਾ। ਲਗ-ਮਾਤਰ ਤਕ ਦਾ ਭੀ ਫਰਕ ਸਤਿਗੁਰਾਂ ਨੇ ਨਹੀਂ ਪੈਣ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰਚੇ, ਕਰਤਾਰਪੁਰ ਸਾਹਿਬ ਵਾਲੇ ਸਰੂਪ ਵਿਚ ਰਹਿਰਾਸ ਸਾਹਿਬ ਦੇ ਕੇਵਲ ਪੰਜ ਹੀ ਸ਼ਬਦ ਹਨ। ਨੌਵੇਂ ਪਾਤਸ਼ਾਹ ਜੀ ਦੀ ਬਾਣੀ ਵੀ ਨਹੀਂ ਹੈ। ਦਸਮੇਸ਼ ਪਿਤਾ ਜੀ ਨੇ, ਜੋ ਸੰਪੂਰਨ ਕੀਤਾ ਉਸ ਵਿਚ 'ਰਹਿਰਾਸ ਸਾਹਿਬ' ਦੇ ਨੌਂ ਸ਼ਬਦ ਹਨ। ਜਿਨ੍ਹਾਂ ਦਾ ਪਾਠ ਹਰ ਰੋਜ਼ ਸੰਗਤਾਂ ਕਰਦੀਆਂ ਹਨ। ਭੋਗ ਦੋਹਾਂ ਸਰੂਪਾਂ ਦਾ ਅਠਾਰਹ ਦਸ ਬੀਸ ਤੇ ਹੈ। ਪਹਿਲੇ ਸਰੂਪ ਦੇ ਲਿਖਾਰੀ ਭਾਈ ਗੁਰਦਾਸ ਜੀ ਸਨ। '੧ੴ ਤੋਂ ਲੈ ਕੇ ਅਠਾਰਹ ਦਸ ਬੀਸ" ਤੱਕ ਇਕੋ ਲਿਖਾਰੀ, ਇਕੋ ਲਿਖਣ ਸ਼ੈਲੀ, ਅਖਰਾਂ ਦੀ ਬਣਤਰ, ਸਿਆਹੀ ਤੇ ਕਾਗਜ਼ ਇਕੋ ਤਰ੍ਹਾਂ ਦੇ ਹੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਤੇ ਅਰਥਾਂ ਦੀ ਟਕਸਾਲ ਪ੍ਰਾਰੰਭਤਾ ਦਾ ਕਾਰਜ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਸ ਸਾਬੋ ਕੀ ਤਲਵੰਡੀ ਦਾ ਨਾਮ, 'ਤਖ਼ਤ ਸ੍ਰੀ ਦਮਦਮਾ ਸਾਹਿਬ' ਗੁਰੂ ਕੀ ਕਾਸ਼ੀ ਰੱਖ ਕੇ ਵਰ ਦਿੱਤਾ, ਕਿ ਜੋ ਏਥੇ ਬੈਲ-ਬੁਧੀ ਵਾਲਾ ਵੀ ਪੜ੍ਹੇਗਾ, ਉਸ ਨੂੰ ਛੇਤੀ ਵਿਦਿਆ ਪ੍ਰਾਪਤ ਹੋਇਆ ਕਰੇਗੀ। ਗੁਰਬਾਣੀ ਦੇ ਸੰਪੂਰਨ ਹੋਣ ਤੋਂ ਜੋ ਸਿਆਹੀ ਤੇ ਕਲਮਾਂ ਬਚੀਆਂ ਹਜ਼ੂਰ ਨੇ ਜਿਸ ਸਰੋਵਰ ਵਿਚ ਸੁਟੀਆਂ, ਉਸ ਦਾ ਨਾਮ ਲਿਖਣਸਰ ਰੱਖਿਆ।

**ਯਥਾ–**

***ਇਹ ਹੈ ਪ੍ਰਗਟ ਹਮਾਰੀ ਕਾਸ਼ੀ॥***
***ਪੜ੍ਹ ਹੈ ਇਹਾਂ ਢੋਰ ਮਤਰਾਸੀ॥***
***ਲੇਖਨ ਗੁਨੀ ਕੁਵਿਦ ਗਿਆਨੀ॥***
***ਬੁਧਿ ਸਿੰਧੁ ਹਸ਼ੈ ਹੈ ਇਤ ਹਾਨੀ॥***

**ਦੋਹਿਰਾ॥**

*ਤਿਨ ਕੇ ਕਾਰਨ ਕਲਮ ਘੜ*
*ਦੇਤ ਪ੍ਰਗਟ ਹਮ ਡਾਰ॥*
*ਸਿਖ ਸਿਖਾ ਪੜੈਂਗੇ॥*
*ਹਮਰੇ ਕਈ ਹਜ਼ਾਰ॥*

**ਤਥਾ–**

*ਸਤਿਗੁਰ ਬੈਠ ਸੁ ਦਮਦਮੈ*
*ਲਿਖਨ ਘੜ ਸੁਟ ਦੇ॥*
*ਹਮਾਰੀ ਕਾਸ਼ੀਂ ਯਹ ਭਈ,*
*ਆਇ ਮੂਰਖ ਇਹਾਂ ਪੜ੍ਹੈ॥*

(ਗੁਰ ਬਿਲਾਸ ਪਾ: ੧੦, ਕ੍ਰਿਤ ਕਵੀ ਭਾਈ ਸੁੱਖਾ ਸਿੰਘ ਜੀ, ਪੰਨਾ ੪੮੮)

*'ਸੁਨ ਕੇ ਤੁਮ ਤਾਂਹੀ ਕੇ ਬੈਨਣ ਕੌ,*
*ਦਮਦਮਾ ਸੌ ਮਾਲਵੇ ਬੀਚ ਸਵਾਰੋ॥*
*ਢਿਗ ਤਾਹੀ ਤਲਵੰਡੀ ਕੌ ਕਾਸ਼ੀ ਰਚੌਂ,*
*ਜਾ ਬੈਲ ਪੜ੍ਹੈ ਹੋਇ ਬੁਧਿ ਉਧਾਰੋ॥*
*ਇਹ ਗ੍ਰੰਥ ਉਚਾਰਨ ਕਰੌਂ ਤਹਾਂ ਬੈਠ ਕੇ,*
*ਬੀੜ ਸੋਊ ਜਗ ਮਾਹਿ ਬਿਥਾਰੋ॥*
*ਅਖਰ ਏਕ ਕੌ ਭੇਦ ਧਰੌਂ ਨਹਿ,*
*ਮਮ ਦਾਸ ਗੁਰੂ ਸੰਮ੍ਰਥ ਬਿਚਾਰੌਂ॥*

(ਗੁਰ ਬਿਲਾਸ ਪਾਤਸ਼ਾਹੀ ੬)

ਹੁਣ ਏਥੇ ਰਹਿ ਕੇ ਗੁਰੂ ਸਾਹਿਬ ਨੇ ਉਕਤ ਸੰਕਲਪ ਭੀ ਪੂਰਾ ਕੀਤਾ, ਜੋ ਧੀਰ ਮੱਲ ਨੇ ਤਾਨ੍ਹਾ ਦੇ ਕੇ ਭੇਜਿਆ ਸੀ ਕਿ ਜੇ 'ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਸੱਚੇ ਗੁਰੂ ਹਨ, ਤਾਂ ਮੇਰੇ ਪਾਸੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਉਂ ਮੰਗਵਾਉਂਦੇ ਹਨ, ਆਪ ਉਹੋ ਜਿਹਾ ਰਚ ਲੈਣ। ਜੰਗਾਂ ਯੁੱਧਾਂ ਤੋਂ ਫ਼ੁਰਸਤ ਪਾ ਕੇ ਹੁਣ ਦਮਦਮੇ ਸਾਹਿਬ, ਗੁਰੂ ਜੀ ਨੇ ਇਹ ਰੀਤ ਥਾਪੀ, ਕਿ ਇਕ ਪਹਿਰ ਅੰਮ੍ਰਿਤ ਵੇਲੇ ਨਿਤਾਪ੍ਰਤੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਤੰਬੂ ਵਿਚ ਬੈਠ ਕੇ ਉਚਾਰਦੇ ਅਤੇ ਭਾਈ ਮਨੀ ਸਿੰਘ ਜੀ ਗੁਰਬਾਣੀ ਲਿਖਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰ ਕੇ ਜਗਤ 'ਤੇ ਵੱਡਾ ਭਾਰੀ ਪਰਉਪਕਾਰ ਕੀਤਾ।

ਸ੍ਰੀ ਦਸਮੇਸ਼ ਜੀ ਤੋਂ ਅਰਥ ਸੁਣ ਕੇ ਇਹ ਸਾਰੇ ੪੮ ਸਿੰਘ ਹੀ ਬ੍ਰਹਮ ਗਿਆਨ ਪਾ ਕੇ,



ਜੀਵਨ-ਮੁਕਤ ਤੇ ਬਿਦੇਹ-ਮੁਕਤ ਹੋ ਗਏ। ਕਿਸੇ ਨੂੰ ਸਰੀਰ ਦਾ ਚੇਤਾ ਨਾ ਰਿਹਾ। ਇਹ ਵੇਖ ਕੇ ਸਤਿਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਆਗਿਆ ਦਿੱਤੀ, ਕਿ ਭਾਈ ਸਾਹਿਬ! ਤੁਸੀਂ ਦੂਜੇ ਸਿੰਘਾਂ ਵਾਂਗ ਬਿਦੇਹ-ਮੁਕਤ ਹੋ ਕੇ ਸਭ ਕੁਝ ਛੱਡਣਾ ਨਹੀਂ, ਸਗੋਂ ਸੇਵਾ ਕਰਨੀ ਹੈ। ਜੋ ਅੱਖਰ ਅਸੀਂ ਤੁਹਾਨੂੰ ਪੜ੍ਹਾਏ ਹਨ, ਉਹ ਅਗਾਂਹ ਸਿੰਘਾਂ ਨੂੰ ਪੜ੍ਹਾ ਕੇ ਸਫਲੇ ਕਰਨੇ ਹਨ। ਭਾਵੇਂ ਤੁਹਾਡੇ ਸਰੀਰ ਦਾ ਬੰਦ-ਬੰਦ ਕਿਉਂ ਨਾ ਕਟਿਆ ਜਾਵੇ, ਤੁਹਾਡੇ ਗਿਆਨ ਵਿਚ ਫਰਕ ਨਹੀਂ ਪਵੇਗਾ ਅਤੇ ਬਾਬਾ ਦੀਪ ਸਿੰਘ ਨੂੰ ਆਗਿਆ ਦਿੱਤੀ, ਕਿ ਤੁਸੀਂ ਵੀ ਸੇਵਾ ਕਰਨੀ ਹੈ। ਤੁਹਾਡੇ ਗਿਆਨ ਵਿਚ ਵੀ ਕੋਈ ਫਰਕ ਨਹੀਂ ਪਵੇਗਾ, ਭਾਵੇਂ ਤੁਹਾਡੇ ਸਰੀਰ ਨਾਲੋਂ ਸਿਰ ਵੀ ਵਖਰਾ ਕਿਉਂ ਨਾ ਹੋ ਜਾਵੇ, ਤੁਸੀਂ ਉਸੇ ਤਰ੍ਹਾਂ ਗਿਆਨ ਵਿਚ ਇਸਥਿਤ ਰਹੋਗੇ।

**ਯਥਾ॥**

*ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਖੈ ਮੁਕਾਮ॥*
*ਡੇਰਾ ਤੋਰਾ ਰੁਖ ਦਖਣ ਛਡ ਤੁਰਕਨ ਬਡ ਥਾਨ॥* (ਪੰਨਾ ੭੨)

ਫੇਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜਾ ਕੇ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕਰਕੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ। ਏਥੇ ਆ ਕੇ ਭਾਈ ਸਾਹਿਬ ਜੀ ਨੇ ਅਰਥਾਂ ਦੀ 'ਟਕਸਾਲ' ਚਲਾਈ ਅਤੇ ਬਾਬਾ ਦੀਪ ਸਿੰਘ ਜੀ ਨੇ ਵੀ ਹੁਕਮ ਮੰਨ ਕੇ ਦਮਦਮੇ ਸਾਹਿਬ ਆ ਕੇ 'ਟਕਸਾਲ' ਚਲਾਈ। ਇਹ ਦੋਵੇਂ 'ਟਕਸਾਲਾਂ' ਹੁਣ ਤੱਕ ਸੀਨੇ-ਬਸੀਨੇ ਬ੍ਰਹਮ ਗਿਆਨੀਆਂ ਦੁਆਰਾ ਚਲਦੀਆਂ ਆ ਰਹੀਆਂ ਹਨ।

*ਸੁਣ ਸਿੰਘ ਬਿਸਮੈਂ ਹੋ ਆਗਿਆ ਕੌ ਸੀਸ ਧਰ,*
*ਗੁਰ ਦਰਸਨ ਮਨ ਤਨ ਰੰਗ ਭੀਨ ਹੈ॥*
*ਮਨੀ ਸਿੰਘ ਹਰਿਮੰਦਰ ਸੇਵਾ ਕਰੇ ਜਾਇ ਕਰ,*
*ਗੁਰਬਖਸ ਸਿੰਘ ਸ੍ਰੀ ਅਨੰਦਪੁਰੀ ਰਹੈ,*
*ਭਾਈ ਸੰਤੋਖ ਸਿੰਘ ਅਬਚਲ ਕੀਨ ਹੈ॥*
*ਬਾਕੀ ਸਭ ਸਿੰਘ ਲਾਖੋਂ ਦੁਸ਼ਟਾਂ ਸੇ ਜੰਗ ਕਰੈ,*
*ਨਾਮੁ ਆਪ ਜਪੈ ਤੇ ਜਪਾਵੈ ਮਸਕੀਨ ਹੈ॥ ੧੪੦॥*

(ਸ੍ਰੀ ਗੁਰਮੁਖ ਪ੍ਰਕਾਸ਼)

ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਗੁਰਬਾਣੀ ਦੇ ਅਰਥ ਪੜ੍ਹਨ ਵਾਲੇ ਸਿੰਘਾਂ ਦੇ ਨਾਮ–

੧. ਗਿਆਨੀ ਭਾਈ ਮਨੀ ਸਿੰਘ ਜੀ ਸ਼ਹੀਦ

(ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਪਿੰਡ ਲੌਂਗੋਵਾਲ, ਜ਼ਿਲ੍ਹਾ ਸੰਗਰੂਰ)

੨. ਗਿਆਨੀ ਕਾਨ੍ਹ ਸਿੰਘ ਜੀ

੩. ਗਿਆਨੀ ਬਿਨੋਦ ਸਿੰਘ ਜੀ

੪. ਗਿਆਨੀ ਬਾਬਾ ਦੀਪ ਸਿੰਘ ਜੀ ਸ਼ਹੀਦ

(ਸ੍ਰੀ ਦਮਦਮਾ ਸਾਹਿਬ ਦੀ ਟਕਸਾਲ ਦੇ ਮੋਢੀ)

੫. ਗਿਆਨੀ ਗੁਰਬਖਸ਼ ਸਿੰਘ ਜੀ ਸ਼ਹੀਦ

(ਬਾਬਾ ਦੀਪ ਸਿੰਘ ਜੀ ਸ਼ਹੀਦ ਤੋਂ ਟਕਸਾਲ ਦੇ ਦੂਸਰੇ ਮੁਖੀ)

੬. ਸਾਹਿਬ ਰਾਮ ਕੁਇਰ ਜੀ (ਭਾਈ ਗੁਰਬਖਸ਼ ਸਿੰਘ ਜੀ)

੭. ਗਿਆਨੀ ਦਾਨ ਸਿੰਘ ਜੀ (ਮਹਿਮਾ ਸਰਜਾ ਦੇ ਬਰਾੜ)

੮. ਭਾਈ ਧਰਮ ਸਿੰਘ ਜੀ (ਰੂਪ ਚੰਦ ਜੀ ਦੇ ਪੁੱਤਰ ਭਾਈ ਰੂਪੇ ਤੋਂ)

੯. ਭਾਈ ਪਰਮ ਸਿੰਘ ਜੀ

੧੦. ਭਾਈ ਛਮੀਰ ਸਿੰਘ ਜੀ (ਦੀਨੇ ਵਾਲੇ)

੧੧. ਭਾਈ ਦਇਆ ਸਿੰਘ ਜੀ (ਜੀਂਦ)

੧੨. ਭਾਈ ਭੀਵਾ ਸਿੰਘ ਜੀ (ਬਠਿੰਡਾ)

੧੩. ਭਾਈ ਪਿਆਰਾ ਸਿੰਘ ਜੀ (ਅੰਮ੍ਰਿਤਸਰੀ)

੧੪. ਭਾਈ ਬੀਰ ਸਿੰਘ ਜੀ (ਰੰਗਰੇਟੇ)

੧੫. ਭਾਈ ਧੀਰ ਸਿੰਘ ਜੀ (ਰੰਗਰੇਟੇ)

੧੬. ਭਾਈ ਸੁੰਦਰ ਸਿੰਘ ਜੀ (ਧਰਮ ਕੋਟ)

੧੭. ਭਾਈ ਅਮਰ ਸਿੰਘ ਜੀ (ਮੀਰਾਂ ਕੋਟ)

੧੮. ਭਾਈ ਤਾਰਾ ਸਿੰਘ ਜੀ (ਦਿੱਲੀ)

੧੯. ਭਾਈ ਜਗਜੀਵਨ ਸਿੰਘ ਜੀ (ਅੰਬਾਲਾ)

੨੦. ਭਾਈ ਗੋਪਾਲ ਸਿੰਘ ਜੀ (ਮਨੀ ਮਾਜਰਾ)

੨੧. ਭਾਈ ਧਿਆਨ ਸਿੰਘ ਜੀ

੨੨. ਭਾਈ ਬਿਸ਼ੰਵਰ ਸਿੰਘ ਜੀ (ਉਜੈਨ ਪੁਰੀ)



੨੩. ਭਾਈ ਹਰਿ ਗੋਪਾਲ ਸਿੰਘ ਜੀ (ਉਜੈਨ)

੨੪. ਭਾਈ ਧੰਨਾ ਸਿੰਘ ਜੀ 'ਕਵਿਰਾਜ' ਗੁਰੂ ਕੇ ਘਾਹੀ ਨੁਸ਼ਹਿਰਾ ਪੰਨੂੰਆਂ

੨੫. ਭਾਈ ਨੰਦ ਸਿੰਘ ਜੀ (ਭਾਈ ਨੰਦ ਲਾਲ ਜੀ ਗ਼ਜ਼ਲਾਂ ਵਾਲੇ)

੨੬. ਭਾਈ ਮਾਨ ਸਿੰਘ ਜੀ (ਚੌਰਦਾਰ)

੨੭. ਭਾਈ ਰਾਏ ਸਿੰਘ ਜੀ (ਰਾਮਪੁਰ)

੨੮. ਭਾਈ ਮੱਖਣ ਸਿੰਘ ਜੀ (ਨਾਭਾ)

੨੯. ਭਾਈ ਮਦਨ ਸਿੰਘ ਜੀ (ਐਤੀਆਣਾ)

੩੦. ਭਾਈ ਧਰਮ ਸਿੰਘ ਜੀ (ਭਿੰਡਰ ਕਲਾਂ)

੩੧. ਭਾਈ ਸੁਜਾਨ ਸਿੰਘ ਜੀ (ਰੋਪੜ)

੩੨. ਭਾਈ ਜੀਵਨ ਸਿੰਘ ਜੀ (ਬੋਪਾਰਾਏ ਕੋਟ)

੩੩. ਭਾਈ ਅਕਾਲ ਸਿੰਘ ਜੀ (ਅਖਾੜਾ)

੩੪. ਭਾਈ ਪ੍ਰਿਤਪਾਲ ਸਿੰਘ ਜੀ (ਰਾਵਲਪਿੰਡੀ)

੩੫. ਭਾਈ ਦਇਆਲ ਸਿੰਘ ਜੀ (ਗੋਇੰਦਵਾਲ)

੩੬. ਭਾਈ ਬਖਤਾਵਰ ਸਿੰਘ ਜੀ 'ਸੋਢੀ' (ਅਨੰਦਪੁਰ ਸਾਹਿਬ)

੩੭. ਭਾਈ ਦੇਵਾ ਸਿੰਘ ਜੀ (ਤਰਨਤਾਰਨ)

੩੮. ਭਾਈ ਮੇਵਾ ਸਿੰਘ ਜੀ (ਖਡੂਰ ਸਾਹਿਬ)

੩੯. ਭਾਈ ਧਿਆਨ ਸਿੰਘ ਜੀ (ਨਨਕਾਣਾ ਸਾਹਿਬ)

੪੦. ਭਾਈ ਅਚੱਲ ਸਿੰਘ ਜੀ (ਤਲਵੰਡੀ ਸਾਬੋ)

੪੧. ਭਾਈ ਜੈ ਸਿੰਘ ਜੀ (ਸਵਾਈ ਜੈ ਪੁਰ ਦਾ ਰਾਜਾ)

੪੨. ਭਾਈ ਬਿਸ਼ਨ ਸਿੰਘ ਜੀ (ਮਹਾਰਾਜਾ ਜੋਧਪੁਰ)

੪੩. ਭਾਈ ਭਾਗ ਸਿੰਘ ਜੀ (ਅਨੰਦਪੁਰ ਸਾਹਿਬ)

੪੪. ਭਾਈ ਵਸਾਵਾ ਸਿੰਘ ਜੀ (ਚੋਹਲਾ ਸਾਹਿਬ)

੪੫. ਭਾਈ ਕਨੱਈਆ ਸਿੰਘ ਜੀ (ਤਖਤੂਪੁਰਾ)

੪੬. ਭਾਈ ਰਾਮ ਸਿੰਘ ਜੀ ਮਹਾਰਾਜਾ ਨਾਭਾ, ਪਟਿਆਲਾ, ਜੀਂਦ

੪੭. ਭਾਈ ਤ੍ਰਿਲੋਕ ਸਿੰਘ ਜੀ (ਫੂਲ ਵੰਸ)

੪੮. ਭਾਈ ਮਲਿਆਗਰ ਸਿੰਘ ਜੀ 'ਸੰਤੋਖੀ'



# ਭਾਈ ਮਨੀ ਸਿੰਘ ਜੀ ਸ਼ਹੀਦ

ਸ਼ਹੀਦ ਭਾਈ ਮਨੀ ਸਿੰਘ ਜੀ ਸਿੱਖ ਕੌਮ ਦੀ ਇਕ ਵਿਲੱਖਣ ਅਦੁੱਤੀ ਅਤੇ ਮਹਾਨ ਸ਼ਖ਼ਸੀਅਤ ਹੋਏ ਹਨ। ਆਪ ਜੀ ਮਹਾਨ ਵਿਦਵਾਨ ਹੋਣ ਦੇ ਨਾਲ ਮਹਾਨ ਜਰਨੈਲ ਵੀ ਸਨ। ਗੁਰੂ ਸਾਹਿਬ ਦੇ ਹੁਕਮ ਦੀ ਪਾਲਣਾ ਕਰਨ ਵਿਚ ਆਪ ਜੀ ਦਾ ਕੋਈ ਸਾਨੀ ਨਹੀਂ ਸੀ। ਆਪ ਜੀ ਦਾ ਸਮੁੱਚਾ ਜੀਵਨ ਗੁਰਬਾਣੀ ਦੇ ਸਾਂਚੇ ਅੰਦਰ ਢਲਿਆ ਹੋਇਆ ਸੀ। ਜੇਕਰ ਕੋਈ ਪੁੱਛੇ ਕਿ ਪੂਰਨ ਗੁਰਸਿੱਖ ਕੈਸਾ ਹੋਣਾ ਚਾਹੀਦਾ ਹੈ ਤਾਂ ਜਵਾਬ ਹੈ, ਭਾਈ ਮਨੀ ਸਿੰਘ ਜੀ ਜੈਸਾ। ਦਇਆ, ਹਲੀਮੀ, ਸਬਰ, ਸੰਤੋਖ, ਨਿਮਰਤਾ, ਪਰੋਪਕਾਰ, ਜਤ-ਸਤ, ਸਿਦਕ, ਸਹਿਨਸ਼ੀਲਤਾ, ਦਲੇਰੀ, ਦ੍ਰਿੜ੍ਹਤਾ, ਗੁਰੂ ਨਾਲ ਪ੍ਰੇਮ ਆਦਿਕ ਅਨੇਕਾਂ ਹੀ ਗੁਣ ਉਹਨਾਂ ਦੇ ਅੰਦਰ ਮੌਜੂਦ ਹਨ, ਜੋ ਕਿ ਗੁਰੂ ਦੇ ਸਿੱਖ ਵਿਚ ਹੋਣੇ ਚਾਹੀਦੇ ਹਨ।

ਐਸੇ ਸ਼ੁੱਭ ਗੁਣਾਂ ਦੇ ਧਾਰਨੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦਾ ਜਨਮ ਪਿੰਡ ਕੈਬੋਵਾਲ ਦੁਲਟ ਜੱਟ ਚੌਧਰੀ ਕਾਲੇ ਦੇ ਘਰ ਹੋਇਆ ਜੋ ਸੁਨਾਮ ਪਾਸ ਕੈਥੋਵਾਲ ਹੁਣ ਥੇਹ ਦੇਖਿਆ ਜਾਂਦਾ ਹੈ।

ਆਪ ਜੀ ਦਾ ਬਚਪਨ ਦਾ ਨਾਂ ਮਨੀਆਂ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਮਹਾਨ ਕੋਸ਼ ਪੰਨਾ ੧੫੦ ਅਤੇ ਖ਼ੂਨ ਸ਼ਹੀਦਾ ਦਾ, ਸਿੱਖ ਸ਼ਹੀਦਾਂ ਦਾ ਸੰਖੇਪ ਇਤਿਹਾਸ, ਧਰਮ ਪ੍ਰਚਾਰ ਕਮੇਟੀ ਅੰਮ੍ਰਿਤਸਰ ਪੰਨਾ ੬੭, ਇਨ੍ਹਾਂ ਲਿਖਤਾਂ ਅਨੁਸਾਰ, ਭਾਈ ਮਨੀਏ ਦੀ ਉਮਰ ਕੇਵਲ ਪੰਜ ਵਰ੍ਹੇ ਦੀ ਸੀ ਜਦ ਕਾਲੇ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਚੜ੍ਹਾ ਦਿੱਤਾ।

ਜਦ ਹਿੰਦੂ ਧਰਮ ਦੀ ਰੱਖਿਆ ਖਾਤਰ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ੧੬੭੫ ਈ: ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਆਪਣੇ ਸਰੀਰ ਦਾ ਠੀਕਰਾ ਭੰਨਿਆ, ਤਿਨ੍ਹਾਂ ਦੇ ਨਾਲ ਸ਼ਹੀਦ ਹੋਏ ਤਿੰਨੇ ਪਿਆਰੇ ਸਿੱਖ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਤੇ ਭਾਈ ਦਿਆਲ ਦਾਸ (ਦਿਆਲਾ ਜੀ) ਵੀ ਸ਼ਾਮਲ ਸਨ।

ਆਪ ਜੀ ਦੀ ਸਮੁੱਚੇ ਪਰਿਵਾਰ ਸਮੇਤ ਗੁਰੂ ਘਰ ਪ੍ਰਤੀ ਸੇਵਾ ਭਾਵਨਾ ਨੂੰ ਵੇਖ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ੨੯ ਮਾਰਚ ੧੬੯੧ ਈ: ਨੂੰ ਆਪ ਜੀ ਨੂੰ ਆਪਣਾ ਦਰਬਾਰੇ-ਦੀਵਾਨ ਨਿਯੁਕਤ ਕੀਤਾ।

ਗੁਰੂ ਸਾਹਿਬ ਵੱਲੋਂ ਭੰਗਾਣੀ, ਨਦੌਣ, ਗੁਲੇਰ ਤੇ ਅਨੰਦਪੁਰ ਸਾਹਿਬ ਵਿਖੇ ਲੜੇ ਗਏ

ਹਰੇਕ ਯੁੱਧ ਵਿਚ ਭਾਈ ਮਨੀ ਸਿੰਘ ਜੀ ਅਤੇ ਹੋਰ ਸਿੰਘਾਂ ਨੇ ਵਧ ਚੜ੍ਹ ਕੇ ਹਿੱਸਾ ਲਿਆ ਸੀ।

ਗੁਰੂ ਸਾਹਿਬ ਵੱਲੋਂ ਜਦੋਂ ਵਿਸਾਖੀ ਵਾਲੇ ਦਿਨ ਖ਼ਾਲਸੇ ਦੀ ਸਾਜਨਾ ਕੀਤੀ ਗਈ ਤਾਂ ਭਾਈ ਮਨੀ ਸਿੰਘ ਜੀ ਨੇ ਜਿਸ ਸਮੇਂ ਬਾਬਾ ਹਰਿ ਨਾਰਾਇਣ ਜੀ ਸ੍ਰੀ ਦਰਬਾਰ ਸਾਹਿਬ ਛੱਡ ਕੇ ਮਾਲਵੇ ਜੰਗਲ ਵਿਚ ਚਲੇ ਗਏ ਤਾਂ ਸੰਗਤਾਂ ਦੇ ਬੇਨਤੀ ਕਰਨ ਤੋਂ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਖ਼ਾਲੀ ਪਿਆ ਹੈ। ਸੇਵਾ ਕਰਨ ਵਾਲਾ ਕੋਈ ਨਹੀਂ ਤਾਂ ਦਸਮ ਪਾਤਸ਼ਾਹ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਥਾਪ ਕੇ ਇਸ ਪਾਵਨ ਅਸਥਾਨ ਦੇ ਪ੍ਰਬੰਧ ਤੇ ਮਰਿਆਦਾ ਨੂੰ ਬਹਾਲ ਕਰਨ ਦੀ ਡਿਊਟੀ ਲਗਾਈ ਸੀ। ਭਾਈ ਮਨੀ ਸਿੰਘ ਜੀ ਨੂੰ ਬਖ਼ਸ਼ਿਸ਼ਾਂ ਕਰਦਿਆਂ ਇਕੋ ਸਮੇਂ ਗੁਰੂ ਸਾਹਿਬ ਨੇ ਪਹਿਲੋਂ 'ਦੀਵਾਨ' ਤੇ ਫਿਰ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਨਿਯੁਕਤ ਕਰ ਦਿੱਤਾ।

ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਵਿਖੇ ਸੇਵਾ ਨਿਭਾਉਣ ਦੇ ਨਾਲ-ਨਾਲ ਕਦੀ-ਕਦਾਈਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਅਨੰਦਪੁਰ ਸਾਹਿਬ ਵੀ ਆਉਂਦੇ ਸਨ ਅਤੇ ਜੰਗਾਂ-ਯੁੱਧਾਂ ਦੇ ਵਿਚ ਵੀ ਹਿੱਸਾ ਲੈਂਦੇ ਰਹਿੰਦੇ ਸਨ। 'ਲੋਹਗੜ੍ਹ' ਦੀ ਲੜਾਈ ਵਿਚ ਤਾਂ ਆਪ ਜੀ ਸਖ਼ਤ ਜ਼ਖ਼ਮੀ ਵੀ ਹੋਏ ਸਨ।

ਗੁਰੂ ਸਾਹਿਬ ਦੇ ਅਨੰਦਪੁਰ ਸਾਹਿਬ ਛੱਡਣ, ਸਮੇਂ ਆਪ ਮਾਤਾਵਾਂ ਨਾਲ ਦਿੱਲੀ ਚਲੇ ਗਏ ਸਨ। ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਤੇ ਹੋਰ ਸਿੰਘਾਂ ਦੀ ਸ਼ਹੀਦੀ ਸਮਾਚਾਰ ਵੀ ਭਾਈ ਮਨੀ ਸਿੰਘ ਜੀ ਤੇ ਮਾਤਾ ਸੁੰਦਰ ਕੌਰ ਤੇ ਮਾਤਾ ਸਾਹਿਬ ਦੇਵ ਕੌਰ ਨੂੰ ਸਾਬੋ ਕੀ ਤਲਵੰਡੀ ਵਿਖੇ ਮਿਲਿਆ ਤੇ ਤਿਨ੍ਹਾਂ ਦੇ ਨਾਲ ਹੀ ਦੱਖਣ ਵੱਲ ਜਾਣ ਦੀ ਇੱਛਾ ਜ਼ਾਹਰ ਕੀਤੀ ਪਰ ਗੁਰੂ ਜੀ ਨੇ ਆਪ ਜੀ ਨੂੰ ਬਘੌਰ (ਰਾਜਸਥਾਨ) ਤੋਂ ਵਾਪਸ ਅੰਮ੍ਰਿਤਸਰ ਭੇਜ ਦਿੱਤਾ। ਅਕਤੂਬਰ ੧੭੦੮ ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ, ਔਖਿਆਂ ਸਮਿਆਂ ਵਿਚ ਆਪ ਜੀ ਨੇ ਪੰਥ ਦੀ ਸੁਯੋਗ ਤੇ ਸੁਚੱਜੀ ਅਗਵਾਈ ਕੀਤੀ। ਸੰਨ ੧੭੦੯ ਵਿਚ ਸੂਬੇਦਾਰ ਲਾਹੌਰ ਦੀ ਮਦਦ ਨਾਲ ਦਰਬਾਰ ਸਾਹਿਬ ਵਿਖੇ ਸਿੰਘਾਂ 'ਤੇ ਹਮਲਾ ਕਰਨ ਵਾਲੇ ਪੱਟੀ ਦੇ ਚੌਧਰੀ ਹਰਸੇ (ਹਰਿ ਸਹਾਏ) ਤੇ ਨੌਸ਼ਹਿਰਾ ਪੰਨੂਆਂ ਦੇ ਚੌਧਰੀ ਦੇਵੇ ਨੂੰ ਆਪ ਜੀ ਅਤੇ ਭਾਈ ਤਾਰਾ ਸਿੰਘ ਜੀ ਡੱਲ ਵਾਂ ਦੀ ਅਗਵਾਈ ਵਿਚ ਖ਼ਾਲਸਾ ਫ਼ੌਜ ਨੇ ਖ਼ੂਬ ਮਜ਼ਾ ਚਖਾਇਆ ਸੀ।

ਉਧਰ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਵੀ ਖ਼ਾਲਸਾ ਫ਼ੌਜਾਂ ਨੇ ਸ਼ਾਨਦਾਰ ਜਿੱਤਾਂ ਹਾਸਲ ਕੀਤੀਆਂ। ਜਿਸ ਸਮੇਂ 'ਤੱਤ ਖ਼ਾਲਸਾ' ਅਤੇ 'ਬੰਦਈ ਖ਼ਾਲਸਾ' ਦੇ ਵਿਚਕਾਰ ਝਗੜਾ ਬਹੁਤ ਵੱਧ ਗਿਆ, ਜਿਸ ਨੂੰ ਭਾਈ ਮਨੀ ਸਿੰਘ ਜੀ ਨੇ ਹੀ ਆਪਣੀ ਦੂਰਅੰਦੇਸ਼ੀ ਸਦਕਾ ਹੱਲ ਕੀਤਾ ਸੀ। ਇਹ ਘਟਨਾ ੧੭੨੩ ਈ: ਦੀ ਦੀਵਾਲੀ ਦੀ ਹੈ।



ਸੰਨ ੧੭੨੩ ਤੋਂ ਬਾਅਦ ਜਦੋਂ ਹਕੂਮਤ ਨੇ ਦਮਨਚੱਕਰ ਸ਼ੁਰੂ ਕੀਤਾ ਤਾਂ ਸਿੰਘ ਜੰਗਲਾਂ, ਪਹਾੜਾਂ ਤੇ ਮਾਰੂਥਲਾਂ ਵੱਲ ਚਲੇ ਗਏ ਪਰ ਭਾਈ ਮਨੀ ਸਿੰਘ ਜੀ ਨੇ ਇਸ ਔਖੇ ਸਮੇਂ ਵੀ ਅੰਮ੍ਰਿਤਸਰ ਟਿਕੇ ਰਹੇ ਅਤੇ ਪੰਥ ਨੂੰ ਧਰਵਾਸਾ ਦਿੰਦੇ ਰਹੇ। ਲਗਭਗ ਦਸ ਸਾਲ ਖ਼ਾਲਸਾ ਪੰਥ ਦਾ ਕੋਈ ਇਕੱਠ ਨਹੀਂ ਹੋ ਸਕਿਆ ਸੀ। ੧੭੩੩ ਈ: ਵਿਚ ਭਾਈ ਮਨੀ ਸਿੰਘ ਜੀ ਨੇ ਦੀਵਾਲੀ ਮੌਕੇ ਸਿੰਘਾਂ ਦਾ ਅੰਮ੍ਰਿਤਸਰ ਵਿਖੇ ਇਕੱਠ ਹੋ ਦੇਣ ਵਾਸਤੇ ਲਾਹੌਰ ਦਰਬਾਰ ਨਾਲ ਗੱਲ ਤੋਰੀ ਅਤੇ ਇਸ ਦੇ ਬਦਲੇ ਉਹਨਾਂ ਨੂੰ ਦਸ ਹਜ਼ਾਰ ਰੁਪਏ ਦੇਣਾ ਸਵੀਕਾਰ ਕੀਤਾ। ਪਰ 'ਮੂੰਹ ਮੇਂ ਰਾਮ-ਰਾਮ, ਬਗਲ ਮੇਂ ਛੁਰੀ' ਦੇ ਅਖਾਣ ਮੁਤਾਬਕ ਹਕੂਮਤ, ਸਿੰਘਾਂ ਦੇ ਇਸ ਇਕੱਠ ਮੌਕੇ ਸਿੰਘਾਂ ਦਾ ਕਤਲੇਆਮ ਕਰਨ ਦੇ ਮਨਸੂਬੇ ਘੜੀ ਬੈਠੀ ਸੀ। ਇਸ ਦੀ ਭਿਣਕ ਮਿਲਣ 'ਤੇ ਭਾਈ ਮਨੀ ਸਿੰਘ ਜੀ ਨੇ ਖ਼ਾਲਸੇ ਨੂੰ ਆਉਣ ਤੋਂ ਵਰਜ ਦਿੱਤਾ। ਇਸ ਲਈ ਨਾ ਇਕੱਠ ਹੋਇਆ, ਨਾ ਚੜ੍ਹਾਵਾ ਚੜ੍ਹਿਆ ਤੇ ਨਾ ਦਸ ਹਜ਼ਾਰ ਰੁਪਈਆ ਅਦਾ ਕੀਤਾ ਗਿਆ। ਇਸ ਬਾਰੇ ਸਫਾਈ ਮੰਗਣ 'ਤੇ ਭਾਈ ਮਨੀ ਸਿੰਘ ਜੀ ਨੇ ਹਾਕਮਾਂ ਨੂੰ ਖਰੀਆਂ-ਖਰੀਆਂ ਸੁਣਾ ਕੇ ਵਿਸਾਖੀ ਦਾ ਪੁਰਬ ਮਨਾ ਕੇ ਰੁਪਈਆ ਤਾਰਨ ਦਾ ਸਮਝੌਤਾ ਕੀਤਾ, ਪਰ ਵਿਸਾਖੀ ਦੇ ਮੌਕੇ ਵੀ ਲਾਹੌਰ ਸੂਬੇ ਦੇ ਹੁਕਮ ਨਾਲ ਫ਼ੌਜਦਾਰ ਲੱਖੂ (ਲਖਪਤ ਰਾਏ) ਸਿੰਘਾਂ ਦਾ ਘਾਣ ਕਰਨ ਲਈ ਰਾਮ ਤੀਰਥ ਵਿਖੇ ਠਹਿਰਿਆ ਹੋਇਆ ਸੀ। ਸੋ ਇਕੱਠ ਫੇਰ ਨਾ ਹੋਇਆ। ਇਸ ਸਮੇਂ ਭਾਈ ਮਨੀ ਸਿੰਘ ਜੀ ਨੂੰ ਹੋਰ ਸਿੰਘਾਂ ਸਮੇਤ ਗ੍ਰਿਫ਼ਤਾਰ ਕਰ ਲਿਆ ਅਤੇ ਲਾਹੌਰ ਲਿਆਂਦਾ ਗਿਆ, ਜਿਥੇ ਉਹਨਾਂ ਨੂੰ ਦਸ ਹਜ਼ਾਰ ਰੁਪਏ ਜਜ਼ੀਆ (ਟੈਕਸ) ਜਮਾਂ ਕਰਾਉਣ ਲਈ ਕਿਹਾ ਗਿਆ, ਪਰ ਆਪ ਜੀ ਨੇ ਇਨਕਾਰ ਕਰ ਦਿੱਤਾ। ਫਿਰ ਆਪ ਜੀ ਨੂੰ ਇਸਲਾਮ ਕਬੂਲ ਕਰਨ ਲਈ ਆਖਿਆ ਗਿਆ, ਜੋ ਕਿ ਆਪ ਜੀ ਨੂੰ ਬਿਲਕੁਲ ਵੀ ਪ੍ਰਵਾਨ ਨਹੀਂ ਸੀ। ਅਖ਼ੀਰ ਆਪ ਜੀ ਨੂੰ ਮੌਤ ਦਾ ਰਸਤਾ ਚੁਣਨ ਲਈ ਕਿਹਾ ਗਿਆ ਜਿਸ ਵਾਸਤੇ ਤਾਂ ਆਪ ਜੀ ਸਦਾ ਹੀ ਤਿਆਰ ਸਨ। ਆਪ ਜੀ ਦਾ ਬੰਦ-ਬੰਦ ਜੁਦਾ ਕਰਨ ਦਾ ਫਤਵਾ ਜਾਰੀ ਕੀਤਾ। ਕਾਜ਼ੀ ਅਬਦੁਲ ਰਜ਼ਾਕ ਦੀ ਨਿਗਰਾਨੀ ਵਿਚ ਆਪ ਜੀ ਦਾ ਬੰਦ-ਬੰਦ ਕੱਟਿਆ ਗਿਆ। ਅਖ਼ੀਰ ਆਪਣਾ ਸਾਰਾ ਜੀਵਨ ਗੁਰੂ ਦੇ ਲੇਖੇ ਲਾਉਣ ਵਾਲਾ ਸਿਦਕੀ ਸਿੱਖ, ਨਿਧੜਕ ਆਗੂ, ਮਹਾਨ ਵਿਦਵਾਨ ਤੇ ਗੁਰਬਾਣੀ ਦਾ ਸ਼੍ਰੋਮਣੀ ਕਥਾਵਾਚਕ, ੨੪ ਜੂਨ ੧੭੩੪ ਦੇ ਦਿਨ ਸ਼ਹਾਦਤ ਦਾ ਜਾਮ ਪੀ ਕੇ ਸਦਾ ਲਈ ਗੁਰੂ ਚਰਨਾਂ ਵਿਖੇ ਜਾ ਬਿਰਾਜਿਆ।

ਆਪ ਜੀ ਦੀ ਸ਼ਹੀਦੀ ਨਖਾਸ ਚੌਂਕ, ਲਾਹੌਰ ਵਿਖੇ ਹੋਈ ਤੇ ਆਪ ਜੀ ਦਾ ਅੰਤਮ ਸੰਸਕਾਰ ਭਾਈ ਸੁਬੇਗ ਸਿੰਘ ਆਦਿ ਲਾਹੌਰੀ ਸਿੰਘਾਂ ਨੇ ਮਸਤੀ ਦਰਵਾਜ਼ੇ ਤੋਂ ਬਾਹਰ ਸ਼ਾਹੀ ਕਿਲ੍ਹੇ ਦੇ ਲਾਗੇ ਕੀਤਾ, ਜਿੱਥੇ ਆਪ ਜੀ ਦਾ ਸ਼ਹੀਦ ਗੰਜ ਬਣਿਆ ਹੋਇਆ ਹੈ।

ਇਸ ਤੋਂ ਇਲਾਵਾ ਭਾਈ ਮਨੀ ਸਿੰਘ ਜੀ ਦੀ ਗੁਰੂ ਖ਼ਾਲਸਾ ਪੰਥ ਨੂੰ ਬਹੁਤ ਵੱਡੀ ਦੇਣ ਹੈ। ਸ਼ਹੀਦ ਬਾਬਾ ਦੀਪ ਸਿੰਘ ਜੀ ਵੱਲੋਂ ਚਲਾਈ 'ਦਮਦਮੀ ਟਕਸਾਲ' ਦੀ ਤਰ੍ਹਾਂ ਆਪ ਜੀ

ਨੇ ਵੀ ਗੁਰਬਾਣੀ ਦੇ ਅਰਥਾਂ ਤੇ ਉਸ ਦੀ ਵਿਆਖਿਆ ਦੀ 'ਟਕਸਾਲ' ਚਲਾਈ, ਜਿਸਨੂੰ 'ਗਿਆਨੀਆਂ ਦੀ ਟਕਸਾਲ' ਕਿਹਾ ਜਾਂਦਾ ਹੈ। ਇਸ ਟਕਸਾਲ ਨੇ ਕਈ ਮਹਾਨ ਵਿਦਵਾਨ ਕੌਮ ਨੂੰ ਦਿੱਤੇ ਹਨ।



# ਬਾਬਾ ਦੀਪ ਸਿੰਘ ਜੀ ਸ਼ਹੀਦ

ਬਾਬਾ ਜੀ ਦਾ ਜਨਮ ਪਿੰਡ ਪਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਵਿਚ ੧੬੮੨ ਈ: ਨੂੰ ਹੋਇਆ। ਬਾਬਾ ਜੀ ਦੇ ਪਿਤਾ ਦਾ ਨਾਮ ਭਗਤਾ ਜੀ ਸੀ ਅਤੇ ਮਾਤਾ ਦਾ ਨਾਮ ਜਿਊਣੀ ਸੀ। ਆਪ ਜੀ ਨੂੰ ਛੋਟੀ ਉਮਰ ਵਿਚ ਹੀ ਗੁਰਬਾਣੀ ਪੜ੍ਹਨ, ਕੀਰਤਨ ਕਰਨ ਅਤੇ ਸਵੇਰੇ ਸ਼ਾਮ ਸਤਿਸੰਗ ਕਰਨ ਦਾ ਬੜਾ ਸ਼ੌਕ ਸੀ। ਜਦੋਂ ਵੀ ਸਮਾਂ ਮਿਲਦਾ ਆਪ ਜੀ ਘੋੜ ਸਵਾਰੀ, ਸ਼ਸਤਰ ਵਿਦਿਆ, ਨੇਜ਼ਾ ਬਾਜ਼ੀ ਦਾ ਅਭਿਆਸ ਕਰਿਆ ਕਰਦੇ ਸਨ। ਆਪ ਜੀ ਦਾ ਸੁਭਾਅ ਬੜਾ ਮਿੱਠਾ ਅਤੇ ਉੱਚਾ ਸੁੱਚਾ ਆਚਰਣ ਸੀ। ਇਲਾਕੇ ਦੇ ਲੋਕ ਆਪ ਜੀ ਦੀਆਂ ਧਾਰਮਿਕ ਰੁਚੀਆਂ ਨੂੰ ਮੁੱਖ ਰੱਖ ਕੇ ਆਪ ਜੀ ਦਾ ਬਹੁਤ ਸਤਿਕਾਰ ਕਰਦੇ ਸਨ।

ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ੧੭੦੪ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਮਦਮਾ ਸਾਹਿਬ ਸਾਬ੍ਹੋ ਕੀ ਤਲਵੰਡੀ ਪਹੁੰਚੇ। ਉਥੇ ਗੁਰੂ ਸਾਹਿਬ ਜੀ ਨੇ ਸਿੰਘਾਂ ਨਾਲ ਕੀਤੇ ਵਾਅਦੇ ਮੁਤਾਬਕ ਸਿੰਘਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਣ ਲਈ ਅਤੇ ਧੀਰ ਮੱਲ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇਣੋਂ ਨਾਂਹ ਹੋਣ ਕਾਰਣ ਗੁਰਬਾਣੀ ਲਿਖਵਾਉਣੀ ਆਰੰਭ ਕੀਤੀ। ਗੁਰੂ ਸਾਹਿਬ ਜੀ ਨਿਤਾਪ੍ਰਤੀ ਤੰਬੂ ਵਿਚ ਬੈਠ ਕੇ ਗੁਰਬਾਣੀ ਉਚਾਰਦੇ, ਭਾਈ ਮਨੀ ਸਿੰਘ ਜੀ ਗੁਰਬਾਣੀ ਲਿਖਦੇ, ਬਾਬਾ ਦੀਪ ਸਿੰਘ ਜੀ ਸ਼ਹੀਦ ਲਿਖਣ ਦਾ ਸਾਮਾਨ ਕਲਮਾਂ, ਸਿਆਹੀ ਅਤੇ ਕਾਗਜ਼ ਦਾ ਪ੍ਰਬੰਧ ਕਰਿਆ ਕਰਦੇ। ਸ਼ਾਮ ਨੂੰ ਗੁਰੂ ਸਾਹਿਬ ਉਚਾਰੀ ਹੋਈ ਬਾਣੀ ਦੇ ਅਰਥ ਸਾਰੇ ਸਿੰਘਾਂ ਨੂੰ ਸੁਣਾਉਂਦੇ। ਇਸ ਪ੍ਰਕਾਰ ਨੌਂ ਮਹੀਨੇ ਨੌਂ ਦਿਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਤਿਆਰ ਹੋਈ। ਇਹ ਬੀੜ ਦਮਦਮੇ ਸਾਹਿਬ ਤਿਆਰ ਹੋਣ ਕਰਕੇ "ਦਮਦਮੀ ਬੀੜ" ਨਾਲ ਪ੍ਰਸਿੱਧ ਹੈ। ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹ ਕੇ ਦਸਮੇਸ਼ ਪਿਤਾ ਜੀ ਜਦੋਂ ਸ੍ਰੀ ਹਜ਼ੂਰ ਸਾਹਿਬ ਗਏ ਤਾਂ ਬਾਬਾ ਦੀਪ ਸਿੰਘ ਜੀ ਸ਼ਹੀਦ ਉਸ ਸਮੇਂ ਗੁਰੂ ਸਾਹਿਬ ਜੀ ਦੇ ਨਾਲ ਹੀ ਗਏ। ਜਿਸ ਸਮੇਂ ਗੁਰੂ ਸਾਹਿਬ ਜੀ ਨੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਸੁਸ਼ੋਭਿਤ ਕੀਤਾ, ਉਸ ਸਮੇਂ ਭਾਈ ਮਨੀ ਸਿੰਘ ਜੀ ਨੇ ਤਾਬਿਆ ਚੌਰ ਸਾਹਿਬ ਜੀ ਦੀ ਸੇਵਾ ਕੀਤੀ ਅਤੇ ਬਾਬਾ ਦੀਪ ਸਿੰਘ, ਪਿਆਰੇ ਧਰਮ ਸਿੰਘ ਜੀ, ਭਾਈ ਹਰਿ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਭਾਈ ਗੁਰਬਖਸ਼ ਸਿੰਘ ਸ਼ਹੀਦ ਜੀ ਨੂੰ ਦਸਮੇਸ਼ ਪਿਤਾ ਜੀ ਨੇ ਪੰਜਾਂ ਪਿਆਰਿਆਂ ਦੇ ਰੂਪ ਵਿਚ ਆਪਣੇ ਪਾਸ ਖੜ੍ਹੇ ਕਰਕੇ ਗੁਰਤਾ ਗੱਦੀ ਦਾ ਅਰਦਾਸਾ ਸੋਧਿਆ। ਬਾਬਾ ਜੀ ਉਸ ਵੇਲੇ ਪੰਜਾਂ ਪਿਆਰਿਆਂ ਵਿਚ ਵੀ ਸ਼ਾਮਿਲ ਸਨ। ਬਾਅਦ ਵਿਚ ਬਾਬਾ ਦੀਪ ਸਿੰਘ ਜੀ ਨੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਆਗਿਆ ਪਾ ਕੇ ਦਮਦਮਾ ਸਾਹਿਬ ਵਿਖੇ ਗੁਰਬਾਣੀ ਦਾ ਸ਼ੁੱਧ ਪਾਠ, ਗੁਰਬਾਣੀ ਦੀ ਵਿਆਖਿਆ,

ਗੁਰਦੁਆਰਿਆਂ ਦੀ ਸੇਵਾ ਸੰਭਾਲ ਦਾ ਕੰਮ ਆਰੰਭ ਕਰ ਦਿੱਤਾ। ਸਵੇਰੇ ਸ਼ਾਮ ਗੁਰੂ ਕਾ ਲੰਗਰ ਅਤੁੱਟ ਵਰਤਦਾ ਹੈ, ਜਦੋਂ ਵੀ ਸਮਾਂ ਮਿਲਦਾ ਬਾਬਾ ਜੀ ਗੁਰਬਾਣੀ ਦੀਆਂ ਪੋਥੀਆਂ ਲਿਖ ਕੇ ਵੱਖ-ਵੱਖ ਸਥਾਨਾਂ 'ਤੇ ਭੇਜਦੇ। ਬਾਬਾ ਜੀ ਨੇ ਥੋੜੇ ਜਿਹੇ ਹੀ ਸਮੇਂ ਵਿਚ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ। ਗੁਰਦੁਆਰਾ ਸਾਹਿਬ ਵਿਖੇ ਇਕ ਖੂਹ ਲਗਵਾਇਆ, ਗੁਰਦੁਆਰਾ ਸਾਹਿਬ ਨੂੰ ਵੱਡਾ ਅਤੇ ਪੱਕਾ ਕਰਵਾਇਆ। ਇਸ ਕੰਮ ਵਿਚ ਆਪ ਜੀ ਦੇ ਜਥੇ ਦੇ ਸਿੰਘਾਂ ਅਤੇ ਬਾਬਾ ਬੁੱਢਾ ਸਿੰਘ ਜੀ ਨੇ ਬਹੁਤ ਭਾਰੀ ਸੇਵਾ ਕੀਤੀ।

ਸੰਨ ੧੭੦੮ ਤੋਂ ੧੭੧੫ ਈ: ਤੱਕ ਬਾਬਾ ਜੀ ਨੇ ਬੰਦਾ ਸਿੰਘ ਬਹਾਦਰ (ਅੰਮ੍ਰਿਤ ਛਕਣ ਤੋਂ ਬਾਅਦ ਦਾ ਨਾਮ ਭਾਈ ਗੁਰਬਖਸ਼ ਸਿੰਘ ਹੋਇਆ) ਦੀ ਹਰ ਯੁੱਧ ਅਤੇ ਹਰ ਮੁਹਿੰਮ ਵਿਚ ਸਹਾਇਤਾ ਕੀਤੀ। ਜਦ ਬੰਦਾ ਸਿੰਘ ਬਹਾਦਰ ਅਨੰਦਪੁਰ ਸਾਹਿਬ ਆਇਆ ਤਾਂ ਬਾਬਾ ਜੀ ਵੀ ਉਸ ਨਾਲ ਤਿੰਨ ਮਹੀਨੇ ਰਹੇ। ਦੋਨੋਂ ਵਕਤ ਦੀਵਾਨ ਸਜਾਉਂਦੇ ਰਹੇ। ਇਨ੍ਹਾਂ ਤਿੰਨਾਂ ਮਹੀਨਿਆਂ ਵਿਚ ਬਾਬਾ ਜੀ ਦੀ ਰਸਨਾ ਤੋਂ ਕਥਾ ਸੁਣ ਕੇ ਬੰਦਾ ਸਿੰਘ ਬਹਾਦਰ ਬਹੁਤ ਪ੍ਰਭਾਵਿਤ ਹੋਇਆ ਅਤੇ ਬਾਬਾ ਜੀ ਦਾ ਬਹੁਤ ਸਤਿਕਾਰ ਕਰਨ ਲੱਗਾ।

ਜਦ ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ ਦਾ ਝਗੜਾ ਬਹੁਤ ਵੱਧ ਗਿਆ ਤਾਂ ਭਾਈ ਮਨੀ ਸਿੰਘ ਜੀ ਨੇ ਕੋਈ ਫੈਸਲਾ ਨਾ ਹੁੰਦਾ ਦੇਖ ਕੇ ਕਿਹਾ, "ਕਿ ਫੈਸਲਾ ਗੁਰੂ 'ਤੇ ਛੱਡ ਦਿਉ।" ਦੋਹਾਂ ਧਿਰਾਂ ਨੇ ਇਹ ਤਜਵੀਜ਼ ਮੰਨ ਲਈ। ਇਕ ਪਰਚੀ ਉਪਰ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਲਿਖ ਕੇ ਅਤੇ ਦੂਜੀ ਉਤੇ "ਫਤਹ ਦਰਸ਼ਨ" ਲਿਖ ਕੇ ਦੋਹਾਂ ਨੂੰ ਅਰਦਾਸ ਕਰ ਕੇ ਹਰਿ ਕੀ ਪਉੜੀ ਤੇ ਖੜੋ ਕੇ ਸਰੋਵਰ ਵਿਚ ਛੱਡ ਦਿੱਤਾ। ਕੁਝ ਚਿਰ ਪਿਛੋਂ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਵਾਲੀ ਪਰਚੀ ਉਪਰ ਆ ਗਈ। ਇਸ ਤਰ੍ਹਾਂ ਫੈਸਲਾ ਤੱਤ ਖ਼ਾਲਸਾ ਦੇ ਹੱਕ ਵਿਚ ਅਤੇ ਬੰਦਈ ਖ਼ਾਲਸਾ ਦੇ ਵਿਰੁੱਧ ਹੋਇਆ।

੧੭੧੬ ਈ: ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਵੱਖ ਹੋਣ ਤੋਂ ਬਾਅਦ ਬਾਬਾ ਜੀ ਫਿਰ ਦਮਦਮਾ ਸਾਹਿਬ ਆ ਗਏ। ਇਥੇ ਬਾਬਾ ਜੀ ਨੇ ਗੁਰਮੁਖੀ ਭਾਸ਼ਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕੀਤੇ, ਇਹਨਾਂ ਸਰੂਪਾਂ ਨੂੰ ਆਪ ਜੀ ਨੇ ਚਾਰ ਤਖ਼ਤ ਸਾਹਿਬ

| | |
|---|---|
| ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ | (ਸ੍ਰੀ ਅੰਮ੍ਰਿਤਸਰ ਸਾਹਿਬ ਪੰਜਾਬ) |
| ਤਖ਼ਤ ਸ੍ਰੀ ਪਟਨਾ ਸਾਹਿਬ | (ਬਿਹਾਰ) |
| ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ | (ਅਨੰਦਪੁਰ ਸਾਹਿਬ, ਪੰਜਾਬ) |
| ਤਖ਼ਤ ਸ੍ਰੀ ਅਬਿਚਲ ਨਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨੰਦੇੜ | (ਮਹਾਂਰਾਸ਼ਟਰ) |



ਵਿਖੇ ਭੇਜਣਾ ਕੀਤੇ।

ਬਾਬਾ ਦੀਪ ਸਿੰਘ ਜੀ ਸ਼ਹੀਦ ਕੇਵਲ ਗੁਰਮੁਖੀ ਦੇ ਹੀ ਵਿਦਵਾਨ ਨਹੀਂ ਸਨ, ਸਗੋਂ ਅਰਬੀ ਅਤੇ ਫ਼ਾਰਸੀ ਦੇ ਵੀ ਮਹਾਨ ਵਿਦਵਾਨ ਸਨ। ਆਪ ਜੀ ਸਿਖ ਕੌਮ ਦੇ ਪਹਿਲੇ ਲਿਖਾਰੀ ਹੋਏ ਹਨ।

ਜਿਥੇ ਦਸਮੇਸ਼ ਪਿਤਾ ਜੀ ਤੋਂ ਗੁਰਮਤਿ ਦੀ ਵਿਦਿਆ ਪ੍ਰਾਪਤ ਕਰਕੇ ਬਾਬਾ ਜੀ ਮਹਾਨ ਵਿਦਵਾਨ ਅਤੇ ਫ਼ਿਲਾਸਫ਼ਰ ਹੋਏ ਹਨ, ਉਥੇ ਗੁਰੂ ਸਾਹਿਬ ਤੋਂ ਸ਼ਸਤਰ ਵਿਦਿਆ ਦੀ ਪ੍ਰਾਪਤੀ ਕਰ ਕੇ ਸੰਤ ਸਿਪਾਹੀ ਹੋਏ ਹਨ। ਆਪ ਜੀ ਜਿਥੇ ਕਲਮ ਦੇ ਧਨੀ ਸਨ, ਉਥੇ ਤਲਵਾਰ ਦੇ ਵੀ ਧਨੀ ਸਨ। ੧੭੨੫ ਈ: ਤੋਂ ੧੭੩੪ ਈ: ਤਕ ਬਾਬਾ ਜੀ ਨੇ ਦਮਦਮੇ ਸਾਹਿਬ ਦੀ ਸੇਵਾ ਤੋਂ ਇਲਾਵਾ ਇਲਾਕੇ ਵਿਚ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ। ਜੋ ਸਿਖਿਆਵਾਂ ਆਪ ਜੀ ਨੇ ਗੁਰੂ ਸਾਹਿਬ ਪਾਸ ਰਹਿ ਕੇ ਪ੍ਰਾਪਤ ਕੀਤੀਆਂ ਸਨ, ਉਹ ਸੰਗਤਾਂ ਨੂੰ ਦੱਸਣਾ ਕੀਤੀਆਂ। ਕਈਆਂ ਨੂੰ ਸ਼ਸਤਰ ਵਿਦਿਆ, ਗੁਰਬਾਣੀ ਦਾ ਨਿਤਨੇਮ, ਕਥਾ, ਕੀਰਤਨ ਦਾ ਅਭਿਆਸ ਕਰਾਇਆ। ਗੁਰਦੁਆਰਾ ਸਾਹਿਬ ਜੀ ਦੀ ਸੇਵਾ ਸੰਭਾਲ ਅਤੇ ਰਹਿਤ ਮਰਿਆਦਾ ਆਦਿ ਦਾ ਬੜਾ ਭਾਰੀ ਪ੍ਰਚਾਰ ਕੀਤਾ।

ਜਦੋਂ ਜ਼ਕਰੀਆ ਖ਼ਾਨ ਵੱਲੋਂ ਸੁਬੇਗ ਸਿੰਘ ਜੀ ਨੂੰ ਨਵਾਬੀ ਦੀ ਖ਼ਿਲਅੱਤ ਦੇ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਭੇਜਿਆ ਗਿਆ ਤਾਂ ਉਸ ਸਮੇਂ ਨਵਾਬੀ ਸਿੱਖ ਕੌਮ ਦੇ ਮਹਾਨ ਸੇਵਾਦਾਰ ਨਵਾਬ ਕਪੂਰ ਸਿੰਘ ਨੂੰ ਦਿੱਤੀ ਗਈ। ਭਾਈ ਸਾਹਿਬ ਕਪੂਰ ਸਿੰਘ ਨੇ ਨਵਾਬੀ ਲੈਣ ਤੋਂ ਪਹਿਲਾਂ ਜ਼ਕਰੀਆ ਖ਼ਾਨ ਵੱਲੋਂ ਭੇਟਾ ਨੂੰ ਜਿਨ੍ਹਾਂ ਪੰਜਾਂ ਪਿਆਰਿਆਂ ਦੇ ਚਰਨਾਂ ਨਾਲ ਲਾਇਆ, ਉਹਨਾਂ ਵਿਚ ਬਾਬਾ ਦੀਪ ਸਿਘ ਜੀ ਸ਼ਹੀਦ, ਭਾਈ ਕਰਮ ਸਿੰਘ ਜੀ 'ਕਰਤਾਰਪੁਰ ਵਾਲੇ', ਭਾਈ ਹਰੀ ਸਿੰਘ ਜੀ ਹਜ਼ੂਰੀਆ, ਭਾਈ ਬੁਧ ਸਿੰਘ ਸ਼ੁਕਰਚੱਕੀਆ (ਮਹਾਰਾਜਾ ਰਣਜੀਤ ਸਿੰਘ ਦੇ ਪੜਦਾਦਾ) ਅਤੇ ਭਾਈ ਜੱਸਾ ਸਿੰਘ ਰਾਮਗੜ੍ਹੀਆ ਸ਼ਾਮਲ ਸਨ।

***ਪੰਜ ਭੁਝੰਗੀਅਨ ਚਰਨੀ ਛੁਹਾਇ॥***
***ਧਰੋਂ ਸੀਸ ਮੈਹ ਪਵਿਤਰ ਕਰਾਇ॥***

ਦੀਵਾਨ ਦਰਬਾਰਾ ਸਿੰਘ ਦੇ ਸਚਖੰਡ ਜਾਣ ਤੋਂ ਬਾਅਦ ੧੭੩੪ ਈ: ਵਿਚ ਸਮੇਂ ਦੀ ਲੋੜ ਮੁਤਾਬਕ ਤਰਨਾ ਦਲ ਅਤੇ ਬੁੱਢਾ ਦਲ ਦੇ ਰੂਪ ਵਿਚ ਜੱਥੇ ਬਣਾਏ। ਤਰਨਾ ਦਲ ਨੂੰ ਪੰਜਾਂ ਹਿਸਿਆਂ ਵਿਚ ਵੰਡਿਆ ਗਿਆ, ਜਿਨ੍ਹਾਂ ਦੇ ਪੰਜ ਜਥੇਦਾਰ ਬਣਾਏ ਗਏ, ਜਿਹਨਾਂ ਵਿਚੋਂ ਇਕ ਜਥੇ ਦੇ ਮੁਖੀ ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਬਣਾਇਆ ਗਿਆ। ਬਾਬਾ ਜੀ ਦੇ ਜਥੇ ਵਿਚ ਦੋ ਹਜ਼ਾਰ ਘੋੜ ਸਵਾਰ ਹਰ ਸਮੇਂ ਤਿਆਰ ਰਹਿੰਦੇ ਸਨ, ਜਿਨ੍ਹਾਂ ਵਿਚੋਂ ਮੁਖ ਬਾਬਾ ਗੁਰਬਖਸ਼ ਸਿੰਘ, ਭਾਈ ਸੈਦਾ ਸਿੰਘ, ਭਾਈ ਦਰਗਾਹ ਸਿੰਘ, ਭਾਈ ਸ਼ੇਰ ਸਿੰਘ, ਭਾਈ ਹੀਰਾ

ਸਿੰਘ, ਬਾਬਾ ਨੌਧ ਸਿੰਘ, ਬਾਬਾ ਬੁੱਢਾ ਸਿੰਘ ਅਤੇ ਭਾਈ ਪ੍ਰੇਮ ਸਿੰਘ ਆਦਿ ਮੀਤ ਜਥੇਦਾਰ ਸਨ।

ਭਾਈ ਮਨੀ ਸਿੰਘ ਜੀ ਸ਼ਹੀਦ, ਸ਼ਹੀਦ ਬਾਬਾ ਦੀਪ ਸਿੰਘ ਅਤੇ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਨਾਲ ਅੰਤਮ ਸਮੇਂ ਤਕ ਰਹੇ ਅਤੇ ਨਵਾਬ ਕਪੂਰ ਸਿੰਘ, ਸਰਦਾਰ ਬੁੱਢਾ ਸਿੰਘ, ਭਾਈ ਕਾਨ੍ਹ ਸਿੰਘ ਜੀ ਅਤੇ ਸਰਦਾਰ ਸ਼ਾਮ ਸਿੰਘ ਜੀ ਆਦਿ ਜਿਨ੍ਹਾਂ ਨੇ ਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ ਸੀ, ਇਹਨਾਂ ਦੀਆਂ ਸਿਖਿਆਵਾਂ ਅਨੁਸਾਰ ਤਰਨਾ ਦਲ ਨਾਂ ਦੀ ਜਥੇਬੰਦੀ ਬਣਾਈ ਗਈ ਜੋ ਇਸੇ ਜਜ਼ਬੇ ਤੋਂ ਪਰਗਟ ਹੋਈ, ਇਸ ਜਜ਼ਬੇ ਤੋਂ ਸਿਖਿਆ ਲੈ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਜੈ ਸਿੰਘ ਕੱਨਈਆ, ਹਰੀ ਸਿੰਘ ਭੰਗੀ, ਸਰਦਾਰ ਚੜ੍ਹਤ ਸਿੰਘ ਅਤੇ ਭਾਈ ਬੀਰੂ ਸਿੰਘ ਵਰਗੇ ਗੁਰਸਿਖ ਜਰਨੈਲ ਪੈਦਾ ਹੋਏ।

ਜਹਾਨ ਖ਼ਾਨ ਵਲੋਂ ਜਦੋਂ ਸਿੱਖਾਂ 'ਤੇ ਜ਼ੁਲਮ ਦੀਆਂ ਖ਼ਬਰਾਂ ਬਾਬਾ ਜੀ ਪਾਸ ਪੁੱਜੀਆਂ, ਕਿ ਪਵਿੱਤਰ ਸਰੋਵਰ ਨੂੰ ਪੂਰ ਦਿੱਤਾ ਗਿਆ ਹੈ ਅਤੇ ਕਿਸੇ ਸਿੰਘ ਨੂੰ ਗੁਰੂ ਕੀ ਨਗਰੀ ਵਿਖੇ ਨਹੀਂ ਜਾਣ ਦਿੱਤਾ ਜਾਂਦਾ। ਬਾਬਾ ਜੀ ਨੇ ਅੰਮ੍ਰਿਤ ਸਰੋਵਰ ਦੀ ਬੇਅਦਬੀ ਹੁੰਦੀ ਸੁਣ ਕੇ ਸਾਰੇ ਜਥੇ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਲਣ ਦਾ ਹੁਕਮ ਕੀਤਾ।

***"ਸੀਸ ਸੁਧਾਸਰ ਹੇਤ ਕਰ ਦੇਵੇਗੇ ਹਮ ਜਾਇ***
***ਕਰ ਅਦਰਾਸਾ ਟੁਰ ਪਏ, ਸਿੰਘ ਜੀ ਫਤਹਿ ਗਜਾਇ॥'***

ਉਸ ਸਮੇਂ ਤਕ ਲਗਭਗ ਪੰਜ ਸੌ ਸਿਖ ਯੋਧੇ ਇਕੱਠੇ ਹੋ ਚੁੱਕੇ ਸਨ। ਬਾਬਾ ਜੀ ਨੇ ਕੇਸਰੀ ਰੰਗ ਦਾ ਪੁਸ਼ਾਕਾ ਪਹਿਨਿਆ। ਸਾਰੇ ਸ਼ਸਤਰ ਸਰੀਰ ਉਪਰ ਸਜਾਏ, ਦੋ ਧਾਰਾ ਖੰਡਾ ਹੱਥ ਵਿਚ ਪਕੜਿਆ, ਨਗਾਰਿਆਂ 'ਤੇ ਚੋਟਾਂ ਲਾ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਾਲੇ ਪਾ ਦਿੱਤੇ।

ਦਰਬਾਰ ਸਾਹਿਬ ਤਰਨਤਾਰਨ ਸਾਹਿਬ ਪਹੁੰਚ ਕੇ ਸਰੋਵਰ ਵਿਚ ਇਸ਼ਨਾਨ ਕੀਤਾ, ਦੇਗ ਕਰਵਾ ਕੇ ਮਹਾਰਾਜ ਸਾਹਿਬ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਗੁਰੂ ਸਾਹਿਬ ਜੀ, ਸਾਡੀ ਸਾਰੇ ਨਾਚੀਜ਼ ਸੇਵਕਾਂ ਦੀ ਭੇਟ ਆਪ ਜੀ ਦੇ ਚਰਨਾਂ ਵਿਚ ਪਰਵਾਨ ਹੋਵੇ।

ਦਮਦਮੀ ਟਕਸਾਲ ਦੇ ਪਹਿਲੇ ਮੁੱਖੀ, ਸ਼ਹੀਦ ਮਿਸਲਾਂ ਦੇ ਜਥੇਦਾਰ, ਬਾਬਾ ਦੀਪ ਸਿੰਘ ਜੀ ਨੇ ਦੋ ਧਾਰੇ ਖੰਡੇ ਨਾਲ ਲਕੀਰ ਖਿੱਚ ਕੇ ਸਿੱਖ ਯੋਧਿਆਂ ਦੀ ਪਰਖ ਕੀਤੀ ਕਿ ਜਿਸ ਨੇ ਮਹਾਰਾਜ ਦੇ ਸਤਿਕਾਰ ਖ਼ਾਤਰ ਲੜ ਮਰਨਾ ਹੈ, ਉਹ ਲਕੀਰ ਟੱਪ ਕੇ ਅੱਗੇ ਆ ਜਾਉ,



ਜਿਨ੍ਹਾਂ ਨੂੰ ਜਾਨਾਂ ਪਿਆਰੀਆਂ ਸਨ, ਉਹ ਘਰ ਜਾ ਸਕਦੇ ਹਨ। ਸਾਰੇ ਯੋਧਿਆਂ ਨੇ ਬੋਲੇ ਸੋ ਨਿਹਾਲ ਦੇ ਜੈਕਾਰੇ ਗਜਾ ਕੇ ਨਗਾਰਿਆਂ 'ਤੇ ਚੋਟਾਂ ਲਾ ਕੇ ਲਕੀਰ ਟੱਪ ਕੇ ਅੱਗੇ ਵੱਧਣਾ ਸ਼ੁਰੂ ਕੀਤਾ। ਬਾਬਾ ਜੀ ਨੇ ਅਰਦਾਸ ਕੀਤੀ ਕਿ ਜਿੰਨਾ ਚਿਰ ਹਰਿਮੰਦਰ ਸਾਹਿਬ ਨੂੰ ਜ਼ਾਲਮਾਂ ਤੋਂ ਅਜ਼ਾਦ ਨਹੀਂ ਕਰਵਾ ਲੈਂਦਾ, ਸ਼ਹੀਦੀ ਨਹੀਂ ਪਾਵਾਂਗਾ।

***"ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ"॥***

ਗੋਹਲਵੜ ਤੋਂ ਚੱਬੇ ਦੇ ਮੈਦਾਨ ਵਿਚ ਦੋਹਾਂ ਫ਼ੌਜਾਂ ਦਾ ਟਾਕਰਾ ਹੋਇਆ। ਸਾਰਾ ਮੈਦਾਨ ਖ਼ੂਨ ਨਾਲ ਲੱਥ ਪੱਥ ਹੋ ਗਿਆ। ਯਕੂਬ ਖ਼ਾਨ ਅਤੇ ਬਾਬਾ ਜੀ ਦਰਮਿਆਨ ਜੰਗ ਹੋਈ। ਦੋਹਾਂ ਦੇ ਘੋੜੇ ਜ਼ਖ਼ਮੀ ਹੋ ਕੇ ਧਰਤੀ 'ਤੇ ਡਿੱਗ ਪਏ।

ਯਕੂਬ ਖ਼ਾਨ ਬਾਬਾ ਜੀ ਨਾਲ ਗੁੱਥਮ-ਗੁੱਥਾ ਹੋ ਗਿਆ। ਬਾਬਾ ਜੀ ਨੇ ਯਕੂਬ ਖ਼ਾਨ ਦੇ ਸਿਰ ਵਿਚ ਏਨੇ ਜ਼ੋਰ ਨਾਲ ਗੁਰਜ ਮਾਰੀ ਕਿ ਉਹ ਥਾਂ ਹੀ ਢੇਰੀ ਹੋ ਗਿਆ। ਯਕੂਬ ਖ਼ਾਨ ਨੂੰ ਮਰਿਆ ਵੇਖ ਕੇ ਪਠਾਣ ਜਹਾਨ ਖ਼ਾਨ ਸਾਹਮਣੇ ਆਇਆ। ਬਾਬਾ ਜੀ ਅਤੇ ਜਹਾਨ ਖ਼ਾਨ ਦੋਵਾਂ ਦੇ ਲੜਦਿਆਂ ਸਾਂਝੇ ਵਾਰ ਨਾਲ ਦੋਹਾਂ ਦੇ ਸੀਸ ਲੱਥ ਗਏ। ਕਈ ਲੇਖਕਾਂ ਨੇ ਬਾਬਾ ਦੀਪ ਸਿੰਘ ਜੀ ਦਾ ਦੁਂਦ ਜੁਧ ਜਮਾਲ ਸ਼ਾਹ ਨਾਲ ਹੋਇਆ ਲਿਖਿਆ ਹੈ ਕਿ ਜਮਾਲ ਸ਼ਾਹ ਤੇ ਬਾਬਾ ਜੀ ਦੇ ਸਾਂਝੇ ਵਾਰ ਨਾਲ ਦੋਵਾਂ ਦੇ ਸਿਰ ਵੱਖਰੇ-ਵੱਖਰੇ ਹੋ ਗਏ। ਭਾਈ ਦਿਆਲ ਸਿੰਘ ਜੀ ਦੇ ਹਥੋਂ ਜਹਾਨ ਖ਼ਾਂ ਦੀ ਮੌਤ ਹੋਈ ਲਿਖੀ ਹੈ। ਸੋ ਬਾਬਾ ਜੀ ਦਾ ਸੀਸ ਲੱਥਾ ਵੇਖ ਕੇ ਇਕ ਸਿੰਘ ਨੇ ਆਖਿਆ ਕਿ ਬਾਬਾ ਜੀ! ਤੁਸਾਂ ਅਰਦਾਸ ਕੀਤੀ ਸੀ ਕਿ ਸੀਸ ਸੁਧਾਸਰ ਜਾ ਕੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਭੇਟ ਕਰਨਾ ਹੈ ਤੇ ਇਹ ਹੁਣ ਕੀ ਭਾਣਾ ਵਰਤਾਇਆ ਜੇ? ਅਜੇ ਸੁਧਾਸਰ ਦੋ ਕੋਹ ਦੂਰ ਹੈ।

***"ਢਿਗ ਤੈ ਇਕ ਸਿਖ ਪਿਖਿ ਕਹਯੋ।***
***ਪ੍ਰਣ ਤੁਮ੍ਹਾਰਾ ਦੀਪ ਸਿੰਘ ਰਹਯੋ।***
***ਗੁਰਪੁਰਿ ਜਾਏ ਸੀਸ ਮੈ ਦੈ ਹਉ।***
***ਸੋ ਤੇ ਦੋਏ ਕੋਸ ਇਸ ਤੇ ਹਉ"॥ ੫੭॥***
***ਸੁਣ ਸਿੰਘ ਜੀ ਨਿਜ ਪ੍ਰਣ ਸੰਭਾਰਾ।***
***ਨਿਜ ਸਿਰ ਬਾਮ-ਹਾਥ ਨਿਜ ਧਾਰਾ।***
***ਦਹਿਨੇ ਹਾਥ ਤੇਗ ਖਰ ਧਾਰਾ।***
***ਵਜਨ ਜਾਹਿ ਥਾ ਸੇਰ ਅਠਾਰਾਂ॥ ੫੮॥***

ਸਾਰੀ ਤੁਰਕ ਫ਼ੌਜ ਹੈਰਾਨ ਹੋ ਰਹੀ ਸੀ ਕਿ ਸਿੰਘਾਂ ਦੇ ਧੜ ਸਿਰਾਂ ਤੋਂ ਬਿਨਾਂ ਲੜ ਰਹੇ ਹਨ। ਸਿਰਾਂ ਤੋਂ ਬਗੈਰ ਸਰੀਰਾਂ ਨੂੰ ਲੜਦਿਆਂ ਵੇਖ ਕੇ ਤੁਰਕਾਂ ਦੀ ਫ਼ੌਜ ਨੇ ਭੈ-ਭੀਤ ਹੋ ਕੇ

ਨੱਠਣਾ ਸ਼ੁਰੂ ਕਰ ਦਿੱਤਾ। ਬਾਬਾ ਜੀ ਨੇ ਆਪਣਾ ਸੀਸ ਖੱਬੇ ਹੱਥ 'ਤੇ ਰੱਖ ਕੇ ਸੱਜੇ ਹੱਥ ਨਾਲ ਖੰਡਾ ਫੜ ਕੇ ਜ਼ਾਲਮਾਂ ਦੇ ਆਹੂ ਲਾਉਣੇ ਸ਼ੁਰੂ ਕਰ ਦਿੱਤੇ। ਦੇਖਣ ਵਾਲੇ ਹੈਰਾਨ ਸਨ। ਜ਼ਾਲਮਾਂ ਨੂੰ ਭਾਜੜਾਂ ਪੈ ਗਈਆਂ। ਉਹ ਕਹਿ ਰਹੇ ਸਨ ਕਿ ਸਿੱਖਾਂ ਦੇ ਜਰਨੈਲ ਦਾ ਸਿਰ ਧੜ ਨਾਲੋਂ ਵੱਖਰਾ ਹੋਇਆ ਹੈ, ਉਹ ਫਿਰ ਵੀ ਲੜੀ ਜਾ ਰਿਹਾ ਹੈ। ਬਾਬਾ ਜੀ ਜ਼ਾਲਮਾਂ ਦੇ ਆਹੂ ਲਾ ਰਹੇ ਸਨ। ਪਿਛੇ ਪਿਛੇ ਸਿੰਘ ਜੌਹਰ ਨਾਲ ਲੜਦੇ ਆ ਰਹੇ ਸਨ। ਭਾਈ ਮਹਿਤਾ ਸਿੰਘ ਅਤੇ ਬਾਬਾ ਨੌਧ ਸਿੰਘ ਵੀ ਸਿਰ ਤੋਂ ਬਗ਼ੈਰ ਲੜੇ। ਵੈਰੀ ਹੈਰਾਨ ਸਨ ਕਿ ਸਿੰਘਾਂ ਦੀਆਂ ਲੋਥਾਂ ਵੀ ਲੜ ਰਹੀਆਂ ਹਨ। ਬਾਬਾ ਦੀਪ ਸਿੰਘ ਜੀ ਜੰਗ ਕਰਦੇ-ਕਰਦੇ ਵਧਦੇ-ਵਧਦੇ ਦਰਬਾਰ ਸਾਹਿਬ ਪ੍ਰਕਰਮਾ ਤਕ ਪਹੁੰਚ ਗਏ। ਸਿੰਘਾਂ ਨੇ ਜਿੱਤ ਦੇ ਜੈਕਾਰੇ ਗੁੰਜਾਏ। ਬਾਬਾ ਜੀ ਨੇ ਬੜੀ ਸ਼ਰਧਾ ਨਾਲ ਸੀਸ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਖੇ ਭੇਟ ਕਰ ਕੇ ਸੱਚਖੰਡ ਨੂੰ ਜਾਣਾ ਕੀਤਾ।

***ਆਪ ਸੀਸ ਨਿਜ ਸੂਧਲ ਪਰ ਧਰ ਕੇ।***
***ਫਤਹਿ ਗਜਾਈ ਊਚ ਉਚਰ ਕੇ।***

(ਪੰਥ ਪ੍ਰਕਾਸ਼)

ਬਾਬਾ ਜੀ ਦੇ ਨਾਲ ਉਹਨਾਂ ਦੇ ਜਥੇ ਦੇ ਬਹੁਤ ਸਿੰਘ ਸ਼ਹੀਦ ਹੋਏ, ਜਿਨ੍ਹਾਂ ਵਿਚ ਭਾਈ ਧਰਮ ਸਿੰਘ ਜੀ, ਭਾਈ ਮੰਨਾ ਸਿੰਘ ਜੀ, ਭਾਈ ਕੌਰ ਸਿੰਘ ਜੀ, ਸੰਤ ਸਿੰਘ ਜੀ, ਭਾਈ ਮਹਿਤਾ ਸਿੰਘ ਜੀ, ਤਾਰਾ ਸਿੰਘ, ਬਾਲ ਸਿੰਘ, ਧਰਮ ਸਿੰਘ, ਮਦਾਰ ਸ਼ਾਹ, ਭਾਈ ਵੀਰ ਸਿੰਘ, ਹਰੀ ਸਿੰਘ, ਅੱਘੜ ਸਿੰਘ, ਰਣ ਸਿੰਘ, ਸਜਣ ਸਿੰਘ, ਬਹਾਦਰ ਸਿੰਘ, ਨਥਾ ਸਿੰਘ, ਦਿਆਲ ਸਿੰਘ, ਭਾਗ ਸਿੰਘ ਆਦਿ ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਪਿਛੋਂ ਬਾਬਾ ਜੀ ਵਾਲੇ ਕਾਰਜ ਗੁਰਬਾਣੀ ਦੇ ਅਰਥ ਤੇ ਸ਼ੁੱਧ ਪਾਠ ਸਿਖਾਲਣ ਲਈ ਦਮਦਮੀ ਟਕਸਾਲ ਦੀ ਜਥੇਦਾਰੀ ਬਾਬਾ ਗੁਰਬਖਸ਼ ਸਿੰਘ ਜੀ ਨੂੰ ਸੌਂਪੀ ਗਈ।

☆☆☆



# ਸ਼ਹੀਦੀ ਬਾਬਾ ਗੁਰਬਖ਼ਸ਼ ਸਿੰਘ ਜੀ

ਸੰਮਤ ਬਿਕ੍ਰਮੀ ੧੭੪੫ ਨੂੰ ਪਿੰਡ ਲੀਲ ਵਿਖੇ ਆਪ ਜੀ ਦਾ ਜਨਮ ਹੋਇਆ। ੧੭੫੬ ਬਿਕ੍ਰਮੀ ਨੂੰ ਗਿਆਰਾ ਸਾਲ ਦੀ ਉਮਰ ਵਿਚ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ। ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਕੇ ਅਰਥ ਪੜ੍ਹਨ ਵਾਲੇ ੪੮ ਸਿੰਘਾਂ ਵਿਚੋਂ ਪੰਜਵਾਂ ਨਾਮ ਬਾਬਾ ਦੀਪ ਸਿੰਘ ਜੀ ਤੋਂ ਬਾਅਦ ਆਪ ਜੀ ਦਾ ਹੈ। ਬਾਬਾ ਦੀਪ ਸਿੰਘ ਜੀ ਤੋਂ ਮਗਰੋਂ ਦਮਦਮੀ ਟਕਸਾਲ ਦੇ ਆਪ ਜੀ ਤੀਸਰੇ ਜਥੇਦਾਰ ਸਨ। ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਕਥਨ ਅਨੁਸਾਰ, ੩੦ ਸਿੰਘਾਂ ਦੇ ਜਥੇ ਸਮੇਤ ਆਪ ਜੀ ਨੇ ਤੁਰਕਾਨੀ ਫ਼ੌਜਾਂ ਦਾ ਟਾਕਰਾ ਕਰਦਿਆਂ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਵਿੱਤ੍ਰਤਾ ਕਾਇਮ ਰੱਖਣ ਵਾਸਤੇ ਸ਼ਹੀਦੀ ਪ੍ਰਾਪਤ ਕੀਤੀ। ਭਾਈ ਮਨੀ ਸਿਘ ਜੀ ਤੋਂ ਮਗਰੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਕਥਾ ਕਰਨ ਤੇ ਅਰਥ ਪੜ੍ਹਾਉਣ ਦੀ ਸੇਵਾ ਕਰਦੇ ਰਹੇ ਹਨ।

ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਤੋਂ ਮਗਰੋਂ ਦਮਦਮੀ ਟਕਸਾਲ ਦੇ ਮੁਖੀ ਜਥੇਦਾਰ ਗਿਆਨੀ ਸੂਰਤ ਸਿੰਘ ਜੀ ਰਹੇ ਹਨ। ਇਹ ਅੰਮ੍ਰਿਤਸਰ ਸਾਹਿਬ ਕਥਾ ਵੀ ਕਰਦੇ ਰਹੇ ਹਨ। ਇੰਨ੍ਹਾਂ ਦਾ ਨਾਮ ਗਿਆਨੀ ਪ੍ਰਣਾਲੀ ਵਿਚੋਂ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਨੇ ਦਿੱਤਾ ਹੈ। ਇੰਨ੍ਹਾਂ ਤੋਂ ਪਿਛੋਂ ਗਿਆਨੀ ਗੁਰਦਾਸ ਸਿੰਘ ਜੀ ਦਮਦਮੀ ਟਕਸਾਲ ਦੇ ਜਥੇਦਾਰ ਦਾ ਨਾਮ ਸੰਖੇਪ ਇਤਿਹਾਸ ਦਮਦਮੀ ਟਕਸਾਲ ਵਿਚ ਦਿੱਤਾ ਹੈ। ਇਸ ਉਪਰੰਤ ਭਾਈ ਸੰਤ ਸਿੰਘ ਜੀ ਜਿਹੜੇ ਚੂੜਾਮਣ ਕਵੀ ਸੰਤੋਖ ਸਿੰਘ ਜੀ ਦੇ ਉਸਤਾਦ ਸਨ, ਉਹ ਟਕਸਾਲ ਦੇ ਜਥੇਦਾਰ ਬਣੇ ਹਨ। ਕਥਾ ਦੀ ਡਿਊਟੀ ਹਰਿਮੰਦਰ ਸਾਹਿਬ ਵੀ ਕਰਦੇ ਰਹੇ ਹਨ। ਭਾਈ ਸੰਤ ਸਿੰਘ ਜੀ ਤੋਂ ਮਗਰੋਂ ਸੰਤ ਦਯਾ ਸਿੰਘ ਜੀ ਦਮਦਮੀ ਟਕਸਾਲ ਦੇ ਜਥੇਦਾਰ ਬਣੇ। ਭਾਈ ਸੰਤ ਸਿੰਘ ਜੀ ਤੱਕ ਹਰਿਮੰਦਰ ਸਾਹਿਬ ਦੇ ਗਿਆਨੀਆਂ ਦਾ ਸਿਜਰਾ ਸੁਨਹਿਰੀ ਇਤਿਹਾਸ ਅੰਦਰ ਆਇਆ ਹੈ।

ਸੰਤ ਦਯਾ ਸਿੰਘ ਜੀ ਪਿਛੋਂ ਸੰਤ ਗਿਆਨੀ ਭਗਵਾਨ ਸਿੰਘ ਜੀ ਦਮਦਮੀ ਟਕਸਾਲ ਦੀ ਜਥੇਦਾਰੀ ਦੀ ਡਿਊਟੀ ਨਿਭਾਉਂਦੇ ਰਹੇ ਹਨ। ਇੰਨ੍ਹਾਂ ਉਪਰੰਤ ਸੰਤ ਹਰਨਾਮ ਸਿੰਘ ਜੀ ਬੇਦੀ ਦਮਦਮੀ ਟਕਸਾਲ ਦੇ ਸੰਚਾਲਕ ਦਸੇ ਗਏ ਹਨ। ਇੰਨ੍ਹਾਂ ਮਹਾਂਪੁਰਸ਼ਾਂ ਪਿਛੋਂ ਕਰਣੀ ਕਥਨੀ ਦੇ ਪੂਰੇ ਸੰਤ ਬਾਬਾ ਬੰਸਨ ਸਿੰਘ ਜੀ ਮੁਰਾਲੇ ਵਾਲਿਆਂ ਦਾ ਨਾਮ ਹੈ। ਇਸ ਟਕਸਾਲ ਦੇ ਮੁਖੀ ਬਣਕੇ ਸਿੱਖ ਕੌਮ ਦੀਆਂ ਸੇਵਾਵਾਂ ਕਰਨ ਦਾ ਜ਼ਿਕਰ ਆਇਆ ਹੈ। ਇੰਨ੍ਹਾਂ ਪਾਸ ਆਪ ਵਿਦਿਆ ਪੜ੍ਹ ਕੇ ਵਿਦਿਆਰਥੀਆਂ ਨੂੰ ਵਿਦਿਆ ਪੜ੍ਹਾ ਕੇ ਟਕਸਾਲੀ ਕਥਾਕਾਰ ਬਣਾਉਣ ਵਾਲੇ ਤਤਬੇਤੇ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਟਕਸਾਲ ਦੇ ਮੁਖੀ ਸਨ,

ਜੋ ਭਿੰਡਰਾਂ ਪਿੰਡ ਦੇ ਸਨ, ਜਿਥੋਂ ਭਿੰਡਰਾਂ ਵਾਲੀ ਟਕਸਾਲ ਪ੍ਰਸਿੱਧ ਹੋਈ। ਸੰਤ ਸੁੰਦਰ ਸਿੰਘ ਜੀ ਦੇ ਹੋਣਹਾਰ ਵਿਦਿਆਰਥੀ ਸਨ ਸੰਤ ਗੁਰਬਚਨ ਸਿੰਘ ਜੀ ਖਾਲਸਾ, ਜਿੰਨ੍ਹਾਂ ਨੇ ਟਕਸਾਲ ਦੇ ਮੁਖੀ ਬਣ ਕੇ ਸੈਂਕੜਿਆਂ ਦੀ ਗਿਣਤੀ ਵਿਚ ਟਕਸਾਲੀ ਕਥਾਕਾਰ ਪੈਦਾ ਕੀਤੇ। ਇਸ ਪੰਥ ਰਤਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਤੋਂ ਪਿਛੋਂ ਦਮਦਮੀ ਟਕਸਾਲ ਦੇ ਮੁਖੀਆਂ ਵਿਚੋਂ ਇਕ ਸੰਤ ਗਿਆਨੀ ਮੋਹਣ ਸਿੰਘ ਜੀ, ਦੂਸਰੇ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਹਨ। ਸੰਤ ਗਿਆਨੀ ਮੋਹਣ ਸਿੰਘ ਜੀ ਨੇ ਹੈੱਡ ਕੁਆਰਟਰ ਖਾਸ ਭਿੰਡਰਾਂ ਰਖਿਆ ਜੋ ਟਕਸਾਲ ਦਾ ਅਸਥਾਨ ਸੀ। ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਵਿਖੇ ਦੂਸਰੇ ਸੰਤ ਕਰਤਾਰ ਸਿੰਘ ਜੀ ਨੇ ਹੈੱਡ ਕੁਆਰਟਰ ਮਹਿਤਾ ਚੌਂਕ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਜਿਥੇ ਸੰਤ ਗੁਰਬਚਨ ਸਿੰਘ ਜੀ ਖਾਲਸਾ ਜੀ ਨੇ ਸਰੀਰ ਛਡਿਆ ਸੀ, ਗੁਰਦੁਆਰਾ ਗੁਰ ਦਰਸ਼ਨ ਪ੍ਰਕਾਸ਼ ਬਣਾਇਆ। ਸੰਤ ਕਰਤਾਰ ਸਿੰਘ ਜੀ ਦੇ ਅਕਾਲ ਚਲਾਣੇ ਪਿਛੋਂ ਸੰਤ ਜਰਨੈਲ ਸਿੰਘ ਜੀ ਖਾਲਸਾ ਇਸ ਟਕਸਾਲ ਦੇ ਮੁਖੀ ਬਣੇ, ਜਿੰਨ੍ਹਾਂ ਦੇ ਨਾਮ ਤੋਂ ਦੇਸ਼ ਵਿਦੇਸ਼ ਵਿਚ ਬੱਚਾ-ਬੱਚਾ ਜਾਣੂ ਹੈ। ਸੰਤ ਜਰਨੈਲ ਸਿੰਘ ਜੀ ਖਾਲਸਾ ਜੀ ਦੀ ਸ਼ਹੀਦੀ ਮਗਰੋਂ ਸੰਤ ਬਾਬਾ ਠਾਕੁਰ ਸਿੰਘ ਜੀ ਟਕਸਾਲ ਦੇ ਮੁਖੀ ਬਣੇ ਸਨ। ਸੰਤ ਬਾਬਾ ਠਾਕੁਰ ਸਿੰਘ ਜੀ ਦੇ ਸਰੀਰ ਛੱਡ ਜਾਣ ਪਿਛੋਂ ਪਰਮ ਸਤਿਕਾਰ ਯੋਗ ਸੰਤ ਗਿਆਨੀ ਹਰਨਾਮ ਸਿੰਘ ਜੀ ਖਾਲਸਾ ਦਮਦਮੀ ਟਕਸਾਲ ਦੇ ਮੁਖੀ ਬਣੇ ਹਨ। ਇਸ ਸਮੇਂ ਗੁਰਦੁਆਰਾ ਗੁਰ ਦਰਸ਼ਨ ਪ੍ਰਕਾਸ਼ (ਮਹਿਤਾ ਚੌਂਕ) ਵਿਖੇ ਟਕਸਾਲ ਦੀਆਂ ਜ਼ਿੰਮੇਵਾਰੀਆਂ ਸੁਚੱਜੇ ਢੰਗ ਨਾਲ ਨਿਭਾ ਰਹੇ ਹਨ। ਸਿੰਘਾਂ ਨੂੰ ਗੁਰਬਾਣੀ ਦੀ ਸੰਥਿਆ ਤੇ ਦਸਮ ਗ੍ਰੰਥ ਦੇ ਪਾਠ ਦੀ ਸੰਥਿਆ ਦੇ ਨਾਲ-ਨਾਲ ਗੁਰਮਤਿ ਪ੍ਰਚਾਰ ਕਰਨ ਵਿਚ ਦਿਨ ਰਾਤ ਤੱਤਪਰ ਹਨ। ਇਹ ਉਪਰੋਕਤ ਦਮਦਮੀ ਟਕਸਾਲ ਦੇ ਮੁਖੀਆਂ ਦਾ ਨਿਰਣਾ ਬਹੁਤ ਸੂਖਮ ਰੂਪ ਵਿਚ ਕੀਤਾ ਹੈ। ਜਿਸ ਤਰ੍ਹਾਂ ਇਹ ਦਮਦਮੀ ਟਕਸਾਲ ਚਲੀ ਹੈ, ਇਸ ਦਾ ਵਿਸਥਾਰ ਸਹਿਤ ਸ਼ੁਰੂਆਤ ਤੋਂ ਤਰਤੀਬਵਾਰ ਨਿਰਣਾ ਕੀਤਾ ਗਿਆ ਹੈ। ਹਾਂ, ਸ਼ਹੀਦ ਭਾਈ ਮਨੀ ਸਿੰਘ ਜੀ ਤੇ ਸ਼ਹੀਦ ਬਾਬਾ ਦੀਪ ਸਿੰਘ ਤੋਂ ਇਹ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦੀ ਟਕਸਾਲ ਅੱਗੋਂ ਜਾ ਕੇ ਕਈ ਸ਼ਾਖਾਂ ਦਾ ਰੂਪ ਹੋ ਕੇ ਜਗਤ ਵਿਚ ਫੈਲੀ ਹੈ। ਭਾਈ ਚੰਦਾ ਸਿੰਘ ਜੀ ਤੱਕ ਇਹ ਸੰਪ੍ਰਦਾਈ ਅਰਥ ਸੀਨਾ ਬਸੀਨਾ ਚਲੇ ਆਏ। ਭਾਈ ਚੰਦਾ ਸਿੰਘ ਜੀ ਨੇ ਇਨ੍ਹਾਂ ਅਰਥਾਂ ਨੂੰ ਕਲਮਬੰਦ ਕਰਨ ਦਾ ਪਹਿਲਾ ਉੱਦਮ ਕੀਤਾ, ਜਿਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਜਾਯ ਸ਼ਬਦਾਰਥ ਕੋਸ਼ ਤੇ ਟੀਕੇ ਲਿਖਣ ਦਾ ਆਰੰਭ ਹੋਇਆ।

## ਗੁਰਬਾਣੀ ਦੇ ਹੁਣ ਤੱਕ ਲਿਖੇ ਜਾ ਚੁੱਕੇ ਪ੍ਰਜਾਯ, ਕੋਸ਼ਾਂ ਤੇ ਟੀਕਿਆਂ ਦਾ ਵੇਰਵਾ ਦੇ ਰਹੇ ਹਾਂ-



੧. ਪ੍ਰਜਾਯ-ਸਮ ਅਰਥਕ ਸ਼ਬਦਾਂ ਨੂੰ ਪ੍ਰਜਾਯ ਆਖਦੇ ਹਨ। ਗੁਰਬਾਣੀ ਦੇ ਕਠਿਨ ਸ਼ਬਦਾਂ ਦੇ ਅਰਥਾਂ ਨੂੰ ਵੀ ਪ੍ਰਜਾਯ ਨਾਮ ਨਾਲ ਹੀ ਵਰਣਨ ਕੀਤਾ ਜਾਂਦਾ ਹੈ।

(ੳ) ਪ੍ਰਜਾਯ ਸ੍ਰੀ ਗੁਰੂ ਗ੍ਰੰਥ ਸਾਹਿਬ-ਸੰਪ੍ਰਦਾਈ ਗਿਆਨੀ ਭਾਈ ਚੰਦਾ ਸਿੰਘ ਜੀ ਦੇ ਲਿਖੇ ਹੋਏ ਇਹ ਪ੍ਰਜਾਯ ਪਹਿਲੋਂ ਪਹਿਲ ੧੮੮੮ ਈ: ਵਿਚ ਛਾਪੇ ਗਏ। ਇਕ ਪ੍ਰਜਾਯ ਫਾਰਸੀ ਪਦੋ 'ਕੇ' ਦੇ ਨਾਮ ਹੇਠ ਗਿਆਨੀ ਚੰਦਾ ਸਿੰਘ ਜੀ ਦੇ ਛੋਟੇ ਪ੍ਰਜਾਯ ਵੀ ਛਾਪੇ ਗਏ ਸਨ। ਪਹਿਲਿਆਂ ਨੂੰ ਵੱਡੇ ਪ੍ਰਜਾਯ ਆਖਦੇ ਹਨ।

(ਅ) ਪ੍ਰਜਾਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੱਗ੍ਰ, ਸਾਖੀਆਂ ਟੂਕ ਮਾਤ੍ਰ ਅਰ ਉਥਾਨਕਾ ਸਹਿਤ ਸੰਪ੍ਰਦਾਈ ਅਰਥ ਹੈਂ ਕ੍ਰਿਤ ਸੰਤ ਸੁਤੇ ਪ੍ਰਕਾਸ਼ ਜੀ ਸਾਧੂ। ਇਸ ਨੂੰ ਲਿਖ ਕੇ ਸਮਾਪਤ ਕਰਨ ਦਾ ਸੰਨ ੧੮੯੮ ਈ: ਹੈ।

(ੲ) ਪ੍ਰਜਾਯ ਗੁਰੂ ਗ੍ਰੰਥ ਸਾਹਿਬ-ਸਾਧੂ ਗੋਬਿੰਦ ਦਾਸ ਉਦਾਸੀਨ ਨੇ ਇਹ ਪ੍ਰਜਾਯ ਲਿਖ ਕੇ ੧੯੨੮ ਈ: 'ਚ ਪੰਜਾਂ ਜਿਲਦਾਂ 'ਚ ਛਪਵਾਏ। ਇਹ ਕੇਵਲ ਪ੍ਰਜਾਯ ਨਹੀਂ ਸਗੋਂ ਮੁਸ਼ਕਲ ਸ਼ਬਦਾਂ ਤੇ ਤੁਕਾਂ ਦਾ ਵਿਸਥਾਰ ਸਹਿਤ ਟੀਕਾ ਵੀ ਹਨ।

(ਸ) ਪ੍ਰਜਾਯ ਸ੍ਰੀ ਗੁਰੂ ਗ੍ਰੰਥ ਸਾਹਿਬ-ਭਾਈ ਸ਼ਾਮ ਸਿੰਘ ਜੀ ਦੇ ੧੯੬੩ ਬਿ: ਦੇ ਲਿਖੇ ਹੋਏ ਦੱਸੇ ਗਏ ਹਨ।

(ਹ) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਕਈ ਵਿਦਵਾਨਾਂ ਨੇ ਮਿਲਕੇ ਇਕ ਪੰਨੇ 'ਤੇ ਮੂਲ ਪਾਠ ਤੇ ਦੂਜੇ ਪੰਨੇ 'ਤੇ ਨੰਬਰ ਲਾ ਕੇ ਮੁਸ਼ਕਲ ਸ਼ਬਦਾਂ ਜਾਂ ਤੁਕਾਂ ਤੇ ਅਰਥ ਜਾਂ ਕੋਈ ਵਿਸ਼ੇਸ਼ ਜਾਣਕਾਰੀ ਦਿੱਤੀ ਹੋਈ ਹੈ। ਇਸ ਦੀ ਪਹਿਲੀ ਐਡੀਸ਼ਨ ੧੯੨੬ ਈ: ਨੂੰ ਚਾਰ ਜਿਲਦਾਂ ਵਿਚ ਗੁਰਸੇਵਕ ਸਭਾ ਵੱਲੋਂ ਪ੍ਰਕਾਸ਼ਤ ਕੀਤੀ ਗਈ ਸੀ। ਇਸ ਸਮੇਂ ਇਹ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਵੱਲੋ ਪ੍ਰਕਾਸ਼ਤ ਹਨ।

੨. ਕੋਸ਼-ਪ੍ਰਜਾਵਾਂ ਤੋਂ ਬਾਅਦ ਕੋਸ਼ਾਂ ਦੇ ਲਿਖਣ ਦੀ ਵਾਰੀ ਆਉਂਦੀ ਹੈ। ਅੱਖਰਾਂ ਜਾਂ ਅੱਖਰਾਂ ਤੇ ਮਾਤ੍ਰਾ ਕ੍ਰਮ ਅਨੁਸਾਰ ਸ਼ਬਦਾਂ ਨੂੰ ਲਿਖ ਕੇ ਉਨ੍ਹਾਂ ਸ਼ਬਦਾਂ ਦੀ ਵਿਉਤਪਤੀ, ਵਿਆਕਰਣਕ ਰੂਪ ਤੇ ਭਾਸ਼ਾ ਆਦਿ ਦੀ ਵਾਕਫ਼ੀਅਤ ਸਹਿਤ ਲਿਖੇ ਗਏ ਅਰਥਾਂ ਨੂੰ ਕੋਸ਼ ਆਖਦੇ ਹਨ। ਗੁਰਬਾਣੀ ਦੇ ਮੁਖ ਕੋਸ਼ ਹੇਠ ਲਿਖੇ ਅਨੁਸਾਰ ਹਨ-

(ੳ) ਸ੍ਰੀ ਗੁਰੂ ਗ੍ਰੰਥ ਵਿਸ਼ਵ ਕੋਸ਼-ਇਹ ਡਾ. ਰਤਨ ਸਿੰਘ ਜੀ ਜੱਗੀ ਨੇ ਲਿਖਿਆ ਹੈ ਜੋ ਦੋ ਜਿਲਦਾਂ ਵਿਚ ਛਾਪਿਆ ਗਿਆ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਭਾਈ ਵੀਰ ਸਿੰਘ ਜੀ ਦੀ ਤਰ੍ਹਾਂ ਗੁਰਬਾਣੀ ਬਾਰੇ ਜਾਣਕਾਰੀ ਮਿਲਦੀ ਹੈ।

(ਅ) ਸਿੱਖ ਪੰਥ ਵਿਸਵ ਕੋਸ਼-ਇਸ ਦੇ ਲੇਖਕ ਵੀ ਡਾ. ਰਤਨ ਸਿੰਘ ਜੀ ਜੱਗੀ ਹਨ।

ਅਤੇ ਪ੍ਰਤਿਸ਼ਠਤ ਸਜਣ ਸ਼ਾਮਲ ਹੋਏ। ਸੋਭਾ ਸਿੰਘ ਨੂੰ ਸਦਿਆ ਗਿਆ। ਉਸ ਨੇ ਰਾਗਮਾਲਾ ਖੰਡਨ ਰੂਪ ਉਕਤੀਆਂ ਯੁਕਤੀਆਂ ਦੀਵਾਨ ਵਿਚ ਦੱਸੀਆਂ ਤੇ ਅੰਤ ਕਿਹਾ ਕਿ ਰਾਗਮਾਲਾ ਗੁਰਬਾਣੀ ਨਾ ਹੋਣ ਕਰਕੇ ਪੜ੍ਹਨੀ ਨਹੀਂ ਚਾਹੀਦੀ, ਜੋ ਇਸ ਦੇ ਨਾਂ ਪੜ੍ਹਨ ਦਾ ਕੋਈ ਪਾਪ ਹੋਵੇ ਤਾਂ ਓਹ ਸਭ ਉਸ ਜ਼ੁਮੇਂ ਲਾਇਆ ਜਾਵੇ।

ਦੀਵਾਨ ਵਿਚ ਬੈਠੇ ਪੰਥ ਮੁਖੀਆਂ ਨੇ ਵੀਚਾਰ ਕੀਤੀ ਤੇ ਫੈਸਲਾ ਕਰਕੇ ਅੰਤ ਅਰਦਾਸਾ ਸੋਧਿਆ ਕਿ 'ਹੇ ਦੀਨ ਦਿਆਲ ਗੁਰੂ ਜੀ ! ਜੇ ਤਾਂ ਰਾਗਮਾਲਾ ਗੁਰਬਾਣੀ ਹੈ ਤਾਂ ਸੋਭਾ ਸਿੰਘ ਦੀ ਜੋ ਗੁਰਬਾਣੀ ਦੀ ਨਿੰਦਾ ਕਰਦਾ ਹੈ ਇਸ ਦੀ ਜ਼ਬਾਨ ਬੰਦ ਹੋ ਜਾਏ ਤੇ ਦੁਖੀ ਹੋ ਕੇ ਮਰੇ ਤੇ ਜੇ ਗੁਰਬਾਣੀ ਨਹੀਂ, ਆਲਮ ਕ੍ਰਿਤ ਹੈ, ਤਾਂ ਇਸ ਦੀ ਦੇਹੀ ਅਰੋਗ ਰਹੇ। ਇਕ ਬਰਸ ਤੋਂ ਬਾਅਦ ਜੇ ਇਸ ਦੀ ਦੇਹ ਅਰੋਗ ਰਹੀ ਤਾਂ ਅਸੀਂ ਰਾਗਮਾਲਾ ਪੜ੍ਹਨੀ ਬੰਦ ਕਰ ਦਿਆਂਗੇ। ਇਸ ਅਰਦਾਸੇ ਨੂੰ ਅਜੇ ਥੋੜੇ ਹੀ ਦਿਨ ਹੋਏ ਸਨ ਕਿ ਭਾਈ ਸੋਭਾ ਸਿੰਘ ਸਖ਼ਤ ਬਿਮਾਰ ਹੋ ਗਏ, ਜ਼ਬਾਨ ਬੰਦ ਹੋ ਗਈ। ਜਦ ਅਤਿ ਦੁਖੀ ਹੋ ਗਏ ਤਾਂ ਕਾਗਜ਼ 'ਤੇ ਲਿਖ ਕੇ ਦਸਿਆ ਕਿ ਜੋ ਸਾਧ ਸੰਗਤ ਨੇ ਮੇਰੇ ਨਾਮ ਦਾ ਅਰਦਾਸਾ ਕੀਤਾ ਸੀ, ਉਸਦਾ ਸਬੂਤ ਪ੍ਰਤੱਖ ਦੇਖ ਲਿਆ ਹੈ। ਰਾਗਮਾਲਾ ਗੁਰਬਾਣੀ ਹੀ ਹੈ, ਆਲਮ ਕ੍ਰਿਤ ਨਹੀਂ, ਹੁਣ ਮੇਰੀ ਤਰਫੋਂ ਮਾਫ਼ੀ ਦਾ ਅਰਦਾਸਾ ਸੋਧਿਆ ਜਾਏ ਤੇ ਮੈਂ ਗੁਰੂ ਦਰੋਂ ਮਾਫ ਹੋ ਕੇ ਪਰਲੋਕ ਨੂੰ ਜਾਵਾਂ। ਦੱਸਿਆ ਜਾਂਦਾ ਹੈ ਕਿ ਇਸੇ ਤਰ੍ਹਾਂ ਹੋਇਆ ਤੇ ਸੋਭਾ ਸਿੰਘ ਨੇ ਮਾਫ਼ੀ ਮੰਗੀ। ਰਾਗਮਾਲਾ ਗੁਰੂ ਕ੍ਰਿਤ ਮੰਨੀ, ਆਪਣਾ ਅਪ੍ਰਾਧ ਖਿਮਾਂ ਕਰਵਾਇਆ ਤੇ ਜਿਹੜੀ ਬੀੜ ਤਦੋਂ ਉਸ ਦੇ ਪਾਸ ਰਾਗਮਾਲਾ ਤੋਂ ਬਿਨਾ ਸੀ ਉਸ ਵਿਚ ਰਾਗ ਮਾਲਾ ਲਿਖਣਾ ਕੀਤੀ ਸੀ।

(ਗੁਰ ਗਿਰਾ ਰਾਗਮਾਲਾ ਮੰਡਨ ਪ੍ਰਬੰਧ ਪੰਨਾ ੭੦)

ਰਾਗੁ ਮਾਲਾ ਗੁਰਬਾਣੀ ਹੈ, ਰਚਿਤ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪੁਸਤਕ ਪੰਨਾ ੫ 'ਤੇ ਲਿਖਿਆ ਹੈ ਕਿ ਸਾਧੂ ਸੋਭਾ ਸਿੰਘ ਦੀ ਜ਼ਬਾਨ 'ਤੇ ਕੀੜੇ ਪਏ ਸਨ। ਗੁਰਬਾਣੀ ਪਾਠ ਦਰਪਨ ਅੰਦਰ ਵੀ ਇਹ ਜ਼ਿਕਰ ਆਇਆ ਹੈ। ਸੋ ਇਸ ਰਾਗ ਮਾਲਾ ਸਬੰਧੀ ਅਸਲੀਅਤ ਜਾਣਨ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਵਲੋਂ ਇਕ ਚਾਰ ਮੈਂਬਰਾਂ ਦੀ ਪੜਤਾਲੀਆ ਸਬ ਕਮੇਟੀ ਬਣਾ ਕੇ ਕਰਤਾਰਪੁਰ ਭੇਜੀ ਗਈ ਜਿਸ ਦਾ ਜ਼ਿਕਰ ਡਾਕਟਰ ਬਲਬੀਰ ਸਿੰਘ ਜੀ ਨੇ 'ਰਾਗੁ ਮਾਲਾ ਦਾ ਸਵਾਲ 'ਤੇ ਜੋਧ ਕਵੀ ਅਤੇ ਆਲਮ ਨਾਮੇ ਪੁਸਤਕ ਦੇ ਪੰਨਾ ੬੨-੬੩ 'ਤੇ ਇਹ ਜ਼ਿਕਰ ਕੀਤਾ ਹੈ। ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਨੇ ਵੀ ਰਾਗ ਮਾਲਾ ਗੁਰਬਾਣੀ ਹੈ ਪੁਸਤਕ ਦੇ ਪੰਨਾ ੧੭ ਤੇ ਇਸ ਡਾ. ਬਲਬੀਰ ਸਿੰਘ ਦੀ ਪੁਸਤਕ ਦੇ ਹਵਾਲੇ ਨਾਲ ਲਿਖਿਆ ਹੈ ਅਤੇ ਗਿਆਨੀ ਹਰਬੰਸ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਦੀ ਚੌਧਵੀਂ ਪੋਥੀ ਦੇ ਪੰਨਾ ੬੦੯ ਅਤੇ ੬੧੦ 'ਤੇ ਇਸ ਤਰ੍ਹਾਂ ਲਿਖਿਆ ਹੈ :-



ਸੋ ਇਸ ਪ੍ਰਕਾਰ ਰਾਗਮਾਲਾ ਬਾਬਤ ਵਾਦ-ਵਿਵਾਦ ਬਹੁਤ ਚਿਰ ਤੀਕ ਚਲਦਾ ਰਿਹਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਦੀ ਮਿਤੀ ੨੭ ਮਈ ੧੯੪੫ ਨੂੰ ਚਾਰ ਸਜਣਾਂ ਦੀ ਇਕ ਕਮੇਟੀ ਬਣਾਈ ਗਈ ਕਿ ਕਰਤਾਰਪੁਰ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਬੀੜ ਦੇ ਦਰਸ਼ਨ ਕਰਕੇ ਆਪਣੀ ਰਿਪੋਰਟ ਦੇਵੇ। ਉਸ ਸਬ ਕਮੇਟੀ ਦੀ ਰਿਪੋਰਟ ਹੇਠਾਂ ਦਰਸਾਈ ਜਾਂਦੀ ਹੈ ਜਿਸ ਨੂੰ ਪੜ੍ਹਕੇ ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਭਾਈ ਕਾਨ੍ਹ ਸਿੰਘ ਜੀ ਵਰਗੇ ਮਹਾਨ ਵਿਦਵਾਨ ਨੇ ਇਹ ਚਿਠੀ ਕਿਸ ਤਰ੍ਹਾਂ ਲਿਖ ਦਿੱਤੀ। ਕਰਤਾਰਪੁਰੀ ਆਦਿ ਬੀੜ ਵਿਚ ਸਭ ਪੁਰਾਣੀਆਂ ਬੀੜਾਂ ਵਾਂਗ ਪੰਨੇ ਨਹੀਂ ਦਿੱਤੇ, ਪਤ੍ਰਿਆਂ ਦੇ ਅੰਕ ਦਿੱਤੇ ਹਨ ਅਤੇ ਅੰਕ ੯੭੪ ਜੋ ਖਾਲੀ ਪੰਨੇ ਪੁਰ ਹੈ, ਵਿਚ ਉਹ ਪੰਨਾ ਜਿਸ ਪੁਰ ਰਾਗਮਾਲਾ ਲਿਖੀ ਹੈ, ਵੀ ਸ਼ਾਮਿਲ ਹੈ। ਰੀਪੋਰਟ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਰਾਗਮਾਲਾ ਜਿਸ ਵੇਲੇ ਬੀੜ ਸਮਾਪਤ ਹੋਈ, ਉਦੋਂ ਨਾਲ ਹੀ ਲਿਖੀ ਗਈ। ਲਿਖਾਰੀ ਰਾਗਮਾਲਾ ਦਾ ਵੀ ਉਹੋ ਹੈ ਜਿਸ ਦੇ ਹੱਥੋਂ ਬੀੜ ਲਿਖਵਾਈ ਗਈ।

''ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਕ ਸਲਾਹਕਾਰ ਸਬ ਕਮੇਟੀ ਨੇ ਆਪਣੇ ੨੭ ਮਈ ੧੯੪੫ ਦੇ ਮਤੇ ਅਨੁਸਾਰ ਜੋ ਚੌਹਾਂ ਮੈਂਬਰਾਂ ਦੀ ਸਬ-ਕਮੇਟੀ ਬਣਾਈ ਸੀ, ਉਨ੍ਹਾਂ ਵਿਚੋਂ ਅਸੀਂ ਤਿੰਨ ਮੈਂਬਰ ੭ ਅਕਤੂਬਰ ੧੯੪੫ ਨੂੰ ਸ੍ਰੀ ਕਰਤਾਰਪੁਰ ਪਹੁੰਚ ਕੇ ਬਾਰ੍ਹਾਂ ਵਜੇ ਦੁਪਹਿਰ ਤੋਂ ਲੈ ਕੇ ਪੌਣੇ ਛੇ ਵਜੇ ਸ਼ਾਮ ਤਕ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਬੀੜ ਦੇ ਦਰਸ਼ਨ ਕਰਦੇ ਰਹੇ।

ਪਰ ਸਭ ਤੋਂ ਪਹਿਲਾਂ ਅਸੀਂ ਮੈਨੇਜਰ ਸਾਹਿਬ ਕੋਰਟ ਆਫ਼ ਵਾਰਡ ਸ੍ਰੀ ਕਰਤਾਰਪੁਰ ਸਾਹਿਬ, ਐਸਟੇਟ ਨੂੰ ਬੇਨਤੀ ਕੀਤੀ ਕਿ ਸਾਨੂੰ ਦਸਿਆ ਗਿਆ ਹੈ ਕਿ ਆਪ ਜੀ ਦੇ ਪਾਸ ਕਈ ਪੁਰਾਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਹਨ, ਸਾਨੂੰ ਉਸੇ ਬੀੜ ਦੇ ਦਰਸ਼ਨ ਕਰਾਉਣੇ ਜੋ ਅਸਲੀ ਭਾਈ ਗੁਰਦਾਸ ਜੀ ਦੀ ਲਿਖੀ ਹੋਈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਆਦਿ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਤਾਂ ਉਨ੍ਹਾਂ ਨੇ ਕਿਹਾ ਕਿ ਜੋ ਬੀੜ ਇਥੇ ਪ੍ਰਕਾਸ਼ ਕੀਤੀ ਹੈ ਇਹੋ ਪੁਰਾਤਨ ਬੀੜ ਪ੍ਰਸਿੱਧ ਹੈ, ਇਸੇ ਦੇ ਨਾਲ ਜਾਗੀਰਾਂ ਹਨ ਅਤੇ ਇਸੇ ਦੇ ਦਰਸ਼ਨ ਲੋਕੀ ਦੂਰੋਂ ਆ ਕੇ ਕਰਦੇ ਹਨ। ਇਹੋ ਭਾਈ ਗੁਰਦਾਸ ਜੀ ਦੀ ਲਿਖੀ ਪੰਚਮ ਗੁਰੂ ਦੀ ਲਿਖਾਈ ਬੀੜ ਹੈ। ਅਸੀਂ ਦਰਸ਼ਨ ਕੀਤੇ ਤੇ ਉਸ ਤੋਂ ਅਸੀਂ ਕਈ ਨੋਟ ਵਿਸਥਾਰ ਨਾਲ ਲਏ ਜੋ ਅਸੀਂ ਧਾਰਮਿਕ ਸਲਾਹਕਾਰ ਕਮੇਟੀ ਪਾਸ ਭੇਜ ਦਿੱਤੇ ਹਨ। ਸਭ ਤੋਂ ਜ਼ਰੂਰੀ ਨੋਟ ਇਹ ਗੱਲ ਕੀਤੀ ਗਈ ਕਿ ਇਸ ਬੀੜ ਦੇ ਅੰਤ ਵਿਚ ਰਾਗਮਾਲਾ ਹੈ ਅਤੇ ਇਹ ਉਨ੍ਹਾਂ ਹੀ ਦਸਤਖ਼ਤਾਂ ਤੇ ਉਸੇ ਲਿਖਤ ਵਿਚ ਹੈ ਜਿਸ ਨਾਲ ਰਾਗਮਾਲਾ ਤੋਂ ਪਹਿਲਾਂ ਆਉਣ ਵਾਲੇ ਕਈ ਸਫੇ ਲਿਖੇ ਹੋਏ ਹਨ। ਮੁੰਦਾਵਣੀ ਤੇ ਸਲੋਕ ਮਹਲਾ ੫, ੯੭੩ ਸਫ਼ੇ ਦੇ ਆਰੰਭ ਵਿਚ ਹਨ, ਬਾਕੀ ਸਾਰਾ ਸਫ਼ਾ ਖ਼ਾਲੀ ਪਿਆ ਹੈ। ਇਸ ਸਫ਼ੇ ਦੇ ਸਾਹਮਣੇ

ਵਾਲਾ ਸਫ਼ਾ ਭੀ ਖ਼ਾਲੀ ਹੈ, ਜਿਸ ਉਤੇ ਅੰਕ ੯੭੪ ਲਗਾ ਹੋਇਆ ਹੈ, ਉਹ ਸਫ਼ਾ ਭੀ ਸਾਰਾ ਖ਼ਾਲੀ ਹੈ। ਉਸਦੇ ਸਾਹਮਣੇ ਵਾਲੇ ਸਫ਼ੇ ਉਤੇ 'ਰਾਗਮਾਲਾ' ਹੈ। ਇਸ ਤੋਂ ਉਪਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨਾ ਕੋਈ ਹੋਰ ਲਿਖਤ ਹੈ, ਜਿਹਾ ਕਿ ਤਤਕਰੇ ਵਿਚ ਆਉਂਦਾ ਹੈ 'ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ''। ਬੀੜ ਵਿਚ ਭੀ ਕਈ ਥਾਂ ਕਈ ਕਈ ਪਤਰੇ ਖ਼ਾਲੀ ਆਉਂਦੇ ਹਨ, ਜਿਨ੍ਹਾਂ ਉਤੇ ਇਨ੍ਹਾਂ ਖ਼ਾਲੀ ਪਤ੍ਰਿਆਂ ਵਾਂਗ ਅੰਕ ਲਗੇ ਹੋਏ ਹਨ।

ਇਸ ਬੀੜ ਵਿਚ ਕਿਧਰੇ ਵੀ ਹੇਠ ਲਿਖੀਆਂ ਗੱਲਾਂ ਨਹੀਂ ਆਈਆਂ :-

੧. ਗੁਰੂ ਬਾਬੇ ਦੇ ਕੁਲ ਪਤਰੇ ੯੭੪, ੨. ਸਿਆਹੀ ਕੀ ਬਿਧਿ, ੩. ਹਕੀਕਤ ਰਾਹ ਮੁਕਾਮ, ੪. ਰਤਨ ਮਾਲਾ, ੫. ਸਲੋਕ ਬਾਇ ਆਤਿਸ਼ ਆਬ, ੬. ਜਿਤ ਦਰ ਲਖ ਮੁਹੰਮਦ।

ਅਸੀਂ ਸਾਰੇ ਪਤਰੇ ਪਰਤ ਕੇ ਦੇਖੇ ਹਨ ਅਤੇ ਪਤਰੇ ਦੇ ਅੰਕ ਲਾਉਣ ਦਾ ਢੰਗ ਇਹ ਸਹੀ ਕੀਤਾ ਹੈ ਕਿ ਪਤਰੇ ਦੇ ਦੋਵੇਂ ਪਾਸੇ ਨਹੀਂ ਲਾਏ ਗਏ ਸਗੋਂ ਅੰਕ ਵਾਲਾ ਸਫਾ ਅਤੇ ਉਹਦੇ ਸਾਹਮਣੇ ਦੂਸਰੇ ਪਤਰੇ ਦਾ ਪਹਿਲਾ ਪੰਨਾ ਰਲਕੇ ਇਕ ਬਣਦਾ ਹੈ। ਇਸ ਢੰਗ ਅਨੁਸਾਰ ਪੜਤਾਲਿਆਂ ਤਤਕਰੇ ਅਤੇ ਬੀੜ ਵਿਚ ਦਿੱਤੇ ਅੰਕਾਂ ਦੇ ਕੇਵਲ ਤਿੰਨ ਅਣਮੇਲ ਪ੍ਰਾਪਤ ਹੋਏ ਹਨ। ''ਜੋਤੀ ਜੋਤ ਸਮਾਵਣੇ ਕਾ ਚਲਿਤ੍ਰ'' (ਜਿਸਦਾ ਪਤ੍ਰਾ-ਅੰਕ ਤਤਕਰੇ ਵਿਚ ੪੧ ਹੈ, ਪਰ ਬੀੜ ਵਿਚ ੨੫ ਹੈ) ''ਨੀਸਾਣ ਗੁਰੂ ਜੀਉ ਕੇ ਦਸਖਤ ਮਃ ੫ (ਜਿਸਦਾ ਪਤਰਾ-ਅੰਕ ਤਤਕਰੇ ਵਿਚ ੪੫ ਹੈ, ਪਰ ਬੀੜ ਵਿਚ ੨੯ ਹੈ), ਅਤੇ ਜਪੁਜੀ ਸਾਹਿਬ ਦਾ ਪਤ੍ਰਾ-ਅੰਕ ਤਤਕਰੇ ਵਿਚ ੪੬ ਹੈ, ਪਰ ਬੀੜ ਵਿਚ ੪੫ ਹੈ। ਪੜਤਾਲਿਆਂ ਇਹ ਕੁਝ ਹੀ ਸਮਝਿਆ ਹੈ। ਉਪਰ ਦਸੇ ਢੰਗ ਮੁਤਾਬਕ ਰਾਗਮਾਲਾ ਦਾ ਪਤਰਾ-ਅੰਕ ਤਤਕਰੇ ਵਿਚ ੯੭੪ ਹੈ, ਤੇ ਬੀੜ ਵਿਚ ਵੀ ਇਹ ਅੰਕ ੯੭੪ ਹੈ। ਤਤਕਰੇ ਵਿਚ ਅੰਕਤ ੯੭੪ ਤੇ ਰਾਗਮਾਲਾ ਦਾ ਜ਼ਿਕਰ ਹੈ।

ਹੁਣ ਇਥੇ ਮੈਂ ਥੋੜਾ ਜਿਹਾ ਹਵਾਲਾ ਡਾ: ਭਾਈ ਬਲਬੀਰ ਸਿੰਘ ਦੀ ਲਿਖਤ 'ਰਾਗਮਾਲਾ ਦਾ ਸਵਾਲ' ਤੇ ਜੋਧ ਕਵੀ ਅਤੇ ਆਲਮ ਨਾਮੇ ਪੁਸਤਕ ਦੇ ਪੰਨਾ ੧੮੮ ਤੋਂ ੧੯੦ ਤੱਕ ਜਿਉਂ ਦੀ ਤਿਉਂ ਦੇ ਰਹੇ ਹਾਂ ਤਾਂ ਕਿ ਚੰਗੀ ਤਰ੍ਹਾਂ ਸਾਨੂੰ ਪਤਾ ਚਲ ਜਾਵੇ ਕਿ ਡਾ: ਭਾਈ ਬਲਬੀਰ ਸਿੰਘ ਜੀ ਆਪ ਦਰਸ਼ਨ ਕਰਕੇ ਆਏ ਹਨ ਪੰਚਮ ਪਾਤਿਸ਼ਾਹ ਵਾਲੇ ਸਰੂਪ ਦੇ ਜਿਸ ਨੂੰ ਆਦਿ ਬੀੜ ਕਰਕੇ ਜਾਣਿਆ ਜਾਂਦਾ ਹੈ। ਅੱਗੇ ਡਾ: ਸਾਹਿਬ ਜੀ ਆਪ ਦੱਸ ਰਹੇ ਹਨ :-



ਮੈਂ ਅੱਗੇ ਇਕ ਨਕਸ਼ਾ ਦੇਂਦਾ ਹਾਂ। ਇਹ ਟ੍ਰੇਸਿੰਗ ਹੈ ਜੋ ਸ੍ਰੀ ਕਰਤਾਰਪੁਰ ਵਿਚ ਆਦਿ ਬੀੜ ਤੋਂ ਉਸ ਦਿਨ ਤਿਆਰ ਕੀਤਾ ਗਿਆ, ਜਿਸ ਦਿਨ ਮੈਂ ਬੀੜ ਦੇ ਦਰਸ਼ਨ ਕਰ ਰਿਹਾ ਸੀ। ਇਹ ਭਾਈ ਗੁਰਦਾਸ ਜੀ ਦੀ ਕਲਮ ਦਾ ਹੂਬਹੂ ਉਤਾਰਾ ਹੈ। ਪਵਿਤ੍ਰ ਆਦਿ ਬੀੜ ਦਾ ਮੂਲ ਮੰਤ੍ਰ ਉਨ੍ਹਾਂ ਹੀ ਅੱਖਰਾਂ ਵਿਚ ਟ੍ਰੇਸਿੰਗ ਦੁਆਰਾ ਆਪਦੇ ਸਾਹਮਣੇ ਹੈ ਜਿਨ੍ਹਾਂ ਦਵਾਰਾ ਇਹ ਬੀੜ ਅੱਖਰੀ ਨੁਹਾਰ ਵਿਚ ਰੂਪਵਾਨ ਹੋਈ। ਮੂਲ ਮੰਤ੍ਰ ਦੇ ਨਕਸ਼ੇ ਦੇ ਨਾਲ ਹੀ ਦੂਜਾ ਨਕਸ਼ਾ ਰਾਗਮਾਲਾ ਦੀਆਂ ਅਖੀਰਲੀਆਂ ਕੁਛ ਸਤਰਾਂ ਦਾ ਹੈ। ਪਾਠਕ ਏਸ ਤੋਂ ਸਹੀ ਕਰ ਸਕਦੇ ਹਨ ਕਿ ਪਵਿਤ੍ਰ ਆਦਿ ਬੀੜ ਦਾ ਮੂਲ ਮੰਤਰ ਤੇ ਰਾਗਮਾਲਾ ਦਾ ਆਖ਼ਰੀ ਛੰਦ ਇਕੋ ਕਲਮ ਦੀ ਲਿਖਤ ਹਨ। ਸ੍ਰੀ ਗੁਰੂ ਗਰੰਥ ਸਾਹਿਬ ਦੀ ਆਦਿ ਬੀੜ ਦਾ ਆਰੰਭ ਅਤੇ ਅੰਤ ਇਕੋ ਲੇਖਣੀ ਦਾ ਕਰਤੱਵ ਹੈ। ਇਹ ਨਕਸ਼ਾ ਜੋ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਤਿਆਰ ਕੀਤਾ ਗਿਆ ਹੈ, ਏਸ ਗੱਲ ਦੇ ਸਬੂਤ ਦੀ ਚੇਤਾਵਨੀ ਮਾਤ੍ਰ ਹੈ।

# ਆਦਿ ਬੀੜ ਦਾ ਆਰੰਭ

ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ

ਵਿਚੋਂ

ਭਾਈ ਗੁਰਦਾਸ ਜੀ ਦੀ ਕਲਮ ਦਾ ਲਿਖਿਆ

ਬੀੜ ਦਾ ਆਰੰਭ, ਜਪੁਜੀ ਸਾਹਿਬ ਦੇ ਮੂਲ ਮੰਤ੍ਰ ਦਾ ਟ੍ਰੇਸ :-



# ਆਦਿ ਬੀੜ ਦਾ ਭੋਗ

ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਵਿਚੋਂ ਭਾਈ ਗੁਰਦਾਸ ਜੀ ਦੀ ਕਲਮ ਦੀ ਲਿਖਤ ਰਾਗਮਾਲਾ ਦੀਆਂ ਅੰਤਲੀਆਂ ਕੁਝ ਸਤਰਾਂ ਦਾ ਟ੍ਰੇਸਿੰਗ :-

ਆਦਿ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੂਲ ਮੰਤਰ ਤੇ ਅਖ਼ੀਰ ਸਮਾਪਤੀ ਤੇ ਰਾਗੁ ਮਾਲਾ ਵੇਖ ਹੀ ਲਈ ਹੈ। ਇਕੋ ਕਲਮ ਤੇ ਇਕੋ ਸਿਆਹੀ ਹੀ ਸਾਰੇ ਵਰਤੀ ਗਈ ਹੈ। ਸ਼ੰਕਾ ਵਾਦੀਆਂ ਦੇ ਕੀਤੇ ਸ਼ੰਕਿਆਂ ਦੇ ਉੱਤਰ ਦੇਣ ਵਾਲੇ ਬੜੇ ਸਿਆਣੇ-ਸਿਆਣੇ ਕਰਣੀ ਕਥਨੀ ਦੇ ਸੂਰੇ ਸਨ, ਐਸੇ ਵਿਦਵਾਨ ਸਤਿਕਾਰ ਯੋਗ ਹਸਤੀਆਂ ਨੇ ਉੱਤਰ ਦਿੱਤੇ ਹਨ। ਗੁਰਬਾਣੀ ਪਾਠ ਦਰਸ਼ਨ ਅਤੇ ਦਰਪਨ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਮਹਾਂ ਪੁਰਖਾਂ ਨੇ ਬਹੁਤ ਵਿਸਥਾਰ ਸਹਿਤ ਰਾਗੁ ਮਾਲਾ ਬਾਰੇ ਦਸਿਆ ਹੈ। ਦੂਸਰਾ 'ਗੁਰ ਗਿਰਾ ਰਾਗਮਾਲਾ ਮੰਡਨ ਪ੍ਰਬੋਧ' ਜਿਸ ਦੇ ਲੇਖਕ ਸੰਤ ਟਹਿਲ ਸਿੰਘ ਜੀ ਹਨ। ਤੀਸਰੇ ਡਾਕਟਰ ਬਲਬੀਰ ਸਿੰਘ ਜੀ ਜਿਨ੍ਹਾਂ ਰਾਗ ਮਾਲਾ ਦਾ ਸਵਾਲ 'ਤੇ ਜੋਧ ਕਵੀ ਅਤੇ ਆਲਮ ਪੁਸਤਕ ਲਿਖੀ। ਚੌਥੇ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਰਾਗੁ ਮਾਲਾ ਗੁਰਬਾਣੀ ਹੈ, ਜਿਸ ਦੀ ਪ੍ਰਕਾਸ਼ਕ ਦਮਦਮੀ ਟਕਸਾਲ ਹੈ। ਡਾਕਟਰ ਭਾਈ ਵੀਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਦੇ ਅਖ਼ੀਰ 'ਤੇ ਸਾਰੀਆਂ ਰਾਗ ਮਾਲਾ ਦੇ ਨਕਸ਼ੇ ਦਿਤੇ ਹਨ। ਗਿਆਨੀ ਹਰਬੰਸ ਸਿੰਘ ਜੀ ਨੇ ਬਹੁਤ ਖੋਜ ਭਰਪੂਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੇ ਦੀ ਚੌਧਵੀਂ ਪੋਥੀ ਅੰਦਰ ਬਹੁਤ ਹੀ ਵਿਦਵਤਾ ਭਰਪੂਰ ਖੋਜ ਕਰਕੇ ਤਸੱਲੀ ਕਰਾਈ ਹੈ। ਸੰਤ ਟਹਿਲ ਸਿੰਘ ਜੀ ਨੇ ਸਾਰੀਆਂ ਰਾਗ ਮਾਲਾ ਦਿੱਤੀਆਂ ਹਨ। ਡਾਕਟਰ ਭਾਈ ਬਲਬੀਰ ਸਿੰਘ ਨੇ ਸਿੱਧ ਕੀਤਾ ਹੈ ਕਿ ਆਲਮ ਕਵੀ ੧੭੫੩ ਬਿ: ਵਿਚ ਹੋਇਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ੧੬੬੧ ਬਿ: ਵਿਚ ਹੋਈ। ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਤੋਂ ੯੦ ਸਾਲ ਮਗਰੋਂ ਹੋਇਆ ਹੈ। ਇਸ ਆਲਮ ਕਵੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿਚੋਂ ਭੰਨ ਤੋੜ ਕਰਕੇ ਆਪਣੀ ਰਾਗ ਮਾਲਾ ਬਣਾਕੇ ਲਿਖ ਦਿੱਤੀ। ਇਸ ਬਾਰੇ ਡਾਕਟਰ ਭਾਈ ਬਲਬੀਰ ਸਿੰਘ ਜੀ ਦੀ ਰਚਨਾ ਨੂੰ ਪੜ੍ਹ ਕੇ ਵੇਖੋ। ਵਿਸਥਾਰ ਤੋਂ ਡਰਦਿਆਂ ਦਾਸ ਇਥੇ ਬਹੁਤਾ ਕੁਝ ਦੇ ਨਹੀਂ ਸਕਦਾ ਕਿਉਂਕਿ ਰਾਗ ਮਾਲਾ ਦੇ ਸਬੰਧ ਵਿਚ ਜੇ ਵਿਸਥਾਰ ਨਾਲ ਲਿਖੀਏ ਤਾਂ ਇਕੱਲਾ ਇਸੇ ਵਿਸ਼ੇ 'ਤੇ ਬਹੁਤ ਵੱਡਾ ਗ੍ਰੰਥ ਬਣ ਜਾਵੇਗਾ। ਦਾਸ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਸਬੰਧਤ ਸਮੁੱਚੀ ਜਾਣਕਾਰੀ ਲਿਖ ਰਿਹਾ ਹੈ। ਪਿਛੇ ਰਾਗਾਂ ਬਾਰੇ ਲਿਖਣ ਕਰਕੇ ਨਾਲ ਰਾਗ ਮਾਲਾ, ਰਾਗਾਂ ਨਾਲ ਸਬੰਧਤ ਹੋਣ ਕਰਕੇ ਇਸ ਦਾ ਜ਼ਿਕਰ ਕੀਤਾ ਹੈ। ਪਰ ਮੈਂ ਸ਼ੰਕਾ ਵਾਦੀਆਂ ਨੂੰ ਬੇਨਤੀ ਕਰਦਾ ਹਾਂ ਕਿ ਰਾਗ ਮਾਲਾ ਗੁਰ ਕਿਰਤ 'ਤੇ ਸ਼ੰਕਾ ਨਾ ਕਰੋ। ਆਲਮ ਕਵੀ ਦੀ ਰਚਨਾ ਮੰਨ ਲੈਣਾ ਸਿਆਣਪ ਨਹੀਂ ਹੈ। ਸਾਡੇ ਨਾਲੋਂ ਪੁਰਾਣੇ ਸਿੰਘ ਬਹੁਤ ਸਿਆਣੇ ਸਨ। ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਤੋਂ ਪਹਿਲਾਂ ਕਿਸੇ ਸ਼ੰਕਾ ਨਹੀਂ ਕੀਤੀ। ਇਸ ਸ਼ੰਕਾ ਦਾ ਮੂਲ ਵੀ ਸਾਧੂ ਸੋਭਾ ਸਿੰਘ ਸੀ। ਪਿਛੇ ਵਿਸਥਾਰ ਨਾਲ ਦਸਿਆ ਗਿਆ ਹੈ। ਆਦਿ ਬੀੜ ਤੋਂ ਬਿਨਾਂ ਭਾਈ ਬੰਨੋ ਦੇ ਉਤਾਰੇ ਵਾਲੇ ਸਰੂਪਾਂ ਵਿਚ ਪ੍ਰਾਣ ਸੰਗਲੀ, ਭਗਤ ਸੂਰਦਾਸ ਜੀ ਦਾ ਪੂਰਾ ਸ਼ਬਦ ਇਤਿਆਦਿ ਬਹੁਤ ਰਚਨਾ ਵਾਧੂ ਮਿਲਦੀ ਹੈ, ਪਰ ਪੁਰਾਤਨ ਸਿੰਘਾਂ ਨੇ ਵਾਧੂ ਰਚਨਾ ਨੂੰ



ਗੁਰਬਾਣੀ ਨਹੀਂ ਮੰਨਿਆ। ਕਦੇ ਕਿਸੇ ਪੁਰਾਤਨ ਸਿੰਘਾਂ ਨੇ ਨਹੀਂ ਕਿਹਾ ਕਿ ਪ੍ਰਾਣ ਸੰਗਲੀ ਗੁਰਬਾਣੀ ਹੈ। ਜੋ ਰਾਗ ਮਾਲਾ ਗੁਰਬਾਣੀ ਹੈ ਇਸ ਉਪਰ ਪੁਰਾਤਨ ਸਿੰਘਾਂ ਨੇ ਕਦੇ ਸ਼ੰਕਾ ਨਹੀਂ ਕੀਤੀ। ਪਰ ਸੋਭਾ ਸਿੰਘ ਜੈਸਿਆਂ ਦੀ ਇਹ ਕੋਈ ਸਿਆਣਪ ਨਹੀਂ ਹੈ। ਕਿਸੇ ਆਲਮ ਕਵੀ ਦੀ ਘਟ ਵੱਧ ਗੁਰਬਾਣੀ ਦੀ ਭੰਨ ਤੋੜ ਕਰਕੇ ਬਣਾਈ ਕਵਿਤਾ ਨੂੰ ਕਹਿਣਾ ਕਿ ਰਾਗ ਮਾਲਾ ਇਸ ਦੀ ਨਕਲ ਹੈ, ਇਹ ਤਾਂ ਬੇਸਮਝੀ ਹੈ। ਇਸ ਤਰ੍ਹਾਂ ਤਾਂ ਗੁਰਬਾਣੀ ਨਾਲ ਹੋਰ ਕਚੀਆਂ ਬਾਣੀਆਂ ਬਹੁਤ ਮਿਲਦੀਆਂ ਹਨ। ਕੱਲ ਨੂੰ ਕੋਈ ਕਹੇਗਾ ਇਹ ਬਾਣੀ ਫਲਾਣੇ ਕਵੀ ਦੀ ਹੈ। ਮਿਸਾਲ ਦੇ ਤੌਰ ਤੇ ਬਾਰਹ ਮਾਹੇ ਦੋ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਹਨ। ਇਕ ਦਸਮ ਗ੍ਰੰਥ ਵਿਚ ਦਰਜ ਹੈ। ਇੰਨ੍ਹਾਂ ਤੋਂ ਬਿਨਾਂ ੧੦੦ ਤੋਂ ਵੱਧ ਬਾਰਹ ਮਾਹੇ ਕਵੀਆਂ ਦੇ ਲਿਖੇ ਮਿਲਦੇ ਹਨ। ਇਥੋਂ ਤੱਕ ਕਿ ਜਿੰਨ੍ਹਾਂ ਦੇ ਅਖ਼ੀਰ ਸ਼ਬਦ ਪੂਰਾ ਹੋਣ ਤੇ ਨਾਨਕ ਪਦ ਵੀ ਲਿਖਿਆ ਮਿਲਦਾ ਹੈ, ਕੀ ਉਸ ਨੂੰ ਪੜ੍ਹਕੇ ਕਹੋਗੇ ਕਿ ਗੁਰੂ ਨਾਨਕ ਨੇ ਤੁਖਾਰੀ ਰਾਗ ਦਾ ਬਾਰਹ ਮਾਹਾ ਉਥੋਂ ਲਿਆ ਹੈ ? ਕੀ ਸਿਆਣਪ ਇਸ ਵਿਚ ਹੋਵੇਗੀ ? ਦਰਸ਼ਨ ਮਾਤਰ ਨਮੂਨਾ ਅੱਗੇ ਦੇ ਰਹੇ ਹਾਂ। "ਏਤੇ ਫਗਣ ਮਹੁੜੇ ਵਣ ਤਿਣੁ ਹਰਿਆ ਹੋਇ॥ ਦਿਸੈ ਧਰਤਿ ਰੰਗਾਵਲੀ, ਜਿਸ ਵਿਣ ਸਨਿ ਦੋਇ। ਅਹਿ ਮਣ ਲੋਚੈ ਹਰਿ ਮਿਲਣ ਕੂ ਜੇ ਮੰਝ ਮਿਲਾਵੈ ਕੋਇ। ਹਉ ਵਾਰੀ ਲਖ ਵਾਰੀਆ ਸੁਣਿ ਸੁਣਿ ਜੀਤਾ ਸੋਇ। ਆ ਕੰਤਾ ਤੂੰ ਮੰਝ ਘਰਿ ਮੈ ਜਲ ਭਰਿਆ ਰੋਇ। ਤੂੰ ਮੈ ਕੀ ਨਜਰ ਨ ਆਵਹੀ ਤੂੰ ਵਰਤਿਆ ਤੈ ਲੋਇ। ਅੱਗੇ ਜਾ ਕੇ ਲਿਖਿਆ ਹੈ "ਨਾਨਕ ਰਾਵਿਆ ਸੋ ਪ੍ਰਭੂ ਸੇਜੈ ਵੰਨ ਚੜਾਉ।" ਕੀ ਇਸ ਨੂੰ ਪੜ੍ਹ ਕੇ ਵੀ ਸ਼ੰਕਾ ਵਾਦੀ ਗੁਰੂ ਨਾਨਕ ਦੇਵ ਜੀ ਦੀ ਰਚਨਾ 'ਤੇ ਸ਼ੰਕਾ ਕਰੇਗਾ ? ਇਸ ਤਰ੍ਹਾਂ ਦੀਆਂ ਕਿੰਨੀਆਂ ਕਚੀਆਂ ਬਾਣੀਆਂ ਲਿਖਤ ਰੂਪ ਵਿਚ ਮਿਲਦੀਆਂ ਹਨ। ਪਰ ਪੁਰਾਤਨ ਸਿੰਘਾਂ ਨੇ ਕਦੇ ਇਸ ਤਰ੍ਹਾਂ ਦੀਆਂ ਕੱਚੀਆਂ ਬਾਣੀਆਂ ਗੁਰਬਾਣੀ ਕਰਕੇ ਨਹੀਂ ਮੰਨੀਆਂ। ਗੁਰੂ ਦੀ ਰਚਨਾ 'ਤੇ ਕਦੇ ਕਿਸੇ ਨੇ ਸ਼ੰਕਾ ਨਹੀਂ ਕੀਤੀ। ਆਦਿ ਬੀੜ ਰਚਕੇ ਕੱਚੀ ਬਾਣੀ ਦੀ ਰਲਾਵਟ ਤੋਂ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਨੂੰ ਬਚਾਇਆ ਹੈ। ਰਾਗ ਮਾਲਾ ਗੁਰੂ ਕੀ ਬਾਣੀ ਹੈ, ਦਸਮ ਪਾਤਸ਼ਾਹ ਨੇ ਦਮਦਮਾ ਸਾਹਿਬ ਬੀੜ ਲਿਖਾਵਣ ਸਮੇਂ ਰਾਗ ਮਾਲਾ ਲਿਖਾਈ ਹੈ। ਬਾਬਾ ਦੀਪ ਸਿੰਘ ਜੀ ਦੇ ਚਾਰੇ ਸਰੂਪਾਂ ਵਿਚ ਰਾਗ ਮਾਲਾ ਦਰਜ ਹੈ। ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਜੇਹੜਾ ਸਰੂਪ ਪੁਰਾਤਨ ਸਮੇਂ ਪ੍ਰਕਾਸ਼ ਹੁੰਦਾ ਆਇਆ ਹੈ, ਇਸ ਸਰੂਪ ਵਿੱਚ ੧੯੮੪ ਦੇ ਅਟੈਕ ਸਮੇਂ ਆਦਿ ਤੋਂ ਲੈ ਕੇ ਸੁਖਮਨੀ ਸਾਹਿਬ ਤੱਕ ਗੋਲੀ ਲਗੀ ਹੈ। ਜਿਸ ਸਮੇਂ ਭਾਰਤ ਸਰਕਾਰ ਨੇ ਟੈਂਕਾਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕੀਤਾ ਸੀ, ਉਸ ਵਿਚ ਰਾਗੁਮਾਲਾ ਦਰਜ ਹੈ। ਹਰ ਕੀ ਪਉੜੀ ਉਪਰ ਜੋ ਸਰੂਪ ਹੱਥ ਲਿਖਤ ਪੁਰਾਤਨ ਬੜਾ ਸਰੂਪ ਹੈ ਜਿਸ ਉਪਰ ਸ੍ਰੀ ਅਖੰਡ ਪਾਠ ਹਮੇਸ਼ਾ ਅਰੰਭ ਰਹਿੰਦਾ ਹੈ, ਉਸ ਵਿਚ ਭੀ ਰਾਗੁ ਮਾਲਾ ਦਰਜ ਹੈ। ਸੁਨਹਿਰੀ ਜਿਲਦ ਵਾਲਾ ਸਰੂਪ ਜੋ ਬਾਬਾ ਦੀਪ ਸਿੰਘ ਜੀ ਦਾ ਲਿਖਿਆ ਮੰਨਿਆ ਹੈ, ਇਸ ਵਿੱਚ ਵੀ ਰਾਗ ਮਾਲਾ ਦਰਜ ਹੈ। ਇਹ ਸਰੂਪ ਗੁਰਪੁਰਬਾਂ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕੀਤਾ ਜਾਂਦਾ

ਹੈ। ਦਾਸ ਨੇ ਤਕਰੀਬਨ ਹੱਥ ਲਿਖਤ ੫੦ ਸਰੂਪਾਂ ਤੋਂ ਵੱਧ ਦੇ ਦਰਸ਼ਨ ਕੀਤੇ ਹਨ। ਇਨ੍ਹਾਂ ਸਾਰਿਆਂ ਵਿਚ ਰਾਗੁ ਮਾਲਾ ਦਰਜ ਹੈ। ਕਈ ਸਰੂਪ ਭਾਈ ਬੰਨੋ ਵਾਲੇ ਸਰੂਪ ਦੇ ਉਤਾਰੇ ਵਾਲੇ ਵੀ ਵੇਖੇ ਹਨ। ਰਾਗੁ ਮਾਲਾ ਉਨ੍ਹਾਂ ਵਿਚ ਵੀ ਦਰਜ ਹੈ। ਇਸ ਲਈ ਇਤਿਹਾਸ ਦਰਸਾਉਂਦਾ ਹੈ ਕਿ

***"ਭੋਗ ਪਾਵਹੁ ਰਾਗ ਮਾਲਾ ਪੜ॥ ਖਿਨ ਮਹਿ ਪਾਪ ਜਾਇ ਸਭ ਸੜ॥***
***ਰਾਗ ਮਾਲਾ ਪੜ ਹੋਵਤ ਪੂਰਾ॥ ਰਾਗ ਮਾਲਾ ਬਿਨ ਪਾਠ ਅਧੂਰਾ॥***

ਅਥਵਾ ਗੁਰਇਤਿਹਾਸ ਨੇ ਇਹ ਭੀ ਕਥਨ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਵਿਚ ਭਾਈ ਗੁਰਦਾਸ ਜੀ ਪਾਸੋਂ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਤੇ ਵਧੀਕ ਮਗਰੋਂ ਮੁੰਦਾਵਣੀ ਤੇ ਰਾਗ ਮਾਲਾ ਗੁਰੂ ਜੀ ਨੇ ਆਪ ਲਿਖਵਾਈ।

***"ਲਿਖੇ ਸਲੋਕ ਸੁ ਵਾਰ ਵਧੀਕ॥ ਮੁੰਦ੍ਰਤ ਕਰੀ ਮੁਦਾਵਣੀ ਨੀਕ॥***
***ਰਾਗਮਾਲ ਰਚ ਭਲੀ ਪ੍ਰਕਾਰਾ॥ ਲਿਖਵਾਈ ਸਤਿਗੁਰ ਸੁਖਸਾਰਾ॥ ੩੪॥***

(ਸ੍ਰੀ ਗੁਰ ਪੁਰ ਪ੍ਰਕਾਸ਼, ਭਾਗ ਦੂਜਾ)

☆☆☆



# ਮਹਲਾ ਸ਼ਬਦ ਦਾ ਸ਼ੁੱਧ ਉਚਾਰਨ

ਗੁਰਬਾਣੀ ਦੇ ਪਾਠ ਦੀ ਤੇ ਅਰਥਾਂ ਦੀ ਸੰਥਿਆ ਦੇਣ ਵਾਲੀਆਂ ਸਾਰੀਆਂ ਸੰਪ੍ਰਦਾਈ ਟਕਸਾਲਾਂ ਜਿਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਵਿਖੇ ਗਲੀ ਸਤੋਵਾਲੀ ਟਕਸਾਲ ਅਤੇ ਗੁਰੂ ਕਾਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਮਸਤੂਆਣਾ ਟਕਸਾਲ, ਦਮਦਮੀ ਟਕਸਾਲ ਜੋ ਭਿੰਡਰਾਂ ਵਾਲਿਆਂ ਗਿਆਨੀਆਂ ਦੀ ਪ੍ਰਸਿੱਧ ਟਕਸਾਲ ਹੈ, ਨਿਰਮਲ ਭੇਖ ਤੇ ਰਾੜਾ ਸੰਪ੍ਰਦਾ ਤੇ ਹੋਰ ਪੁਰਾਤਨ ਗਿਆਨੀ ਟਕਸਾਲਾਂ ਦੇ ਵਿਦਵਾਨ ਵੀ "ਮਹਲਾ" ਸ਼ਬਦ ਦਾ ਉਚਾਰਣ ਮਹੱਲਾ ਹੀ ਕਰਦੇ ਤੇ ਵਿਦਿਆਰਥੀਆਂ ਨੂੰ ਪੜ੍ਹਾਂਦੇ ਰਹੇ ਹਨ ਤੇ ਵਰਤਮਾਨ ਸਮੇਂ ਵਿਚ ਮਹੱਲਾ ਉਚਾਰਨ ਹੀ ਸਿਖਾਲ ਰਹੇ ਹਨ। ਇਹ ਪਰੰਪਰਾ ਆਦਿ ਗੁਰੂ, ਪਹਿਲੇ ਸਤਿਗੁਰੂ ਸਾਹਿਬ ਜੀ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਹੁਣ ਤੱਕ ਦੀਆਂ ਸਾਰੀਆਂ ਸਿੱਖ ਸੰਪ੍ਰਦਾਵਾਂ ਜਿਸ ਤਰ੍ਹਾਂ ਦਮਦਮੀ ਟਕਸਾਲ ਤੇ ਉਦਾਸੀ ਨਿਰਮਲੇ, ਨਿਹੰਗ ਸਿੰਘ, ਸੇਵਾ ਪੰਥੀ, ਆਦਿ ਦੇ ਸਾਰੇ ਵਿਦਵਾਨ ਮਹੱਲਾ ਉਚਾਰਨ ਦੇ ਹੱਕ ਵਿਚ ਹੀ ਹਨ ਤੇ ਐਸਾ ਉਚਾਰਣ ਪਰੰਪਰਾ ਤੋਂ ਹੀ ਚਲਿਆ ਆ ਰਿਹਾ ਹੈ।

ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ, ਸਾਰੇ ਤਖ਼ਤ ਸਾਹਿਬਾਨ, ਇਤਿਹਾਸਕ ਗੁਰਦੁਆਰੇ ਤੇ ਲੋਕਲ ਪਿੰਡਾਂ ਦੇ ਗੁਰਦੁਆਰੇ ਆਦਿ ਸਭ ਥਾਵੇਂ ਮਹਲਾ ਸ਼ਬਦ ਦਾ ਉਚਾਰਨ ਮਹੱਲਾ ਹੀ ਹੁੰਦਾ ਰਿਹਾ ਹੈ ਤੇ ਹੁਣ ਹੋ ਰਿਹਾ ਹੈ।

## ਮਹਲਾ ਸ਼ਬਦ ਦਾ ਅਰਥ—

ਅਰਬੀ ਦੇ ਵਿਦਵਾਨਾਂ ਦੀ ਰਾਇ ਹੈ ਕਿ ਅਰਬੀ ਭਾਸ਼ਾ ਦੇ ਹਰੇਕ ਪੱਦ ਵਿਚ ਉਸ ਦੀ ਧਾਤੂ ਦਾ ਉਚਾਰਣ ਤੇ ਅਰਥ ਨਹੀਂ ਬਦਲਦੇ, ਇਸ ਕਰਕੇ ਮਹੱਲਾ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਹਲੂਲ (ਉਤਰਨ) ਦੀ ਥਾਂ। (ਦੇਖੋ ਮਹਾਨ ਕੋਸ਼ ਪੰਨਾ ੨੭੯੫) ਇਸ ਦੀ ਧਾਤੂ ਹੱਲ ਹੈ ਜਿਸ ਤੋਂ ਅਰਬੀ ਦੇ ਸ਼ਬਦ ਮਹੱਲ, ਮਹੱਲਾ ਤੇ ਮਹੱਲਾ ਆਦਿ ਬਣੇ ਹਨ। ਗੁਰਬਾਣੀ ਵਿਚ ਆਏ ਇਸ ਮਹਲਾ ਸ਼ਬਦ ਦਾ ਉਚਾਰਣ ਚਾਹੇ ਅਖਰ ਉਪਰ ਅਧਿਕ ਸਹਿਤ "ਮਹੱਲਾ" ਹੈ। ਇਹ ਇਸ ਲਈ ਕਿ ਇਸ ਮਹਲਾ ਪਦ ਦੀ ਧਾਤੂ ਹੱਲ ਹੈ ਜੋ ਚਾਹੇ ਅੱਖਰ ਤੇ ਅਧਿਕ ਨਾਲ ਹੈ। ਦਬਸਤਾਨੇ ਮਜ਼ਾਹਿਬ ਸਫਾ-੨੨੫। ਮਹਲਾ=ਇਹ ਪਦ ਅਰਬੀ ਮੂਲਕ ਹੈ। ਇਕ ਗੁਰੂ ਦੂਜੇ ਵਿਚ ਹਲੂਲ ਕਰਦਾ ਉਤਰਦਾ ਹੈ। ਅਰਬੀ ਵਿਚ 'ਮਹੱਲੇ' ਪਦ ਦਾ ਅਰਥ ਹੈ-ਉਤਰਨੇ ਦੇ ਬਹੁਤ ਥਾਉਂ। ਇਸ ਪਦ ਦਾ ਅਰਬੀ ਧਾਤੂ ਹੈ ਹੱਲ=ਉਤਰਨਾ। ਇਸ ਤੋਂ ਬਣੇ ਪਦ ਮਹਲ ਤੇ ਮਹਲਾ ਦਾ ਉਚਾਰਨ ਹੈ ਅਧਕ ਵਾਲਾ, ਅਰਥਾਤ ਮਹੱਲੇ ਤੇ

ਮਹੱਲਾ। ਇਸ ਕਰਕੇ ਗੁਰੂ ਕਾਲ ਤੋਂ ਲੈ ਕੇ ਹੁਣ ਤੱਕ ਮਹਲਾ ਸ਼ਬਦ ਦਾ ਸ਼ੁੱਧ ਉਚਾਰਨ ਉਪਰ ਅਧਿਕ ਸਹਿਤ ਮਹੱਲਾ ਹੀ ਸਹੀ ਸਮਝਿਆ ਜਾਂਦਾ ਰਿਹਾ ਹੈ ਤੇ ਹੁਣ ਵੀ ਆਮ ਕਰਕੇ ਇਹੋ ਉਚਾਰਣ ਪ੍ਰਚਲਤ ਹੈ ਤੇ ਅਗੋਂ ਨੂੰ ਵੀ ਇਹੋ ਉਚਾਰਣ ਸ਼ੁੱਧ ਸਮਝ ਕੇ ਪ੍ਰਚਾਰਣਾ ਚਾਹੀਦਾ ਹੈ। ਗੁਰਬਾਣੀ ਵਿਚ ਆਏ ਮਹਲਾ ਸ਼ਬਦਾਂ ਦਾ ਅਰਥ ਹੈ ਉਸ ਪ੍ਰਾਣੀ ਦੇ ਉਤਰਨ ਦੀ ਥਾਂ ਭਾਵ ਗੁਰੂ ਦਾ ਸਰੀਰ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰੂ ਸਾਹਿਬਾਨ ਲਈ ਵਰਤਿਆ ਇਹ ਸੰਕੇਤਕ ਸ਼ਬਦ ਮਹਲਾ ਜੋ ਗੁਰਬਾਣੀ ਦੇ ਹਰ ਸ਼ਬਦ ਦੇ ਮੁੱਢ ਵਿਚ ਸਿਰਲੇਖ ਵਜੋਂ ਆਇਆ ਹੈ, ਇਕ ਵਚਨ ਪੁਲਿੰਗ ਨਾਂਵ ਹੈ, ਜਿਸ ਦੀ ਪੁਸ਼ਟੀ ਲਈ ਗੁਰਬਾਣੀ ਵਿਚ ਕਈ ਥਾਵੇਂ ਇਸ ਦਾ ਸਬੰਧ ਸੰਖਿਅਕ ਵਿਸ਼ੇਸ਼ਣ ਵੀ ਪੁਲਿੰਗ ਰੂਪ ਵਿਚ ਅੰਕਾਂ ਤੋਂ ਛੁੱਟ ਸ਼ਬਦਾਂ ਵਿਚ ਵੀ ਅੰਕਤ ਮਿਲਦਾ ਹੈ, ਜਿਵੇਂ ਸਿਰੀਰਾਗੁ ਮਹਲਾ ਪਹਿਲਾ ਹੈ। (ਅੰਗ ੧੪) ਅਤੇ ਇਸ ਸਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਝ ਤੁਕਾਂ ਤੇ ਉਨ੍ਹਾਂ ਦੇ ਅਰਥ ਦੇ ਰਹੇ ਹਾਂ ਜਿਨ੍ਹਾਂ ਵਿਚ ਮਹੱਲਾ ਸ਼ਬਦ ਹੀ ਆਇਆ ਹੈ।

***ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ॥***

(ਅੰਗ ੯੩੬)

ਅਰਥ :-ਕਿਲ੍ਹੇ ਪੱਕੇ ਘਰ ਮਹੱਲ ਮਾੜੀਆਂ (ਤੇ ਹਕੂਮਤ ਸਭ ਸਾਥ ਛੱਡ ਗਏ) ਇਹ ਤਾਂ (ਮਦਾਰੀ ਦੀ) ਖੇਡ ਹੀ ਸਨ।

***ਦਰ ਘਰ ਮਹਲਾ ਸੇਜ ਸੁਖਾਲੀ॥***

(ਅੰਗ ੨੨੫)

ਅਰਥ :-ਜੇ ਮੇਰੇ ਪਾਸ ਵਸਣ ਲਈ ਮਹੱਲ ਮਾੜੀਆਂ ਹੋਣ, ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ।

***ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥***

(ਅੰਗ ੩੫੮)

ਅਰਥ :-ਤੇਰੇ ਦਰਸ਼ਨ ਕਰਨ ਵਾਸਤੇ ਹੀ ਰਾਜ ਮਿਲਖ ਦੇ ਮਾਲਕ ਆਪਣੇ ਮਹੱਲ ਮਾੜੀਆਂ ਆਪਣੇ ਘਰ ਬੂਹੇ, ਹਾਥੀ ਘੋੜੇ, ਆਪਣੇ ਦੇਸ਼ ਵਤਨ ਛੱਡ ਕੇ ਜੰਗਲੀਂ ਚਲੇ ਗਏ।

***ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥***

(ਅੰਗ ੬੩)

ਅਰਥ :-ਸੋਹਣੇ ਦਰਵਾਜ਼ਿਆਂ ਵਾਲੇ ਸੋਹਣੇ ਘਰ ਤੇ ਮਹੱਲ ਹਜ਼ਾਰਾਂ ਪੱਕੇ ਕਿਲ੍ਹੇ।

***ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥***

(ਅੰਗ ੪੧੭)



ਅਰਥ :-ਜਿਹੜੀਆਂ ਪਹਿਲਾਂ ਆਪਣੇ ਮਹੱਲਾਂ ਵਿਚ ਵਸਦੀਆਂ ਸਨ, ਹੁਣ ਉਨ੍ਹਾਂ ਨੂੰ ਉਹਨਾਂ ਮਹੱਲਾਂ ਦੇ ਕਿਤੇ ਨੇੜੇ ਵੀ ਢੁੱਕਣ ਨਹੀਂ ਦਿੱਤਾ ਜਾਂਦਾ।

***ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥***

(ਅੰਗ ੪੧੭)

ਅਰਥ :-ਕਿੱਥੇ ਹਨ ਉਹ ਸੋਹਣੇ ਘਰ ਮਹੱਲ ਮਾੜੀਆਂ ਤੇ ਸੋਹਣੀਆਂ ਸਰਾਵਾਂ।

ਗੁਰਬਾਣੀ ਅੰਦਰ ਆਏ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਨ ਕਰਨ ਲਗਿਆਂ ਅਧਿਕ ਦੀ ਵਰਤੋਂ ਕਰਨੀ ਪੈਂਦੀ ਹੈ।

ਅਧਿਕ ਚੂੰਕਿ ਦੀਰਘ ਮਾਤ੍ਰਾ ਹੈ, ਇਸ ਲਈ ਇਸ ਦੇ ਉਚਾਰਨ ਲਈ ਉਚੇਚ ਕਰਨੀ ਹੀ ਪਏਗੀ। ਇਹ ਗੱਲ ਤਾਂ ਠੀਕ ਹੈ ਕਿ ਗੁਰਬਾਣੀ ਵਿਚ ਸਤਿਗੁਰਾਂ ਨੇ ਅਧਿਕ ਦੇ ਚਿੰਨ੍ਹ (ੱ) ਨਹੀਂ ਲਾਏ, ਪਰ ਕੁਝ ਪਦਾਂ ਉਪਰ ਅੱਧਕ ਦਾ ਉਚਾਰਨ ਲਾਜ਼ਮੀ ਕਰਨਾ ਪੈਂਦਾ ਹੈ। ਗੁਰਬਾਣੀ ਅੰਦਰ ਸੈਂਕੜੇ ਸ਼ਬਦ ਐਸੇ ਹਨ ਜਿਨ੍ਹਾਂ ਉਪਰ ਅਧਿਕ ਦੀ ਵਰਤੋਂ ਉਚੇਚੇ ਤੌਰ 'ਤੇ ਕੀਤੀ ਜਾਂਦੀ ਹੈ। ਅਧਿਕ ਦਾ ਉਚਾਰਨ ਨ ਕਰਨ ਦੀ ਸੂਰਤ ਵਿਚ ਅਰਥ ਦਾ ਅਨਰਥ ਹੋ ਜਾਂਦਾ ਹੈ। ਉਹ ਕੁਝ ਕੁ ਪਦ ਇਹ ਹਨ :-

| ਪਦ | ਸ਼ੁੱਧ ਉਚਾਰਨ | ਪਦ | ਸ਼ੁੱਧ ਉਚਾਰਨ |
|---|---|---|---|
| ਅਕਥ | ਅਕੱਥ | ਅਥਕ | ਅਥੱਕ |
| ਅਖਰ | ਅੱਖਰ | ਅਧ | ਅੱਧ |
| ਅਖੜੀਆਂ | ਅੱਖੜੀਆਂ | ਅਨਰੂਪ | ਅਨਰੂੱਪ |
| ਅਗਥ | ਅਗੱਥ | ਅਪਰਸ | ਅਪੱਰਸ |
| ਅਠ | ਅੱਠ | ਇਖ | ਇੱਖ |
| ਅਚਲ | ਅਚੱਲ | ਇਛਾ | ਇੱਛਾ |
| ਅਠਤਰੇ | ਅਠੱਤਰੇ | ਇਠੜੇ | ਇੱਠੜੇ |
| ਅਠੇ | ਅੱਠੇ | ਸਚ | ਸੱਚ |
| ਅਤੁਟ | ਅਤੁੱਟ | ਸਮਰਥ | ਸਮਰੱਥ |
| ਅਤੁਲ | ਅਤੁੱਲ | ਸਵਦ | ਸਵੱਦ |

ਇਹ ਉਪਰੋਕਤ ਪਦ ਨਮੂਨੇ ਵਜੋਂ ਹੀ ਲਿਖੇ ਹਨ, ਨਹੀਂ ਤਾਂ ਗੁਰਬਾਣੀ ਵਿਚ ਸੈਂਕੜੇ

ਅਜਿਹੇ ਸ਼ਬਦ ਇਕੱਠੇ ਕੀਤੇ ਜਾ ਸਕਦੇ ਹਨ। ਵਿਸਥਾਰ ਦੇ ਡਰ ਤੋਂ ਬਹੁਤੇ ਪਦ ਨਹੀਂ ਲਿਖੇ।

ਸ੍ਰ: ਸ਼ਮਸ਼ੇਰ ਸਿੰਘ ਜੀ ਨੇ ਵੀ 'ਮਹੱਲਾ' ਅਧਿਕ ਸਹਿਤ ਉਚਾਰਨ ਕਰਨਾ ਸ਼ੁੱਧ ਦਰਸਾਇਆ ਹੈ। ਉਹ ਜ਼ਿਕਰ ਕਰਦੇ ਹਨ ਕਿ ਸ੍ਰੀ ਆਦਿ ਗ੍ਰੰਥ ਜੀ ਸਭ ਤੋਂ ਪਹਿਲੀ ਕਰਤਾਰ ਪੁਰੀ ਬੀੜ (੯੩੧/੧) ਪਰ ਫਾਰਸੀ ਅੱਖਰਾਂ ਵਿਚ ਪ੍ਰਾਣ ਸੰਗਲੀ ਮਹਲਾ ੧ ਲਿਖਿਆ ਹੋਇਆ ਹੈ। ਇਸ ਗਲ ਦੀ ਸਾਖ ਭਰਦਾ ਹੈ ਕਿ ਇਹ ਸ਼ਬਦ 'ਮਹੱਲਾ' ਮਹਿਲਾ ਜਾਂ ਮੇਹਲਾ ਨਹੀਂ ਇਸ ਲਈ ਅਸ਼ੋਕ ਜੀ ਨੇ ਮਹੱਲਾ ਹੀ ਸ਼ੁੱਧ ਉਚਾਰਨ ਦਸਿਆ ਹੈ ਅਤੇ ਮਹਲਾ ਪਦ ਦੇ ਉਚਾਰਨ ਸਬੰਧੀ ਇਕ ਹੋਰ ਨੁਕਤਾ ਵੀ ਧਿਆਨ ਗੋਚਰੇ ਕਰਨ ਵਾਲਾ ਹੈ। ਉਹ ਇਸ ਪ੍ਰਕਾਰ ਹੈ ਕਿ ਸ੍ਰੀ ਰਾਗੁ ਦੇ ਪਹਿਲੇ ਸ਼ਬਦ ਦੇ ਮੁੱਖ ਜੋ ਸ੍ਰੀ ਰਾਗ ਮਹਲਾ ਪਹਿਲਾ ੧ ਲਿਖਿਆ ਹੋਇਆ ਹੈ ਉਥੇ ਪਹਿਲਾ ਪਦ ਨੂੰ ਸਿਹਾਰੀ ਲਗੀ ਹੋਈ ਹੈ ਪਰ ਮਹਲਾ ਪਦ ਦਾ ਹ ਮੁਕਤਾ ਹੈ। ਜੇ ਮਹਲਾ ਪਦ ਦਾ ਉਚਾਰਨ ਮਹਿਲਾ ਹੁੰਦਾ ਤਾਂ ਮਹਲਾ ਪਦ ਦੇ 'ਹ' ਨੂੰ ਵੀ ਸਿਹਾਰੀ ਲੱਗੀ ਹੁੰਦੀ। ਪਰ ਮਹਲਾ ਪਦ ਦਾ 'ਹ' ਮੁਕਤਾ ਹੈ। ਇਸ ਲਈ ਇਸਦਾ ਮਹੱਲਾ ਉਚਾਰਨ ਕਰਨਾ ਹੀ ਸਹੀ ਹੈ ਜਿਵੇਂ ਮਹਤ ਤੇ ਬਹਤਰ ਪਦਾਂ ਦੇ ਹਾਹੇ ਮੁਕਤੇ ਹਨ ਤੇ ਉਨ੍ਹਾਂ ਦੇ ਹਾਹੇ ਅਖਰ ਉਪਰ ਅਧਿਕ ਉਚਾਰਨ ਕੀਤਾ ਜਾਂਦਾ ਹੈ।

ਇਸ ਲਈ ਉਪਰੋਕਤ ਵਿਚਾਰ ਅਨੁਸਾਰ ਗੁਰਬਾਣੀ ਅੰਦਰ ਆਏ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਨ 'ਮਹੱਲਾ' ਹੀ ਬਣਦਾ ਹੈ ਅਤੇ ਇਸ ਸਬੰਧ ਵਿਚ ਸੰਨ ੧੯੮੦ ਵਿਚ ਉਸ ਸਮੇਂ ਦੇ ਮੌਜੂਦਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਤੇ ਸਿੰਘ ਸਾਹਿਬਾਨਾਂ ਦੇ ਹੁਕਮ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਮੂਹ ਗੁਰਦੁਆਰਾ ਸਾਹਿਬਾਨਾਂ ਦੇ ਪ੍ਰਬੰਧਕ ਮੈਨੇਜਰਾਂ ਨੂੰ ਚਿੱਠੀ ਕਢਕੇ ਮਹੱਲਾ ਸ਼ਬਦ ਉਚਾਰਨ ਦੀ ਸਬੰਧਤਾਂ ਨੂੰ ਹਦਾਇਤ ਕਰਨ ਲਈ ਕਿਹਾ। ਚਿਠੀ ਅੱਗੇ ਜਿਉਂ ਦੀ ਤਿਉਂ ਦੇ ਰਹੇ ਹਾਂ ਧੰਨਵਾਦ ਸਹਿਤ ਦ੍ਰਿਸ਼ਟੀ ਗੋਚਰ ਕਰਨ ਲਈ।

☆☆☆



ਦਫਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪੱਤ੍ਰਿਕਾ ਨੰਬਰ ੨੪੫੮/੮-੩

ਮਿਤੀ ੧੯-੭-੮੦ ਦਾ ਉਤਾਰਾ:-

ਸਮੂਹ ਮੈਨੇਜਰ ਸਾਹਿਬਾਨ,

ਗੁ: ਸਾਹਿਬਾਨ ਸੈਕਸ਼ਨ ੮੫,

ਪ੍ਰਯੋਜਨ :-ਗੁਰਬਾਣੀ ੨ ਮਹੱਲਾ ਪੱਦ ਦਾ ਉਚਾਰਨ

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹੈੱਡ ਗ੍ਰੰਥੀ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ 'ਅਜਨੋਹਾ' ਜਥੇਦਾਰ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵਲੋਂ ਰਿਪੋਰਟ ਪੁੱਜੀ ਹੈ ਕਿ ਕਈ ਗ੍ਰੰਥੀ ਸਿੰਘ ਜਾਂ ਪਾਠੀ ਸਿੰਘ ਗੁਰਬਾਣੀ ਵਿਚ ਗੁਰੂ ਸਾਹਿਬਾਨਾਂ ਲਈ ਵਰਤਿਆ ਮਹੱਲਾ ਪਦ ਦੀ ਥਾਂ ਮਹਿਲਾ ਪਦ ਦਾ ਉਚਾਰਨ ਕਰਦੇ ਹਨ, ਜੋ ਸ਼ੁੱਧ ਨਹੀਂ ਹੈ। ਪੁਰਾਤਨ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ, ਸਮੂਹ ਤਖ਼ਤ ਸਾਬਿਾਨ, ਇਤਿਹਾਸਕ ਗੁਰਦੁਆਰਾ ਸਾਹਿਬਾਨ ਅਥਵਾ ਸਿੱਖ ਸੰਪਰਦਾਵਾਂ ਦੇ ਅਸਥਾਨਾਂ ਵਿਚ ਮਹੱਲਾ ਉਚਾਰਨ ਦੀ ਪਰੰਪਰਾ ਚਲੀ ਆ ਰਹੀ ਹੈ। ਇਸ ਲਈ ਪਰਧਾਨ ਸਾਹਿਬ ਨੇ ਲਿਖਣੇ ਦੀ ਆਗਿਆ ਕੀਤੀ ਹੈ ਕਿ ਸਿੰਘ ਸਾਹਿਬਾਨ ਦੇ ਵਿਚਾਰ ਅਨੁਸਾਰ ਮਹੱਲਾ ਉਚਾਰਨ ਹੀ ਰਹਿਣਾ ਚਾਹੀਦਾ ਹੈ। ਸੋ ਆਪਨੇ ਸਮੂਹ ਗ੍ਰੰਥੀ ਸਿੰਘ/ਪਾਠੀ ਸਿੰਘ ਨੂੰ ਹਦਾਇਤ ਕਰਨ ਦੀ ਖੇਚਲ ਕਰਨੀ ਕਿ ਗੁਰਬਾਣੀ ਦਾ ਵਾਕ ਲੈਣ ਤੇ ਪਾਠ ਕਰਨ ਸਮੇਂ ਮਹੱਲਾ ਉਚਾਰਨ ਕਰਿਆ ਕਰਨ।

ਸ਼ੀ/-

ਸਕੱਤਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਨੰਬਰ ਮਿਤੀ-੨੧-੮-੮੦

ਉਤਾਰਾ :-ਸਮੂਹ ਗ੍ਰੰਥੀ ਸਿੰਘਾਂ ਪਾਸ ਤੁਰੰਤ ਅਮਲ ਕਰਨ ਹਿਤ।

ਮੈਨੇਜਰ

ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ।

ਸੋ ਇਸ ਸਮੇਂ ਵੀ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸਾਰੇ ਸਿੰਘ ਸਾਹਿਬਾਨ 'ਮਹਲਾ' ਸ਼ਬਦ ਦਾ ਉਚਾਰਨ ਮਹੱਲਾ ਹੀ ਕਰਦੇ ਹਨ।

੧. ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ, ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ।

੨. ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ।

੩. ਸਿੰਘ ਸਾਹਿਬ ਗਿਆਨੀ ਮੋਹਣ ਸਿੰਘ ਜੀ, ਐਡੀਸ਼ਨਲ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ।

੪. ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ, ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ।

੫. ਸਿੰਘ ਸਾਹਿਬ ਦਾਸ ਮੱਲ ਸਿੰਘ, ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ।

੬. ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਜੀ, ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ।

੭. ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ, ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ।

ਇਸ ਮੌਜੂਦਾ ਸਮੇਂ ਸਾਰੇ ਸਿੰਘ ਸਾਹਿਬਾਨ ਹੁਕਮ ਨਾਮਾ ਲੈਣ ਸਮੇਂ ਮਹੱਲਾ ਸ਼ਬਦ ਹੀ ਉਚਾਰਨ ਕਰਦੇ ਹਨ।



# ਪਰਥਾਇ ਸਾਖੀਆਂ ਗੁਰਸਿੱਖਾਂ ਕੀਆਂ

ਆਉ ਹੁਣ ਉਨਾਂ ਗੁਰਸਿੱਖਾਂ ਦੇ ਪ੍ਰਸੰਗ ਅੱਗੇ ਲਿਖਣਾ ਕਰਦੇ ਹਾਂ ਜਿੰਨ੍ਹਾਂ ਗੁਰਸਿੱਖਾਂ ਨੂੰ ਦਸਾਂ ਗੁਰੂ ਸਾਹਿਬਾਨਾਂ ਨੇ ਸਮੇਂ-ਸਮੇਂ ਸ਼ਰਣ 'ਚ ਆਇਆਂ ਨੂੰ ਗੁਰਬਾਣੀ ਪੜ੍ਹਕੇ ਜੀਵਨ ਸਫਲਾ ਕਰਨ ਦਾ ਉਪਦੇਸ਼ ਦਿੱਤਾ ਹੈ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੱਕ ਦੇ ਗੁਰਸਿੱਖਾਂ ਦੇ ਸੂਖਮ ਰੂਪ ਵਿਚ ਪ੍ਰਸੰਗ ਨਿਰੂਪਣ ਕਰ ਰਹੇ ਹਾਂ। ਹੁਣ ਪਹਿਲਾਂ ਨਿਰੰਕਾਰੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਣ ਵਿਚ ਆਏ ਗੁਰਸਿੱਖਾਂ ਨੂੰ ਗੁਰੂ ਸਾਹਿਬ ਜੀ ਵਲੋਂ ਦਿੱਤਾ ਗਿਆ ਉਪਦੇਸ਼ ਲਿਖ ਰਹੇ ਹਾਂ। ਪਰ ਵਿਸ਼ੇਸ਼ ਰੂਪ ਵਿਚ ਉਨ੍ਹਾਂ ਗੁਰਸਿੱਖਾਂ ਦਾ ਜ਼ਿਕਰ ਕਰ ਰਹੇ ਹਾਂ ਜਿੰਨ੍ਹਾਂ ਨੂੰ ਗੁਰੂ ਸਾਹਿਬਾਨਾਂ ਨੇ ਬਾਣੀ ਪੜ੍ਹਨ ਜਾਂ ਲਿਖਣ ਅਥਵਾ ਵਿਚਾਰਨ ਵਾਸਤੇ ਹੁਕਮ ਕੀਤਾ ਹੈ :

## ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਸਿਖੋਂ ਕੀ

*ਇਕ ਦਿਨ ਸੰਗਤ ਕੇਰ ਮਝਾਰਾ॥ ਬੈਠੇ ਪ੍ਰਭੂ ਹੈ ਸਬਦ ਵੀਚਾਰਾ॥*
*ਪ੍ਰਿਥਾ ਖੇਡਾ ਦਰਸਨ ਆਸੂ। ਚਲ ਆਏ ਸ੍ਰੀ ਨਾਨਕ ਪਾਸੂ॥ ੪੯॥*

(ਨਾ: ਪ੍ਰ: ਉ: ਧਿ: ੪੨)

ਇਕ ਰੋਜ਼ ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸੰਗਤ ਵਿਚ ਬੈਠੇ ਉਪਦੇਸ਼ ਦੇ ਰਹੇ ਸਨ। ਬੇਅੰਤ ਸੰਗਤਾਂ ਗੁਰ ਉਪਦੇਸ਼ ਸੁਣ ਕਰ ਕਮਾ ਕੇ ਨਿਹਾਲ ਹੋ ਰਹੀਆਂ ਸਨ। ਇਸ ਸਮੇਂ ਭਾਈ ਪ੍ਰਿਥਾ ਤੇ ਭਾਈ ਖੇਡਾ ਦੋਵੇਂ ਹਜ਼ੂਰ ਦੀ ਸ਼ਰਣ ਵਿਚ ਚੱਲ ਕੇ ਆਏ। ਮਸਤਕ ਟੇਕ ਕੇ ਦੋਵਾਂ ਨੇ ਹੱਥ ਜੋੜ ਕਰ ਕੁਝ ਦੇਰ ਸੰਗਤ ਵਿਚ ਬੈਠਣਾ ਕੀਤਾ। ਸ਼ਬਦ ਦੀ ਵੀਚਾਰ ਗੁਰਦੇਵ ਸੰਗਤਾਂ ਨੂੰ ਸੁਣਾ ਰਹੇ ਸਨ। ਇੰਨ੍ਹਾਂ ਨੇ ਵੀ ਸ਼ਬਦ ਦੀ ਵੀਚਾਰ ਸੁਣੀ। ''ਸ਼ਬਦ ਵੀਚਾਰ ਸੁਨਿਯੋ ਜਬ ਦੋਈ। ਰਿਦੇ ਸਾਂਤਿ ਪ੍ਰਾਪਤਿ ਤਬ ਹੋਈ॥੫੧॥ ਸ਼ਬਦ ਦੀ ਵੀਚਾਰ ਸੁਣਦਿਆਂ ਹੀ ਮਨ ਅੰਦਰ ਸ਼ਾਂਤੀ ਪ੍ਰਾਪਤ ਹੋ ਗਈ। ਗੁਰ ਦਰਸਨ ਕਰਨ ਅਤੇ ਸ਼ਬਦ ਵੀਚਾਰ ਸੁਣਨ ਦਾ ਇਹ ਲਾਭ ਪ੍ਰਾਪਤ ਹੋਇਆ ਹੈ। ਹਜ਼ੂਰ ਦੇ ਬਚਨ ਭੀ ਹਨ ਕਿ

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥*
*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥*

(ਅੰਗ ੧੬੮)

ਹਜ਼ੂਰ ਨੇ ਦੋਵਾਂ ਨੂੰ ਕਿਹਾ ਕਿ ਮੰਗੋ ਜੋ ਇੱਛਾ ਹੈ, ਕਰਤਾਰ ਪੂਰੀ ਕਰੇਗਾ। ਜੋ ਕਿਛ ਕਾਮਨਾ ਰਿਦੇ ਤੁਮਾਰੇ ਜਾਚਹੁ ਪੂਰੇ ਸ੍ਰੀ ਕਰਤਾਰੇ॥ ਦੋਵਾਂ ਨੇ ਹਥ ਜੋੜ ਕੇ ਬੇਨਤੀ ਕੀਤੀ ਜੀ

ਜੇ ਮੇਹਰ ਦੇ ਘਰ ਵਿਚ ਆਏ ਹੋ ਤਾਂ ਇਹ ਕ੍ਰਿਪਾ ਕਰੋ ਜੀ। ਆਪਣੇ ਚਰਨਾਂ ਦੀ ਸ਼ਰਣ ਦਾ ਆਸਰਾ ਬਖ਼ਸ਼ੋ ਜੀ ਅਤੇ ਸਾਰੇ ਸੰਸਾਰ ਨੂੰ ਸੁਪਨ ਪਦਾਰਥ ਦੀ ਤਰ੍ਹਾਂ ਜਾਣ ਲਈਏ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਾਡੇ ਚਰਨ ਹਮੇਸ਼ਾਂ ਸੰਗਤ ਵਿਚ ਹਨ। ਸੰਗਤ ਕਰਿਆ ਕਰੋ ਅਤੇ ਸੰਤ ਸਾਧ ਜਨਾ ਦੀ ਸੇਵਾ ਕਰਿਆ ਕਰੋ।

***ਬੋਲੇ ਸ੍ਰੀ ਪ੍ਰਭਿ ਹਮ ਪਗ ਤਹਿਵਾ। ਬਸਹਿ ਸਦਾ ਸਤਿ ਸੰਗਤ ਜਹਿਵਾ॥***
***ਸੰਤ ਸਭਨ ਕੀ ਸੇਵ ਕਰੀਜੈ। ਤਿਨ ਮਹਿ ਮਿਲ ਕਰ ਸਮਾ ਬਤੀਜੈ॥ ੫੪॥***
***ਸੰਤ ਕਰਤਾਰ ਭੇਦ ਕਛ ਨਾਹੀ। ਦ੍ਰਿੜ ਨਿਹਚੈ ਧਾਰਹੁ ਮਨ ਮਾਹੀ॥***
***ਧਰਮ ਕ੍ਰਿਤ ਕਰ ਵੰਡ ਸੁ ਖਾਉ। ਚਰਣ ਸਰਣ ਨਿਤ ਇਉ ਜਿ ਕਮਾਓ॥ ੫੫॥***

ਹੇ ਭਾਈ! ਸੰਤਾਂ ਤੇ ਕਰਤਾਰ ਵਿਚ ਕੋਈ ਫਰਕ ਨਹੀਂ ਹੈ। ਦੋਵੇਂ ਇਕ ਸਰੂਪ ਹਨ। ਜੇ ਇਸ ਤਰ੍ਹਾਂ ਧਰਮ ਦੀ ਕ੍ਰਿਤ ਕਰਦਿਆਂ, ਸੰਗਤ ਕਰਦਿਆਂ ਚਰਣ ਸ਼ਰਣ ਵਿਚ ਰਹਿਣ ਰੂਪ ਇਸ ਤਰ੍ਹਾਂ ਦਾ ਨਿਭਾ ਲਵੋਗੇ ਤਾਂ ਜੀਵਨ ਸਫਲ ਹੋ ਜਾਵੇਗਾ। ਪਰ ਅਗੇ ਗੁਰਬਾਣੀ ਅਤੇ ਗੁਰ ਸ਼ਬਦ ਦੀ ਮਹਾਨਤਾ ਇਸ ਤਰ੍ਹਾਂ ਦਰਸਾਈ ਹੈ। ਹਜ਼ੂਰ ਕਹਿੰਦੇ ਹਨ ਕਿ ਸਰਗੁਣ ਸਾਡਾ ਸਥੂਲ ਸਰੀਰ ਹੈ, ਸ਼ਬਦ ਗੁਰਬਾਣੀ ਸਾਡਾ ਹਿਰਦਾ ਹੈ, ਇਹ ਨਿਰਗੁਣ ਸਰੂਪ ਹੈ। ਸਰੀਰ ਨਾਲ ਮਿਲੇ ਵਿਛੜ ਜਾਂਦੇ ਹਨ, ਸ਼ਬਦ ਨਾਲ ਮਿਲੇ ਮੁੜ ਵਿਛੜਦੇ ਨਹੀਂ। ਇਹ ਸਦੀਵੀ ਮਿਲਾਪ ਹੈ।

***ਸਰਗੁਣ ਰੂਪ ਸਰੀਰ ਪਛਾਨੋ। ਸ਼ਬਦ ਰਿਦਾ ਮਮ ਨਿਰਗੁਣ ਮਾਨੋ।***
***ਮਿਲੇ ਸਰੀਰ ਬਿਛਰ ਸੇ ਜਾਵਹਿ। ਸਬਦ ਮਿਲੇ ਨਾ ਬਿਛਰਣ ਪਾਵਹਿ॥ ੫੬॥***

ਇਸ ਪ੍ਰਕਾਰ ਗੁਰ ਸੰਗਤ ਜੀ! ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨੂੰ ਹੀ ਮਹਾਨ ਦਸਿਆ ਹੈ। ਇਹ ਉਹ ਹੀ ਸਿਧਾਂਤ ਦਰਸਾਇਆ ਹੈ ਜੋ ਭਾਈ ਨੰਦ ਲਾਲ ਜੀ ਨੂੰ ਕਲਗੀਧਰ ਜੀ ਨੇ ਦਸਿਆ ਸੀ।

***ਤੀਨ ਰੂਪ ਹੈ ਮੋਹਿ ਕੇ ਸੁਣਹ ਨੰਦ ਚਿਤ ਲਾਇ॥***
***ਨਿਰਗੁਣ ਸਰਗੁਣ ਗੁਰ ਸਬਦ ਕਹੋ ਤੋਹਿ ਸਮਝਾਇ॥***

ਭਾਈ ਪ੍ਰਿਥਾ ਤੇ ਭਾਈ ਖੇਡਾ ਗੁਰ ਸਬਦ ਕਮਾ ਕੇ ਤਰੇ ਹਨ।

***ਜੀਵਨ ਮੁਕਤਿ ਰੁਚਿਰ ਪਦ ਪਾਵਾ। ਸਤਿਗੁਰ ਬਚਨ ਰਿਦੈ ਠਹਿਰਾਵਾ॥ ੫੭॥***

ਭਾਈ ਪ੍ਰਿਥਾ ਤੇ ਭਾਈ ਖੇਡਾ ਜੀ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਭੀ ਆਪਣੀਆਂ ਵਾਰਾਂ ਅੰਦਰ ਕੀਤਾ ਹੈ।

***ਪ੍ਰਿਥਾ ਖੇਡਾ ਸੋਇਣੀ ਚਰਨ ਸਰਣ ਸੁਖ ਸਹਿਜ ਨਿਵਾਸੀ।***



ਵਾਰ ਯਾਰ੍ਹਵੀਂ ਪਉੜੀ ੧੩ ਸਿੱਖਾਂ ਦੀ ਭਗਤ ਮਾਲਾ।

## ੨. ਸਾਖੀ ਭਾਈ ਫਿਰਣਾ ਤੇ ਜੋਧ ਸਿੱਖ ਦੀ

ਇਹ ਭਾਈ ਫਿਰਣਾ ਖਹਿਰਾ ਤੇ ਭਾਈ ਜੋਧ ਸਿੱਖ ਦੋਵੇਂ ਮਿਲ ਕੇ ਹਜ਼ੂਰ ਗੁਰੂ ਨਾਨਕ ਕੀ ਸ਼ਰਣ ਮੇਂ ਆਏ ਪੜੇ। ਹਥ ਜੋੜ ਬਿਨਤੀ ਕਰੀ ਜੀ ਕੋਈ ਐਸਾ ਉਪਾਅ ਦੱਸੋ ਜਿਸ ਥੀ ਅਸਾਡਾ ਕਲਿਆਣ ਹੋਵੇ, ਅਰ ਗੁਰਸਿਖੀ ਕੀ ਪ੍ਰਾਪਤੀ ਹੋਵੇ ਜੀ। ਤਾਂ ਬਚਨ ਹੋਇਆ ਮਨ ਹਮੇਸ਼ਾ ਨੀਵਾਂ ਕਰ ਰਖੇ ਤਾਂ ਸਿਖੀ ਕੀ ਪ੍ਰਾਪਤੀ ਹੋਤੀ ਹੈ।

***ਪ੍ਰਭੁ ਭਾਖਿਯੋ ਮਨ ਨੀਵੇ ਜੋਇ। ਤਿਨ ਕੋ ਸਿਖੀ ਪ੍ਰਾਪਤ ਹੋਇ॥ ੮੯॥***

(ਨ: ਪ੍ਰ: ਉ: ਧਿ: ੪੩)

ਔਰ ਸਰੀਰ ਕਰਕੇ ਗੁਰਸਿੱਖਾਂ ਦੀ ਸੇਵਾ ਭਾਵਨਾ ਨਾਲ ਕਰਨੀ। ਪਿਛਲੀ ਰਾਤ ਅੰਮ੍ਰਿਤ ਵੇਲੇ ਉਠਿ ਕਰ ਇਸ਼ਨਾਨ ਕਰਕੇ ਗੁਰਬਾਣੀ ਗੁਰ ਸ਼ਬਦ ਦਾ ਅਭਿਆਸ ਕਰਨਾ। ਮਨ ਨੀਵਾਂ ਰਖ ਕਰ ਸੰਗਤ ਕਰਨ ਚਲ ਜਾਵਣਾ। ਗੁਰਬਾਣੀ ਗੁਰ ਸ਼ਬਦ ਦੀ ਵੀਚਾਰ ਮਨ ਲਾ ਕੇ ਸੁਣਨਾ ਤੇ ਮੰਨਨ ਕਰਨਾ, ਜੇ ਸੰਸਾਰ ਤਰਣਾ ਲੋੜਦੇ ਹੋ।

***ਪਿਛਲੀ ਨਿਸਾ ਕਰਹੁ ਇਸਨਾਨਾ। ਸਦਾ ਸ਼ਬਦ ਅੱਭਯਾਸ ਪ੍ਰਮਾਨਾ।***
***ਮਨ ਨੀਵੇਂ ਸਤਿਸੰਗਤਿ ਜਾਇ। ਗੁਰ ਕੋ ਸ਼ਬਦ ਸੁਨਹੁ ਹਿਤ ਲਾਇ॥ ੯੦॥***
***ਜਾਨਹਿ ਵਾਹਿਗੁਰੂ ਕੋ ਸ੍ਵਾਮੀ। ਦਾਸ ਆਪਨੂੰ ਲਖੈ ਸਖਾਮੀ।***
***ਗੁਰਬਾਣੀ ਕੋ ਮਨਨ ਕਰਨਾ। ਜੇ ਚਾਹਤ ਹੋ ਭਵ ਤੇ ਤਰਨਾ॥ ੯੧॥***
***ਦੋਹਰਾ॥ ਸੀਖੀ ਸਿਖ ਸਤਿਗੁਰੂ ਤੇ ਤੈਸੀ ਕੀਨੀ ਕਾਰ।***
***ਜਨਮ ਮਰਨ ਛੂਟ ਕਸਟ ਤੇ ਤਿਨਕੋ ਭਯੋ ਉਧਾਰ॥ ੯੨॥***

(ਨਾ: ਪ੍ਰ: ਉ: ਧਿ: ੪੩)

ਇਸ ਪ੍ਰਕਾਰ ਗੁਰੂ ਉਪਦੇਸ਼ ਕਮਾ ਕਰ ਜਨਮ ਮਰਣ ਥੀ ਰਹਿਤ ਹੋਇ। (ਸਿੱਖਾਂ ਦੀ ਭਗਤ ਮਾਲਾ)

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇੰਨ੍ਹਾਂ ਬਾਰੇ ਇਸ ਪ੍ਰਕਾਰ ਲਿਖਿਆ ਹੈ। ਫਿਰਣਾ ਖਹਿਰਾ ਗੋਤ ਦਾ ਜੱਟ, ਜੋ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੋ ਕੇ ਆਤਮਗਯਾਨੀ ਅਤੇ ਵਡਾ ਪਰਉਪਕਾਰੀ ਹੋਇਆ। ਜੋਧ ਖਹਿਰਾ ਗੋਤ ਦਾ ਇਕ ਜੱਟ ਜੋ ਗੁਰੂ ਨਾਨਕ ਦੇਵ ਜੀ ਦਾ ਪੂਰਨ ਭਗਤ ਸੀ।

ਨੋਟ : ਇਹ ਭਾਈ ਜੋਧ ਖਹਿਰਾ ਜੱਟ ਹੀ ਸੀ, ਜਿਸਨੇ ਗੁਰੂ ਨਾਨਕ ਦੇਵ ਜੀ ਪਾਸੋਂ ਉਪਦੇਸ਼ ਲਿਆ। ਅੰਮ੍ਰਿਤ ਵੇਲੇ ਉਠ ਕੇ ਬਾਣੀ ਪੜ੍ਹਨੀ, ਸਿਮਰਨ ਕਰਨਾ। ਇਸ ਨੇ ਪੂਰਨ

ਰੂਪ ਵਿਚ ਕਮਾਇਆ, ਇਸ ਪਾਸੋਂ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਦੀ ਸ਼ਰਣ ਵਿਚ ਆਉਣ ਤੋਂ ਪਹਿਲਾਂ ਜਦ ਭਾਈ ਲਹਿਣਾ ਜੀ ਕਰਕੇ ਜਾਣੇ ਜਾਂਦੇ ਸਨ। ਇਸੇ ਭਾਈ ਜੋਧ ਪਾਸੋਂ ਅੰਮ੍ਰਿਤ ਵੇਲੇ ਆਸਾ ਕੀ ਵਾਰ ਦੀ ਇਹ ਪਉੜੀ ਸੁਣੀ ਸੀ :-

***ਜਿਤੁ ਸੇਵਿਐ ਸੁਖ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥***
***ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥***
***ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥***
***ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥***
***ਕਿਛੁ ਲਾਹੇ ਉਪਰਿ ਘਾਲੀਐ॥ ੨੧॥***

(ਆਸਾ ਕੀ ਵਾਰ, ਅੰਗ ੪੭੪)

## ੩. ਸਾਖੀ ਸ੍ਰੀ ਗੁਰੂ ਅੰਗਦ ਦੇਵ ਜੀ ਕੇ ਸਿਖੋਂ ਕੀ

(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੧, ਅੱਸੂ ੧੧)

ਤਵਾਰੀਖ਼ ਗੁਰੂ ਖ਼ਾਲਸਾ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ : ਇਕ ਭਾਈ ਗੁੱਜਰ ਨਾਮ ਦਾ ਲੁਹਾਰ ਫਤਿਆਬਾਦ ਦੇ ਰਹਿਣ ਵਾਲਾ ਇਕ ਦਿਨ ਦੂਸਰੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਖਡੂਰ ਸਾਹਿਬ ਚਲ ਕੇ ਆਇਆ। ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਹਜ਼ੂਰ ਅਸੀਂ ਪ੍ਰਵਾਰਕ ਜੀਆਂ ਦੀ ਪਾਲਨਾ ਪੋਸਨਾ ਤੇ ਸੰਸਾਰਕ ਧੰਧਿਆਂ ਵਿਚ ਖਚਿਤ ਰਹਿੰਦੇ ਹਾਂ। ਜੀ ਕੋਈ ਪੁੰਨ ਦਾਨ ਜਪ ਤਪ ਨਹੀਂ ਹੋ ਪੈਂਦਾ, ਸੋ ਸਾਡਾ ਕੀਕੂੰ ਭਲਾ ਹੋਵੇ।

***ਗੁੱਜਰ ਨਾਮੁ ਸੁ ਜਾਤ ਲੁਹਾਰ। ਚਲਿ ਆਯਹੁ ਗੁਰ ਕੇ ਦਰਬਾਰ॥ ੨੦॥***
***ਬੰਦਨ ਕਰਿ ਬੈਠਯੋ ਗੁਰ ਪਾਸਿ॥ ਦਰਸਨ ਦੇਖ ਕਰੀ ਅਰਦਾਸਿ॥***
***ਸੁਨਹੁ ਗੁਰੂ ਜੀ ਹੇਤ ਅਹਾਰ। ਦਿਨ ਸਗਰੇ ਹਮ ਠਾਨਹਿ ਕਾਰ॥ ੨੧॥***
***ਫਸੇ ਗ੍ਰਿਹਸਤਿ ਪਾਇ ਨ ਅਵਿਕਾਸ਼। ਸੇਵਾ ਕਰਹਿ ਰਹਹਿ ਤੁਮ ਪਾਸਿ॥***
***ਹਮਰੋ ਭੀ ਕਿਮ ਹੋਇ ਕੱਲਯਾਨ। ਜਨਮ ਮਰਨ ਦਾ ਬੰਧਨ ਹਾਨਿ॥ ੨੨॥***

ਗੁਰੂ ਜੀ ਨੇ ਕਿਹਾ ਜਪੁ ਜੀ ਸਾਹਿਬ ਇਕਾਗਰ ਮਨ ਹੋ ਕੇ ਪੜ੍ਹਿਆ ਕਰ। ਗ਼ਰੀਬ ਦਾ ਕੰਮ ਧਨੀ ਤੋਂ ਪਹਿਲਾਂ ਕੀਤਾ ਕਰ। ਧਰਮ ਦੀ ਕਿਰਤ ਕਰ, ਵੰਡ ਛਕ, ਤੇਰਾ ਭਲਾ ਹੋਵੇਗਾ।

(ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ ੩੩੦)

ਇਹ ਪ੍ਰਸੰਗ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਆਇਆ ਹੈ :



***ਸੁਨਿ ਸਤਿਗੁਰ ਕੀ ਨਸ ਉਪਦੇਸ਼। ਇਕ ਚਿਤ ਜਪੁ ਜੀ ਪਠਹੁ ਹਮੇਸ।***
***ਜੇਤਿਕ ਵਾਰ ਪਠਯੋ ਨਿਤ ਜਾਇ। ਪਠਿਤ ਰਹਹੁ ਦੀਰਘ ਫਲ ਪਾਇ॥ ੨੩॥***
***ਪਿਖਹੁ ਗਰੀਬ ਕਾਜ ਕਰ ਦੀਜੈ। ਨਹਿ ਤਿਸ ਨਿਕਟ ਮਜੂਰੀ ਲੀਜੈ॥***
***ਜਪੁ ਜੀ ਅਰਥ ਬਿਚਾਰਨ ਕਰੋ। ਸ੍ਵਾਸ ਸ੍ਵਾਸ ਅੰਤਰ ਨਿਤਿ ਧਰੋ॥ ੨੪॥***

ਸੋ ਇਸ ਉਪਦੇਸ਼ ਨੂੰ ਕਮਾ ਕੇ ਭਾਈ ਗੁੱਜਰ ਨੇ ਆਪਣਾ ਜੀਵਨ ਸਫਲਾ ਕੀਤਾ। ਇਹ ਭੀ ਲਿਖਿਆ ਹੈ ਕਿ ਇਕ ਦਿਨ ਇਕ ਕੈਦੀ ਨੱਠ ਕੇ ਇਸ ਦੇ ਘਰ ਆਇਆ। ਗੁਰੂ ਜੀ ਦਾ ਵਾਸਤਾ ਪਾ ਕੇ ਕਿਹਾ ਕਿ ਮੇਰੀ ਬੇੜੀ ਕੱਟ ਦਿਉ। ਤੁਹਾਨੂੰ ਜਮਾਂ ਦਾ ਰਸਤਾ ਨਹੀਂ ਦੇਖਣਾ ਪਵੇਗਾ।

***ਪ੍ਰਭੁ ਨਮਿਤ ਦੇਹੁ ਬੰਧਨ ਕਾਟਿ। ਤੁਝ ਕੋ ਹੋਇ ਨਾ ਜਮ ਕੀ ਬਾਟ॥ ੨੯॥***

ਇਸ ਨੇ ਗੁਰੂ ਦਾ ਵਾਸਤਾ ਸੁਣ ਕੇ ਬੇੜੀ ਕਟ ਦਿੱਤੀ। ਉਹ ਅਸੀਸਾਂ ਦਿੰਦਾ ਚਲਿਆ ਗਿਆ। ਗੁਰੂ ਕ੍ਰਿਪਾ ਨਾਲ ਇਸ ਨੂੰ ਗਿਆਨ ਪੂਰਨ ਹੋ ਆਇਆ : ਉਪਜਯੋ ਇਸ ਕੇ ਗਯਾਨ ਵਿਸੇਸ।

ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਭੀ ਇਹ ਪ੍ਰਸੰਗ ਇਸੇ ਪ੍ਰਕਾਰ ਆਇਆ ਹੈ। ਗੁਰੂ ਸਾਹਿਬ ਜੀ ਨੇ ਇਸ ਤਰ੍ਹਾਂ ਉਪਦੇਸ਼ ਦੇਣਾ ਕੀਤਾ ਹੈ :

***ਜਪੁਜੀ ਸਦਾ ਕਰਤੇ ਰਹੁ ਕਾਰੇ। ਹੋਇ ਜੁ ਕਾਮ ਗ੍ਰੀਬ ਕਾ ਬਿਨ ਕਰੋ ਮਜੂਰੀ।***
***ਸੇਵ ਕਰੋ ਸਿਖ ਸਾਧ ਕੀ ਧਰਿ ਦਯਾ ਜਰੂਰੀ॥ ੩੯॥***

(ਪੂਰਬਾਰਧ ਵਿਸਰਾਮ)

## ੪. ਸਾਖੀ ਸ੍ਰੀ ਗੁਰੂ ਅਮਰਦਾਸ ਜੀ ਕੇ ਸਿਖੋਂ ਕੀ

ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਸਮਰਥ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਸਰਣਿ ਵਿਚ ਗੋਇੰਦਵਾਲ ਭਾਈ ਬੂਲਾ ਨਾਮ ਦਾ ਬ੍ਰਾਹਮਣ ਜੋ ਪਾਂਧਾ ਬੂਲਾ ਕਰਕੇ ਜਾਣਿਆ ਜਾਂਦਾ ਸੀ, ਚਲਕੇ ਆਇਆ ਹੈ। ਹੱਥ ਜੋੜ ਕੇ ਸੀਸ ਹਜ਼ੂਰ ਦੇ ਚਰਣਾਂ 'ਤੇ ਰਖਿਆ ਤੇ ਬੇਨਤੀ ਕੀਤੀ ਜੀ, ਸੇਵਾ ਕੋਈ ਹੋ ਨਹੀਂ ਆਉਂਦੀ ਕਿਉਂਕਿ ਬ੍ਰਾਹਮਣ ਜਾਣ ਕੇ ਕੋਈ ਸੇਵਾ ਕਰਨ ਨਹੀਂ ਦਿੰਦੇ। ਆਪ ਕਿਰਪਾ ਕਰੋ ਜੀ ਉਪਦੇਸ਼ ਦਿਉ ਜਿਸ ਤਰ੍ਹਾਂ ਮੇਰਾ ਕਲਿਆਣ ਹੋ ਆਵੇ :

***ਇਕ ਪਾਧਾ ਬੂਲਾ ਜਿਸ ਨਾਮੁ। ਨਮੋ ਠਾਨਿ ਆਯੋ ਗੁਰ ਸਾਮੁ।***
***ਕਹਿਤ ਭਯੋ ਸੇਵਾ ਨਹਿ ਹੋਇ। ਦਿਜ ਕੋ ਜਾਣਿ ਕਰਾਇ ਨ ਕੋਇ॥੪੧॥***
***ਜਿਸ ਪ੍ਰਕਾਰ ਹੁਇ ਮਮ ਕੱਲਯਾਨ। ਕਰੋ ਆਪ ਉਪਦੇਸ਼ ਬਖਾਨ।***

ਗੁਰੂ ਸਾਹਿਬ ਜੀ ਨੇ ਕ੍ਰਿਪਾ ਦੇ ਘਰ ਵਿਚ ਆ ਕੇ ਉਪਦੇਸ਼ ਦਿੱਤਾ ਕਿ ਭਾਈ ਬੂਲੇ, ਤੂੰ ਵਿਦਵਾਨ ਹੈਂ, ਤੇਰੀ ਤੀਖਨ ਬੁਧੀ ਹੈ, ਤੂੰ ਇਸ ਤਰ੍ਹਾਂ ਕਰਿਆ ਕਰ, ਇਕ ਤਾਂ ਆਪ ਗੁਰਬਾਣੀ ਪੜ੍ਹਿਆ ਕਰ ਅਤੇ ਗੁਰਬਾਣੀ ਦੀ ਕਥਾ ਕਰਿਆ ਕਰ। ਸੰਗਤ ਵਿਚ ਬੈਠਕੇ ਗੁਰਸਿਖਾਂ ਨੂੰ ਕਥਾ ਸੁਣਾ ਕੇ ਗੁਰਮਤਿ ਸਿਖਾਵਣਾ ਕਰ, ਵੇਹਲੇ ਸਮੇਂ ਗੁਰਬਾਣੀ ਦੀਆਂ ਪੋਥੀਆਂ ਲਿਖਿਆ ਕਰ, ਗੁਰੂ ਨਮਿਤ ਗੁਰਸਿਖਾਂ ਨੂੰ ਪੋਥੀਆਂ ਲਿਖ ਕੇ ਦਿਆ ਕਰ। ਆਪਣੇ ਆਪ ਕੋਈ ਧਨ ਦੇ ਦੇਵੇ ਤਾਂ ਲੈ ਲੈਣਾ ਹੈ, ਸੰਤੋਖ ਧਾਰ ਕੇ ਵਰਤਣਾ ਹੈ, ਮੰਗ ਕੇ ਕਿਸੇ ਕੋਲੋਂ ਧਨ ਨਹੀਂ ਲੈਣਾ।

***ਕਰਯੋ ਬਚਨ ਪਠਿ ਸਤਿਗੁਰ ਬਾਨੀ। ਕੀਜਹਿ ਕਥਾ ਪ੍ਰੇਮ ਕੋ ਠਾਨੀ॥ ੪੨॥***
***ਸਤਿ ਸੰਗਤਿ ਮਹਿ ਕਰਿਹੁ ਸੁਨਾਵਨਿ। ਗੁਰਮਤਿ ਸਿਖਨ ਕੋ ਸਿਖਰਾਵਨਿ।***
***ਪੋਥੀ ਲਿਖਹੁ ਸੁਫਲ ਗੁਰਬਾਨੀ। ਗੁਰ ਨਮਿੱਤ ਦੀਜਹਿ ਸਿਖ ਜਾਨੀ॥ ੪੩॥***
***ਜੇ ਕੋ ਆਪ ਦਰਬ ਦੇ ਜਾਇ। ਧਰ ਸੰਤੋਖ ਬਰਤਿਯਹਿ ਪਾਇ।***
***ਨਹੀ ਆਪ ਜਾਚਹੁ ਕਿਸ ਪਾਸੀ। ਇਹ ਸੇਵਾ ਬਡ ਫਲਹਿ ਪ੍ਰਕਾਸੀ॥ ੪੪॥***

ਭਾਈ ਬੂਲਾ ਗੁਰ ਉਪਦੇਸ ਨੂੰ ਕਮਾ ਕੇ ਆਪ ਤਰਿਆ ਤੇ ਹੋਰਾਂ ਨੂੰ ਕਥਾ ਰਾਹੀਂ ਗੁਰ ਉਪਦੇਸ਼ ਸੁਣਾ ਕੇ ਤਾਰਿਆ।

(ਗੁਰ ਪ੍ਰਤਾਮ ਸੂਰਜ ਗ੍ਰੰਥ, ਰਾਸਿ ੧, ਅੰਸੂ ੪੦)

## ੫. ਸਾਖੀ ਸ੍ਰੀ ਗੁਰੂ ਰਾਮਦਾਸ ਜੀ ਕੇ ਸਿਖੋਂ ਕੀ

ਭਾਈ ਜਾਪਾ ਤੇ ਮਈਆ ਅਤੇ ਨਈਆ ਤੇ ਤੁਲਸਾ ਜੀ ਇਹ ਚਾਰ ਸਿਖ ਸੋਢੀ ਪਾਤਸ਼ਾਹ ਗੁਰੂ ਰਾਮਦਾਸ ਜੀ ਦੀ ਸਰਣਿ ਵਿਚ ਚਲ ਕੇ ਆਏ ਹਨ, ਪਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਇਨ੍ਹਾਂ ਦੇ ਨਾਮ ਇਸ ਪ੍ਰਕਾਰ ਦਰਸਾਏ ਹਨ :

***ਮਾਈਆ ਜਾਪਾ ਜਾਣੀਅਨਿ ਨਈਆ ਖੁੱਲਰ ਗੁਰੂ ਪਿਆਰਾ॥***

ਚੂੜਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਲਿਖਿਆ ਹੈ :

***ਧਰਿ ਸਰਧਾ ਜਾਪਾ ਅਰੁ ਮੱਈਆ। ਖੁੱਲਰ ਜਾਤ ਨਾਮੁ ਜਿਸ ਨੱਈਆ।***
***ਤੁਲਸਾ ਵਹੁਰਾ ਮਿਲਿ ਸਿਖ ਚਾਰੇ। ਸਤਿਗੁਰ ਰਾਮਦਾਸ ਕੇ ਦ੍ਵਾਰੇ॥ ੨੯॥***



(ਰਾਸਿ ੨, ਅੰਸੂ ੧੮)

ਮਸਤਕ ਟੇਕਣ ਉਪਰੰਤ ਚਾਰਾਂ ਨੇ ਬੇਨਤੀ ਕੀਤੀ, ਜੀ ਆਪਣੇ ਜਾਣ ਕੇ ਉਪਦੇਸ਼ ਦਿਉ। ਗ੍ਰਿਹਸਤ ਵਿਚ ਘਰਿ ਅੰਦਰ ਰਹਿੰਦਿਆਂ ਸਿਖੀ ਪ੍ਰਾਪਤ ਹੋ ਆਵੇ ਜੀ। ਪਰਉਪਕਾਰੀ ਸਤਿਗੁਰਾਂ ਉਪਦੇਸ਼ ਬਖ਼ਸ਼ਿਆ, ਭਾਈ ਗੁਰਸਿਖੋ ! ਜਿਸ ਤਰ੍ਹਾਂ ਦਿਨ ਰਾਤ ਤੁਹਾਨੂੰ ਘਰ ਦੇ ਕੰਮ ਪਿਆਰੇ ਹਨ, ਇਸ ਤਰ੍ਹਾਂ ਗੁਰਬਾਣੀ ਨਾਲ ਪ੍ਰੇਮ ਕਰੋ, ਭਾਵ ਦਿਨ ਰਾਤ ਪ੍ਰੇਮ ਨਾਲ ਗੁਰਬਾਣੀ ਪੜ੍ਹਿਆ ਕਰੋ ਅਤੇ ਗੁਰਬਾਣੀ ਜੋ ਪੜ੍ਹਦੇ ਹੋ ਉਸ ਦੇ ਵਾਰ-ਵਾਰ ਅਰਥਾਂ ਨੂੰ ਵੀਚਾਰਿਆ ਕਰੋ। ਇਸ ਤਰ੍ਹਾਂ ਵੀਚਾਰ ਕਰਿਆ ਕਰੋ ਕਿ ਗੁਰਬਾਣੀ ਕੀ ਸਿਖਿਆ ਦਿੰਦੀ ਹੈ ਅਤੇ ਅਸੀਂ ਕੀ ਕਰਦੇ ਹਾਂ। ਇਹ ਵੀਚਾਰ ਧਾਰਕੇ ਗੁਰਬਾਣੀ ਉਪਦੇਸ਼ ਹਿਰਦੇ ਵਿਚ ਵਸਾ ਕੇ ਕਮਾਉਣਾ ਕਰੋ ਤਾਂ ਤੁਹਾਡਾ ਜੀਵਨ ਸਫਲ ਹੋ ਆਵੇਗਾ :

***ਸ੍ਰੀ ਗੁਰ ਰਾਮਦਾਸ ਉਪਕਾਰੀ। ਬਾਨੀ ਕਰਨਾ ਠਾਨਿ ਉਚਾਰੀ।***
***ਜਿਮ ਨਿਸ ਦਿਨ ਘਰਕਾਜ ਸੁਧਾਰੇ। ਤਯਾਗਹੁ ਕਬਹੁ ਨਾ ਲਾਗਹਿ ਪਯਾਰੇ॥ ੩੨॥***
***ਤਥਾ ਪਯਾਰ ਧਾਰਹੁ ਗੁਰਬਾਨੀ। ਪਠਨਿ ਸੁਨਨਿ ਕੀਜਹਿ ਰੁਚਿ ਠਾਨੀ।***
***ਧਰਯੋ ਅਰਥ ਜੋ ਸ਼ਬਦ ਮਝਾਰਾ। ਬਾਰ ਬਾਰ ਉਰ ਕਰਹੁ ਬਿਚਾਰਾ॥ ੩੩॥***
***ਕਯਾ ਗੁਰ ਕਹੈਂ ਕਰੈ ਹਮ ਕਹਾਂ। ਸਨੈ ਸਨੈ ਮੋਰਹੁ ਮਨ ਮਹਾ।***
***ਮਮ ਸਰੀਰ ਕੋ ਧਾਰਹੁ ਧਯਾਨ। ਅੰਮ੍ਰਿਤ ਵੇਲਾ ਪੁੰਨ ਮਹਾਨ॥ ੩੪॥***

ਭਾਈ ਗੁਰਸਿਖੋ ! ਮਨ ਅੜੀਅਲ ਘੋੜੇ ਜੈਸਾ ਹੈ, ਜਿਸ ਤਰ੍ਹਾਂ ਘੋੜੇ ਨੂੰ ਮਸਾਲਾ ਦੇ ਕੇ ''ਕਾਜੈ'' ਕਰਦੇ ਹਨ। ਮਸਾਲਾ ਦੇਣ ਪਿਛੋਂ ਘੋੜੇ ਦੇ ਮੁਖ ਵਿਚ ਲਗਾਮ ਦੇਕੇ ਖਿਚਕੇ ਕਾਠੀ ਨਾਲ ਬੰਨ੍ਹ ਦਿੰਦੇ ਹਨ ਜਿਸ ਕਰਕੇ ਘੋੜਾ ਦਾਣਾ ਅਤੇ ਘਾਹ ਨਾ ਚਰ ਸਕੇ, ਇਸ ਤਰ੍ਹਾਂ ਕਰਨ ਨਾਲ ਘੋੜੇ ਦਾ ਹਾਜ਼ਮਾ ਠੀਕ ਹੋ ਜਾਂਦਾ ਹੈ। ਇਸ ਨੂੰ ਕਾਜੈ ਕਰਨਾ ਆਖਦੇ ਹਨ। ਘੋੜਾ ਰੋਗ ਰਹਿਤ ਹੋ ਜਾਂਦਾ ਹੈ।

***ਮਮ ਬਾਨੀ ਕੋ ਕਰਹੁ ਉਚਾਰਨਿ। ਮਿਲਿ ਸਿਖਨ ਤੇ ਅਰਥ ਬਿਚਾਰਨ।***
***ਜਿਮ ਤੁਰੰਗ ਕੋ ਦੇਹਿ ਮਸਾਲਾ। ਬਹੁਰ ਕਰਹਿ ਕਾਜੈ ਚਿਰਕਾਲਾ॥ ੩੫॥***
***ਤਬਿ ਹਯ ਰੋਗੀ ਹੋਇ ਨਿਰੋਵਾ। ਸਭਿ ਸਰੀਰ ਕੀ ਬਯਾਧੀ ਖੋਵਾ।***

ਇਹ ਜੋ ਮਨ ਰੂਪ ਘੋੜੇ ਨੂੰ ਹਉਮੈ ਦਾ ਰੋਗ ਲਗਿਆ ਹੈ, ਇਸ ਦੀ ਨਵਿਰਤੀ ਇਸ ਤਰ੍ਹਾਂ ਹੁੰਦੀ ਹੈ ਭਾਵ ਹਉਮੈ ਦਾ ਰੋਗ ਕਟਣ ਦਾ ਇਹ ਤਰੀਕਾ ਹੈ। ਪ੍ਰੇਮ ਸਹਿਤ ਗੁਰੂ ਸਰੂਪ

ਦੇ ਧਿਆਨ ਵਿਚ ਮਗਨ ਹੋਣਾ। ਸ੍ਵਾਸਿ-ਸ੍ਵਾਸਿ ਸਿਮਰਨ ਕਰਨਾ ਵਾਹਿਗੁਰੂ ਮੰਤਰ ਦਾ।

***ਤਿਸ ਸਤਿਗੁਰ ਕੋ ਕਰਿਯੇ ਧਯਾਨ। ਹਿਰਦੇ ਧਾਰਨ ਪ੍ਰੇਮ ਮਹਾਨ॥ ੩੬॥***
***ਸਿਮਰਹਿ ਵਾਹਿਗੁਰੂ ਸਤਿਨਾਮੂ। ਤਬਿ ਨਾਸਹਿ ਹਉਮੈ ਬਡਿ ਆਮੂ॥***
***ਮਨ ਤੁਰੰਗ ਬਡ ਸੁਧਤਾ ਪਾਵੈ। ਗੁਰ ਅਨੁਸਾਰੀ ਹੁਇ ਬਿਰਤਾਵੈ॥ ੩੭॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੧੯)

ਕਵੀ ਸੰਤੋਖ ਸਿੰਘ ਜੀ ਨੇ ਮਨ ਰੂਪ ਘੋੜੇ ਨੂੰ ਵਸ ਵਿਚ ਕਰਨ ਦਾ ਤਰੀਕਾ ਇਸ ਤਰ੍ਹਾਂ ਦਸਿਆ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਅੰਦਰ ਵੀ ਕਥਨ ਕੀਤਾ ਹੈ-

***ਜਬਹਿ ਸਬਦ ਨੇ ਮਨ ਸਮਝਾਯੋ। ਕਾਜਾ ਕਰਨ ਬਾਜ ਸਮ ਭਾਯੋ॥***

(ਸ੍ਰੀ ਗੁਰੂ ਨਾਨਕ ਪ੍ਰਕਾਸ਼)

ਮਨ ਨੂੰ ਵਸ ਵਿਚ ਕਰਨ ਦਾ ਤਰੀਕਾ ਇਕ ਹੋਰ ਗੁਰੂ ਜੀ ਨੇ ਇਥੇ ਦਸਿਆ ਹੈ। ਕਹਿਆ ਗੁਰਸਿਖੋ! ਤੁਰਦਿਆਂ, ਫਿਰਦਿਆਂ, ਕੰਮ ਕਰਦਿਆਂ, ਹਰ ਸਮੇਂ ਵਾਹਿਗੁਰੂ ਵਾਹਿਗੁਰੂ ਕਰਦੇ ਰਹੋ। ਕੰਮ ਕਰਨ ਸਮੇਂ ਮਨ ਸਿਮਰਨ ਵਿਚ ਇਸ ਤਰ੍ਹਾਂ ਲਾਈ ਰਖੋ ਜਿਸ ਤਰ੍ਹਾਂ ਮਾਈਆਂ ਪਾਣੀ ਦੇ ਘੜੇ ਭਰਕੇ ਸੀਸ ਉਪਰ ਰੱਖ ਕੇ ਹੱਥ ਛੱਡਕੇ ਆਪਸ ਵਿਚ ਗੱਲਾਂ ਕਰਦੀਆਂ ਜਾਂਦੀਆਂ ਹਨ ਪਰ ਮਨ ਘੜੇ ਵਿਚ ਹੁੰਦਾ ਹੈ, ਘੜਾ ਗਿਰਦਾ ਨਹੀਂ, ਇਸੀ ਪ੍ਰਕਾਰ ਕੰਮ ਕਾਰ ਸਮੇਂ ਧਿਆਨ ਸਿਮਰਨ ਵਿਚ ਰੱਖਣਾ ਹੈ ਤਾਂ ਜੀਵਨ ਸਫਲਾ ਹੋ ਆਵੇਗਾ।

***ਪਾਇਨ ਬਿਚਰਤ ਸਿਮਰਹੁ ਨਾਮੂ॥ ਹਾਥਨ ਕਰਿਹੁ ਕਾਜ ਸਭ ਧਾਮੂ॥***
***ਊਠਤਿ ਬੈਠਤਿ ਜਾਗਤ ਸੋਵਤਿ। ਸੁਨਿਤੇ ਸ੍ਰਵਣਬਿਲੋਚਨ ਜੋਵਤਿ॥ ੩੮॥***
***ਰਿਦਾ ਧਰਹੁ ਸਤਿਗੁਰ ਕੇ ਸੰਗਿ। ਅਪਰ ਕ੍ਰਿਯਾ ਕਰਿਯਹਿ ਸਭ ਅੰਗ।***
***ਜਿਮ ਸਿਰ ਘਟ ਬਹੁ ਬਾਤ ਬਨਾਵਤਿ। ਹਾਥ ਹਲਾਵਤ ਮਾਰਗੁ ਜਾਵਤਿ॥ ੩੯॥***
***ਤਊ ਘਟੇ ਸੋ ਮਨ ਹੈ ਜੁਰਿਓ। ਗਿਰਹਿ ਨ ਡੋਲਹਿ ਰਹੈ ਸੋ ਧਰਿਓ।***

ਇਸ ਤਰ੍ਹਾਂ ਇਹ ਚਾਰੇ ਗੁਰਸਿਖ ਗੁਰ ਉਪਦੇਸ਼ ਕਮਾ ਕੇ ਮੋਖਸ਼ ਨੂੰ ਪ੍ਰਾਪਤ ਹੋਏ ਹਨ।

## ੫. ਸਾਖੀ ਸ੍ਰੀ ਗੁਰੂ ਅਰਜਨ ਦੇਵ ਜੀ ਕੇ ਸਿਖੋਂ ਕੀ

***ਤੋਤਾ ਅਰ ਮੱਦੂ ਹਿਤ ਧਾਰੇ। ਗੋਖੂ ਟੋਡਾ ਮਹਿਤਾ ਚਾਰੇ॥ ੨੫॥***

(ਰਾਸਿ ੩, ਅੰਸੂ ੫੪)

ਭਾਈ ਤੋਤਾ ਤੇ ਮੱਦੂ ਅਤੇ ਗੋਖੂ ਤੇ ਟੋਡਾ ਮਹਿਤਾ, ਇਹ ਚਾਰੇ ਇਕੱਠੇ ਸ੍ਰੀ ਗੁਰੂ ਅਰਜਨ



ਦੇਵ ਜੀ ਦੀ ਸ਼ਰਣ ਵਿਚ ਚਲਕੇ ਅੰਮ੍ਰਿਤਸਰ ਸਾਹਿਬ ਆਏ ਹਨ। ਹਜ਼ੂਰ ਨੂੰ ਸ਼ਰਧਾ ਨਾਲ ਮਸਤਕ ਟੇਕ ਕੇ ਬੇਨਤੀ ਕੀਤੀ। ਗੁਰੂ ਗਰੀਬ ਨਿਵਾਜ ਜੀ! ਸਾਡਾ ਉਧਾਰ ਕਰੋ, ਕ੍ਰਿਪਾ ਕਰਕੇ ਜਨਮ ਮਰਨ ਕੱਟ ਦਿਉ।

***ਗੁਰੂ ਗਰੀਬ ਨਿਵਾਜ ਹਮਾਰਾ। ਜਨਮ ਮਰਨ ਤੇ ਕਰਹੁ ਉਧਾਰਾ।***

ਸਤਿਗੁਰੂ ਸਾਹਿਬ ਜੀ ਨੇ ਬੇਨਤੀ ਸੁਣ ਕੇ ਉਪਦੇਸ਼ ਦਿੱਤਾ, ਹੇ ਗੁਰਸਿੱਖੋ! ਆਪਸ ਵਿਚ ਮਿਲ ਕੇ ਗੁਰਬਾਣੀ ਪੜ੍ਹਿਆ ਸੁਣਿਆ ਕਰੋ ਅਤੇ ਆਪਸ ਵਿਚ ਰਲਕੇ ਗੁਰਬਾਣੀ ਦੀ ਵੀਚਾਰ ਕਰਿਆ ਕਰੋ ਕਿ ਗੁਰੂ ਸਾਹਿਬ ਜੀ ਨੇ ਕੀ ਹੁਕਮ ਕੀਤਾ ਹੈ। ਜੋ ਤਿਆਗਣ ਵਾਸਤੇ ਕਹਿਆ ਹੈ ਉਸ ਦਾ ਤਿਆਗ ਕਰਨਾ। ਜੋ ਗ੍ਰਹਿਣ ਕਰਨ ਲਈ ਕਿਹਾ ਹੈ ਉਹ ਗ੍ਰਹਿਣ ਕਰਨਾ ਹੈ :

***ਸੁਣਿ ਬੋਲੇ ਸ੍ਰੀ ਅਰਜਨ ਗਯਾਨੀ। ਪਠਹੁ ਸੁਨਹੁ ਤੁਮ ਮਿਲਿ ਗੁਰਬਾਨੀ।***
***ਆਪਸ ਮਹਿ ਕਰਹੁ ਬਿਚਾਰਾ। ਕਯਾ ਆਗੈ ਗੁਰਦੇਵ ਉਚਾਰਾ॥ ੨੮॥***
***ਤਯਾਗਨਿ ਕਹਯੋ ਸੁ ਤਯਾਗ ਕਰੀਜੈ। ਗ੍ਰਹਿਣ ਜੋਗ ਸੁ ਗ੍ਰਹਿਣ ਧਰੀਜੈ॥***

ਬੇਨਤੀ ਦੁਆਰਾ ਚਾਰੇ ਪੁੱਛਣ ਲਗੇ, ਜੀ ਬਾਣੀ ਪੜ੍ਹਨ ਅਤੇ ਵਿਚਾਰਨ ਦਾ ਦੋਹਾਂ ਦਾ ਕਿੰਨਾ ਕੁ ਫਲ ਹੈ ਜੀ?

੧. ਗੁਰਦੇਵ ਨੇ ਬੇਨਤੀ ਸੁਣ ਕੇ ਕਿਹਾ ਭਾਈ ਗੁਰਸਿੱਖੋ! ਜੋ ਪ੍ਰੇਮ ਨਾਲ ਗੁਰਬਾਣੀ ਪੜ੍ਹਦਾ ਹੈ ਉਸ ਦੇ ਪਾਪ ਨਾਸ਼ ਹੋ ਜਾਂਦੇ ਹਨ, ਅੰਤਸ਼ਕਰਣ ਸ਼ੁੱਧ ਹੋ ਜਾਂਦਾ ਹੈ। ਜੋ ਗੁਰਬਾਣੀ ਆਪ ਪੜ੍ਹਦਾ ਹੈ ਤੇ ਹੋਰਨਾਂ ਨੂੰ ਪ੍ਰੇਮ ਨਾਲ ਸੁਣਾਂਦਾ ਹੈ, ਉਸ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ :

***ਕਹਯੋ ਗੁਰੂ ਇਨ ਕੋ ਫਲ ਜਾਨੋ। ਸੁਨਿ ਕੀਜਹਿ ਸਰਧਾ ਉਰ ਠਾਨੋ।***
***ਜੋ ਗੁਰਬਾਣੀ ਪਾਠ ਕਰੰਤਾ। ਮਹਾਂ ਪਾਪ ਕੋ ਹੋਵਤ ਹੰਤਾ॥ ੩੧॥***
***ਅੰਤਹਿ ਕਰਣ ਬਿਮਲ ਨਿਤ ਕਰੈ। ਪ੍ਰੀਤ ਸਹਿਤ ਨਿਤ ਪ੍ਰਤਿ ਜੋ ਰਰੈ।***

ਜੋ ਗੁਰਬਾਣੀ ਜ਼ਬਾਨੀ ਕੰਠ ਕਰਕੇ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਸ਼ਰਧਾ ਨਾਲ ਇਕ ਮਨ ਹੋ ਕੇ ਪੜ੍ਹਦਾ ਹੈ, ਉਸ ਨੂੰ ਬਹੁਤਾ ਪੁੰਨ ਲੱਗਦਾ ਹੈ। ਉਸ ਦਾ ਹਿਰਦਾ ਸ਼ੁੱਧ ਹੋ ਜਾਂਦਾ ਹੈ।

***ਕਰਹਿ ਕੰਠ ਪਠਿ ਅੰਮ੍ਰਿਤ ਵੇਲੇ। ਇਕ ਚਿਤ ਹ੍ਵੈ ਕਰਿ ਮਨ ਕੋ ਮੇਲੇ॥ ੩੨॥***
***ਅਧਿਕ ਪੁੰਨ ਉਪਜਹਿ ਸੁਖ ਪਾਵੈ। ਪਠਹਿ ਸੁਨਹਿ ਨਰ ਬ੍ਰਿੰਦ ਸੁਨਾਵੈ।***

੨. ਹੁਣ ਗੁਰਬਾਣੀ ਵਿਚਾਰਨ ਦਾ ਲਾਭ ਦੱਸਦੇ ਹਨ ਕਿ ਜੋ ਜਸ ਆਦਿਕ ਕਰਾਉਣ

ਦੀ ਇੱਛਾ ਨਹੀਂ ਰੱਖਦਾ, ਸ਼ਰਧਾ ਤੇ ਪ੍ਰੇਮ ਨਾਲ ਗੁਰਬਾਣੀ ਦੇ ਅਰਥਾਂ ਦੀ ਵਿਚਾਰ ਕਰਕੇ ਉਸ ਨੂੰ ਹਿਰਦੇ ਵਿਚ ਧਾਰਨ ਕਰਦਾ ਹੈ। ਹੋਰ ਇੱਛਾਵਾਂ ਤੋਂ ਰਹਿਤ ਹੋ ਕੇ ਕੇਵਲ ਆਪਣੀ ਕਲਿਆਣ ਦੀ ਇੱਛਾ ਰੱਖਦਾ ਹੈ, ਉਸ ਨੂੰ ਪੂਰਨ ਗਯਾਨ ਹੋ ਆਂਵਦਾ ਹੈ :

***ਜੇ ਗੁਰਬਾਣੀ ਰਹੈ ਬਿਚਾਰਤ। ਬਾਛਾ ਜਸੁ ਆਦਿਕ ਨਹਿ ਧਾਰਤਿ।***
***ਕੇਵਲ ਚਹੈਂ ਰਿਦੈ ਕੱਲਯਾਨ। ਤਿਨ ਪੁਰਖਨਿ ਹੁਇ ਪ੍ਰਾਪਤ ਗਯਾਨ॥ ੩੪॥***

ਹਜ਼ੂਰ ਨੇ ਦ੍ਰਿਸ਼ਟਾਂਤ ਦੇ ਕੇ ਸਮਝਾਵਣਾ ਕੀਤਾ, ਜਿਸ ਤਰ੍ਹਾਂ ਲਕੜਾਂ ਵਿਚ ਅੱਗ ਹੁੰਦੀ ਹੈ, ਯਤਨ ਬਿਨਾ ਅੱਗ ਪ੍ਰਗਟ ਨਹੀਂ ਹੁੰਦੀ। ਯਤਨ ਕਰਨ ਨਾਲ ਅੱਗ ਪ੍ਰਗਟ ਹੋ ਜਾਂਦੀ ਹੈ, ਅੱਗ ਨਾਲ ਕੰਮ ਸਾਰੇ ਸਵਾਰ ਲਈਦੇ ਹਨ। ਲੱਕੜਾਂ ਅੱਗ ਦਾ ਰੂਪ ਹੀ ਹੋ ਜਾਂਦੀਆਂ ਹਨ, ਇਸੇ ਤਰ੍ਹਾਂ ਜੋ ਗੁਰਬਾਣੀ ਦੀ ਵਿਚਾਰ ਵਿਚ ਲਗੇ ਹਨ ਉਨ੍ਹਾਂ ਦਾ ਤਨ ਅਭਿਮਾਨ ਖ਼ਤਮ ਹੋ ਜਾਂਦਾ ਹੈ। ਉਹ ਆਪਣੇ ਆਪ ਦੀ ਖੋਜ ਵਿਚ ਲਗੇ ਰਹਿੰਦੇ ਹਨ। ਸਹਿਜੇ-ਸਹਿਜੇ ਆਤਮ ਗਿਆਨ ਹੋ ਜਾਂਦਾ ਹੈ। ਆਖਿਰ ਨੂੰ ਉਹ ਬ੍ਰਹਮ ਦਾ ਰੂਪ ਹੀ ਹੋ ਜਾਂਦੇ ਹਨ। ਜਿਸ ਤਰ੍ਹਾਂ ਲੱਕੜਾਂ ਅੱਗ ਦਾ ਰੂਪ ਹੀ ਹੋ ਜਾਂਦੀਆਂ ਹਨ, ਇਸੇ ਤਰ੍ਹਾਂ ਉਹ ਬ੍ਰਹਮ ਸਰੂਪ ਹੋ ਜਾਂਦੇ ਹਨ।

***ਜਿਮ ਕਾਸਟ ਮਹਿ ਪਾਵਕ ਰਹੈ। ਬਿਨਾ ਜਤਨ ਤੇ ਨਰ ਨਹਿ ਲਹੈ।***
***ਕਰਿ ਉਪਾਉ ਜੇ ਲੇਤ ਨਿਕਾਸ। ਕਾਰਜ ਕਰਹਿ ਸੰਪੂਰਨ ਰਾਸਿ॥ ੩੫॥***
***ਅਗਨ ਰੂਪ ਕਾਸਟ ਹੁਇ ਜਾਇ। ਤੇਜ ਪ੍ਰਕਾਸ਼ ਸਕਲ ਹੀ ਪਾਇ।***
***ਤਥਾ ਬਿਚਾਰਤ ਜੇ ਗੁਰਬਾਨੀ। ਤਨ ਅਭਿਮਾਨ ਹੋਹਿ ਤਬਿ ਹਾਨੀ॥ ੩੬॥***
***ਨਿਜ ਸਰੂਪ ਕੌ ਖੋਜਿਨ ਲਾਗੇ। ਸਨੇ ਸਨੇ ਪ੍ਰਾਪਤ ਬਡ ਭਾਗੇ।***
***ਆਤਮ ਗਯਾਨ ਪਾਏ ਬ੍ਰਹਮ ਹੋਇ। ਰਿਦੈ ਬਿਨਾਸੀ ਦੁਬਿਧਾ ਦੋਇ॥ ੩੭॥***

ਇਸ ਤਰ੍ਹਾਂ ਚਾਰੇ ਗੁਰ ਉਪਦੇਸ਼ ਕਮਾ ਕੇ ਬ੍ਰਹਮ ਦਾ ਸਰੂਪ ਹੀ ਹੋ ਗਏ। ਸੋ ਇਸ ਪ੍ਰਕਾਰ ਅਨੰਤ ਗੁਰਸਿੱਖ ਗੁਰ ਉਪਦੇਸ਼ ਧਾਰਣ ਕਰਕੇ ਤਰੇ ਹਨ।

## ੬. ਸਾਖੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੇ ਸਿਖੋਂ ਕੀ

(ਰਾਸਿ ੫, ਅੰਸੂ ੪੩)

ਇਕ ਵਾਰ ਬੁਰਹਾਨਪੁਰ ਦੇ ਗੁਰਸਿੱਖ ਬਹੁਤ ਸਾਰੇ ਇਕੱਠੇ ਹੋਕੇ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਨ ਆਏ, ਜਿੰਨ੍ਹਾਂ ਦੇ ਨਾਮ ਗੁਰ ਇਤਿਹਾਸ ਦੇ ਕਰਤਾ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਦਰਸਾਏ ਹਨ :

***ਮੇਲਿ ਬਡੋ ਸਿਖ ਪੁਰ ਬੁਰਹਾਨ। ਭਾਈ ਭਗਤ ਦਾਸ ਭਗਵਾਨ।***



***ਅਪਰ ਬੋਦਲਾ ਮਲਕ ਕਟਾਰੂ। ਪਿਰਥੀ ਮਲ ਜਰਾਂਦ ਬੁਧਿ ਸਾਰੂ॥ ੩੦॥***
***ਡੱਲੂ ਭਗਤ ਛੁਰਾ ਹੈਰਾਣ। ਸਯਾਮੀ ਦਾਸ ਵਧਾਵਣਿ ਜਾਣਿ।***
***ਸੁੰਦਰ ਆਦਿਕ ਸਿੱਖ ਅਨੇਕ। ਮਿਲਹਿ ਕੀਰਤਨ ਕਰਹਿ ਬਿਬੇਕ॥ ੩੧॥***
***ਸਭਿ ਇਕੱਠੇ ਦਰਸਨ ਹਿਤ ਆਏ। ਸ੍ਰੀ ਗੁਰ ਹਰਿਗੋਬਿੰਦ ਦਰਸਾਏ॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੫, ਅੰਸੂ ੪੩)

ਇਨ੍ਹਾਂ ਸਾਰਿਆਂ ਨੇ ਸ਼ਰਧਾ ਨਾਲ ਹਜ਼ੂਰ ਨੂੰ ਮਸਤਕ ਟੇਕਿਆ ਅਤੇ ਬੇਅੰਤ ਭੇਟਾਵਾਂ ਸਤਿਗੁਰੂ ਜੀ ਦੇ ਅੱਗੇ ਅਰਪਨ ਕੀਤੀਆਂ। ਸਾਰਿਆਂ ਨੇ ਹੱਥ ਜੋੜ ਕੇ ਸਤਿਗੁਰੂ ਜੀ ਪਾਸੋਂ ਬੇਨਤੀ ਦੁਆਰਾ ਪੁਛਣਾ ਕੀਤਾ। ਜੀ ਸਾਨੂੰ ਐਸੀ ਸ਼ੁੱਭ ਸਿੱਖਿਆ ਬਖ਼ਸ਼ੋ, ਜਿਸ ਕਰਕੇ ਸੌਖਿਆਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਏ।

***ਹਮ ਕੌ ਸੁਮੱਤ ਬਤਾਵਨਿ ਕਰੀਅਹਿ। ਭਵ ਸਾਗਰ ਤੇ ਪਾਰ ਉਤਰੀਅਹਿ॥ ੩੩॥***

ਹਜ਼ੂਰ ਨੇ ਬੇਨਤੀ ਸੁਣਿ ਕੇ ਉਪਦੇਸ਼ ਬਖ਼ਸ਼ਿਆ : ਹੇ ਗੁਰਸਿੱਖੋ ! ਇਕ ਆਪਣੇ ਨਗਰ ਵਿਚ ਧਰਮਸ਼ਾਲਾ ਬਣਾਉਣਾ ਕਰੋ, ਅੰਮ੍ਰਿਤ ਵੇਲੇ ਸਾਰੇ ਧਰਮਸ਼ਾਲਾ ਅੰਦਰ ਇਕੱਠੇ ਹੋਇਆ ਕਰੋ ਅਤੇ ਗੁਰਬਾਣੀ ਪੜ੍ਹਿਆ ਸੁਣਿਆ ਕਰੋ, ਕਥਾ ਕਰਿਆ ਕਰੋ। ਗੁਰ ਉਪਦੇਸ਼ ਨੂੰ ਮਨ ਵਿਚ ਧਾਰਣ ਕਰੋ।

***ਤਬਿ ਸ੍ਰੀ ਹਰਿਗੋਬਿੰਦ ਉਚਾਰਾ। ਧਰਮਸਾਲਾ ਇਕ ਕਰਹੁ ਉਦਾਰਾ॥***
***ਬਡੀ ਪ੍ਰਭਾਤਿ ਮਿਲਹਿ ਸਭਿ ਆਇ। ਗੁਰਬਾਣੀ ਕੋ ਸੁਨਹਿ ਸੁਨਾਇ॥ ੩੪॥***
***ਅਰਥ ਬਿਚਾਰਹੁ ਕਥਾ ਕਰੀਜੈ। ਬਹੁਰ ਕਮਾਵਹੁ ਮਨ ਧਰਿ ਲੀਜੈ॥***

ਦਿਨ ਭਰ ਧਰਮ ਦੀ ਕਿਰਤ ਕਰਨਾ ਕਰੋ ਅਤੇ ਝੂਠ ਨਹੀਂ ਬੋਲਣਾ। ਪੁਨਾ ਜਿਸ ਵੇਲੇ ਸੋ ਦਰੁ ਰਹਿਰਾਸਿ ਦਾ ਟਾਇਮ ਹੋ ਆਵੇ, ਸੋਦਰ ਦੇ ਸ਼ਬਦ ਪੜ੍ਹਨੇ। ਪਹਿਰ ਰਾਤ ਤੱਕ ਕੀਰਤਨ ਕਥਾ ਕਰਨੀ ਤੇ ਰਾਤ ਨੂੰ ਅਰਾਮ ਕਰਨ ਸਮੇਂ ਸੋਹਿਲੇ ਦਾ ਪਾਠ ਕਰਨਾ ਹੈ।

***"ਧਰਮ ਕਿਰਤ ਕਰਿ ਕੂਰ ਨ ਕਹੀਅਹਿ। ਪੁਨ ਰਹਿਰਾਸ ਸਮੋ ਜਬ ਲਹੀਅਹਿ।***
***ਜਾਮ ਨਿਸਾ ਲਗਿ ਕੀਰਤਨ ਕਰੀਅਹਿ। ਅੰਤ ਸੋਹਿਲਾ ਪਢਿਬੋ ਲਹੀਅਹਿ॥ ੩੬॥***

ਭਾਈ ਗੁਰਸਿੱਖੋ ! ਅੰਮ੍ਰਿਤ ਵੇਲੇ ਫੇਰ ਉਠ ਇਸ਼ਨਾਨ ਕਰਨਾ ਹੈ। ਉਪਰੰਤ ਜ਼ਬਾਨੀ ਕੰਠ ਗੁਰਬਾਣੀ ਪੜ੍ਹਨੀ ਹੈ ਅਤੇ ਨਗਨ ਤੇ ਭੁਖਾ ਦੇਖ ਕੇ ਸਿਖ ਨੂੰ ਭੋਜਨ ਬਸਤਰ ਦੇਣਾ ਹੈ। ਕਿਸੇ ਨੂੰ ਘਰੋਂ ਭੁਖੇ ਨੂੰ ਨਹੀਂ ਮੁੜਨ ਦੇਣਾ। ਦਸਵੰਧ ਇਕੱਤਰ ਕਰਕੇ ਦੀਵਾਲੀ, ਮੱਸਿਆ, ਸੰਗਰਾਂਦ, ਵੈਸਾਖੀ ਇਤਿਆਦਿ ਦਿਨਾਂ 'ਤੇ ਲੰਗਰ ਲਾਉਣਾ ਹੈ।

***ਜਾਮ ਨਿਸਾ ਤੇ ਕਰਹੁ ਇਸਨਾਨ। ਪਠਹੁ ਕੰਠ ਬਾਣੀ ਸੁਖ ਖਾਨਿ।***
***ਛੁਧਿਤ ਨਗਨ ਸਿਖ ਦੇਖੋ ਜੋਇ। ਭੋਜਨ ਬਸਤ੍ਰ ਦੇਹੋ ਸੁਖ ਹੋਇ॥ ੩੭॥***

ਇਹ ਦਾਨ ਪੁੰਨ ਆਦਿ ਧਾਰਮਿਕ ਕਰਮ ਕਰਦਿਆਂ ਹਉਮੈ ਨਹੀਂ ਕਰਨੀ, ਸਗੋਂ ਹਉਮੈ ਦਾ ਤਿਆਗ ਕਰਨਾ ਹੈ। ਮਨ ਨੀਵਾਂ ਰੱਖਣਾ ਹੈ। ਐਸਾ ਨਾ ਹੋਵੇ ਜਿਸ ਤਰ੍ਹਾਂ ਕਿਸੇ ਦੇ ਖੂਹ ਵਿਚ ਇੱਕ ਬਿੱਲੀ ਗਿਰ ਗਈ ਤੇ ਉਸ ਵਿਚ ਬਦਬੂ ਫੈਲ ਗਈ। ਉਸ ਨੇ ਸਿਆਣੇ ਪੰਡਤ ਕੋਲ ਜਾ ਕੇ ਪੁੱਛਿਆ ਕਿ ਜਲ ਕਿਸ ਤਰ੍ਹਾਂ ਪਵਿੱਤ੍ਰ ਹੋਵੇਗਾ। ਉਸ ਨੇ ਕਿਹਾ ਪਹਿਲਾਂ ਬਿੱਲੀ ਮਰੀ ਬਾਹਰ ਕੱਢ ਕੇ ਫੇਰ ਹਜ਼ਾਰ ਡੋਲ ਪਾਣੀ ਦਾ ਕੱਢਣਾ ਕਰ, ਪਾਣੀ ਸਾਫ਼ ਹੋ ਜਾਵੇਗਾ।

***ਪੰਡਿਤ ਕਹਯੋ ਕਾਢਿ ਮੰਜਾਰੀ। ਬਹੁਰ ਹਜਾਰ ਡੋਲ ਕਢ ਬਾਰੀ।***
***ਹੁਇ ਪਵਿਤ੍ਰ ਸੁਣਿਕੈ ਨਰ ਗਯੋ। ਕਢਨਿ ਬਿਲਾਈ ਭੂਲਤ ਭਯੋ॥ ੪੦॥***

ਉਸ ਮਨੁਖ ਨੂੰ ਬਿੱਲੀ ਬਾਹਰ ਕੱਢਣੀ ਭੁੱਲ ਗਈ, ਪੰਡਿਤ ਦੇ ਕਹੇ ਅਨੁਸਾਰ ਪਾਣੀ ਦਾ ਹਜ਼ਾਰ ਡੋਲ ਬਾਹਰ ਕੱਢ ਦਿਤਾ ਪਰ ਪਾਣੀ ਸਾਫ਼ ਨਾ ਹੋਇਆ। ਉਸ ਨੇ ਫੇਰ ਪੰਡਿਤ ਜੀ ਨੂੰ ਬੇਨਤੀ ਕੀਤੀ ਜੀ ਤੁਹਾਡੇ ਹੁਕਮ ਅਨੁਸਾਰ ਕੀਤਾ ਹੈ ਪਰ ਜਲ ਸਾਫ਼ ਨਹੀਂ ਹੋਇਆ। ਪੰਡਿਤ ਕਹਿੰਦਾ ਹੈ, ਲੱਖ ਡੋਲ ਪਾਣੀ ਦਾ ਬਾਹਰ ਕੱਢਣਾ ਕਰ ਫੇਰ ਜਲ ਸਾਫ਼ ਹੋ ਆਵੇਗਾ। ਉਸ ਨੇ ਲੱਖ ਡੋਲ ਪਾਣੀ ਦਾ ਫੇਰ ਕੱਢ ਦਿਤਾ ਪਰ ਜਲ ਵਿਚੋਂ ਬਦਬੂ ਨਾ ਗਈ।

***ਸੁਨਿ ਪੰਡਿਤ ਨੇ ਪੁਨਹੁ ਬਖਾਨੀ। ਕਾਢਹੁ ਲੱਛ ਡੋਲ ਭਰ ਪਾਨੀ।***
***ਪੁਨ ਦੁਰਗੰਧ ਲਖੀ ਜਲ ਮਾਹੀ। ਨਹਿ ਪੁਨੀਤ ਕਹਿ ਪੰਡਤ ਪਾਹੀ॥ ੪੨॥***

ਫੇਰ ਪੰਡਤ ਜੀ ਨੂੰ ਬੇਨਤੀ ਕੀਤੀ ਲੱਖ ਡੋਲ ਵੀ ਪਾਣੀ ਦਾ ਕੱਢ ਦਿੱਤਾ ਹੈ ਪਰ ਬਦਬੂ ਨਹੀਂ ਗਈ। ਹੁਣ ਪੰਡਿਤ ਆਪ ਚਲ ਕੇ ਗਿਆ। ਵੇਖਿਆ ਤਾਂ ਬਿੱਲੀ ਖੂਹ ਵਿਚ ਮਰੀ ਉਸੇ ਤਰ੍ਹਾਂ ਪਈ ਹੈ। ਪੰਡਿਤ ਕਹਿੰਦਾ ਇਹ ਕੀ ਕੀਤਾ ਹੈ ਬਿੱਲੀ ਬਾਹਰ ਨਹੀਂ ਕੱਢੀ। ਜਿੰਨਾ ਚਿਰ ਇਸ ਨੂੰ ਨਹੀਂ ਕੱਢਦਾ ਉਤਨਾ ਚਿਰ ਜਲ ਨੇ ਸਾਫ਼ ਨਹੀਂ ਹੋਣਾ। ਇਸੇ ਤਰ੍ਹਾਂ ਜਿੰਨਾ ਚਿਰ ਹਉਮੈ ਰੂਪ ਬਿੱਲੀ ਬਾਹਰ ਨਹੀਂ ਕੱਢਦੇ ਉਤਨਾ ਚਿਰ ਅੰਤਹਕਰਨ ਦੀ ਪਵਿੱਤ੍ਰਤਾ ਹੋਣੀ ਮੁਸ਼ਕਲ ਹੈ। ਇਸ ਦੀ ਪਵਿੱਤ੍ਰਤਾ ਤੋਂ ਬਿਨਾ ਮੁਕਤੀ ਪ੍ਰਾਪਤ ਹੋਣ ਵਿਚ ਸੰਸਾ ਹੈ।

***ਜਬਿ ਲਗ ਇਸਹਿ ਬਿਸਾਰਹੁ ਨਾਹਿ।***
***ਤਬਿ ਲੱਗ ਸੰਸੈ ਮੁਕਤੀ ਮਾਹਿ।***
***ਯਾਂਤੇ ਹਉਮੈ ਤਜਿਬੇ ਹੇਤੁ।***
***ਕਰਹੁ ਜਤਨ ਨਿਤ ਹੋਇ ਸੁਚੇਤ॥ ੪੫॥***

(ਰਾਸਿ ੫ ਅੰਸੂ ੪)

ਇਨ੍ਹਾਂ ਸਾਰੇ ਗੁਰਸਿੱਖਾਂ ਨੇ ਗੁਰ ਉਪਦੇਸ਼ ਅਨੁਸਾਰ ਆਪਣਾ ਜੀਵਨ ਢਾਲਣਾ ਕੀਤਾ। ਗੁਰੂ ਜੀ ਦੇ ਇਸ ਉਪਦੇਸ਼ ਨੂੰ ਪੂਰਨ ਰੂਪ ਵਿਚ ਕਮਾਇਆ।

***ਹਉਮੈ ਤਜਨ ਨਾਮ ਲਿਵ ਲਾਵਣ। ਭਾਣਾ ਮੰਨਣ ਪੰਥ ਇਹ ਪਾਵਣ।***



## ੭. ਸਾਖੀ ਸ੍ਰੀ ਗੁਰੂ ਹਰਿਰਾਇ ਜੀ ਕੇ ਸਿਖੋਂ ਕੀ

(ਰਾਸਿ ੯ ਅੰਸੂ ੮)

ਇਕ ਦਿਨ ਸ੍ਰੀ ਗੁਰੂ ਹਰਿਰਾਇ ਜੀ ਪਾਸ ਕਿਸੇ ਦੇਸ਼ ਦੀ ਸੰਗਤ ਚਲ ਕੇ ਆਈ। ਭਾਵ ਕਿਸੇ ਇਲਾਕੇ ਦੀ ਸੰਗਤ ਤੋਂ ਹੈ। ਸੰਗਤ ਨੇ ਬੜੀ ਭਾਵਨਾ ਨਾਲ ਗੁਰਦੇਵ ਨੂੰ ਨਮਸਕਾਰ ਕੀਤੀ ਅਤੇ ਇਸ ਤਰ੍ਹਾਂ ਬੇਨਤੀ ਦੁਆਰਾ ਕਹਿਣ ਲਗੇ, ਸਤਿਗੁਰੂ ਜੀ ! ਅਸੀਂ ਨਾਮ ਧਰੀਕ ਆਪ ਜੀ ਦੇ ਸਿੱਖ ਹਾਂ। ਹਰ ਰੋਜ਼ ਗੁਰਬਾਣੀ ਵੀ ਪੜ੍ਹਦੇ ਹਾਂ। ਪਰ ਸਾਨੂੰ ਗੁਰਬਾਣੀ ਦੇ ਅਰਥਾਂ ਦੀ ਕੋਈ ਸਮਝ ਨਹੀਂ ਪੈਂਦੀ। ਜੋ ਗੁਰਬਾਣੀ ਕਹਿੰਦੀ ਹੈ ਉਹ ਵੀ ਪੂਰਨ ਰੂਪ ਵਿਚ ਕਮਾਇਆ ਨਹੀਂ ਜਾਂਦਾ। ਇਸ ਲਈ ਸਾਡਾ ਅੰਤ ਨੂੰ ਕੀ ਹਾਲ ਹੋਵੇਗਾ। ਆਪ ਜੀ ਕ੍ਰਿਪਾ ਕਰਕੇ ਇਹ ਸੰਸਾ ਸਾਡਾ ਦੂਰ ਕਰੋ।

***ਨਾਮ ਧਰੀਕ ਸਿੱਖ ਸਤਿਗੁਰ ਕੇ। ਕਰਉ ਬਿਨਾਸਨ ਸੰਸੇ ਉਰਕੇ।***
***ਪਾਠ ਕਰੈ ਹਮ ਨਿਤ ਗੁਰਬਾਣੀ। ਅਰਥ ਪ੍ਰਮਾਰਥ ਰੀਤ ਨ ਜਾਨੀ॥ ੩੫॥***
***ਜੋ ਮਾਰਗ ਗੁਰ ਸ਼ਬਦ ਬਤਾਇਵ। ਸੋ ਹਮ ਤੇ ਨਹਿ ਜਾਇ ਕਮਾਇਵ॥***
***ਪਾਠ ਕਰਨ ਕੋ ਨੇਮ ਨਿਬਾਹੈਂ। ਪਢੈ ਸਦਾ ਬਾਣੀ ਅਵਗਾਹੈ॥ ੩੬॥***
***ਕਯਾ ਹੋਵੇ ਗਤਿ ਅੰਤ ਹਮਾਰੀ। ਇਹ ਸੰਦੇਹ ਨਿਤ ਰਿਦੇ ਮਝਾਰੀ।***

ਗੁਰਸਿੱਖਾਂ ਦੀ ਬੇਨਤੀ ਇਸ ਤਰ੍ਹਾਂ ਕੀਤੀ ਹੋਈ ਸੁਣ ਕੇ ਗੁਰਦੇਵ ਚੁੱਪ ਰਹੇ। ਉਸ ਵੇਲੇ ਕੋਈ ਉੱਤਰ ਨਹੀਂ ਦਿੱਤਾ। ਥੋੜੇ ਸਮੇਂ ਮਗਰੋਂ ਸਤਿਗੁਰੂ ਸਾਹਿਬ ਜੀ ਜੀਆਂ ਨੂੰ ਮੁਕਤ ਕਰਨ ਵਾਸਤੇ ਸ਼ਿਕਾਰ ਦੇ ਬਹਾਨੇ ਘੋੜੇ ਉਪਰ ਅਸਵਾਰ ਹੋ ਕੇ ਗੁਰਸਿੱਖਾਂ ਸਮੇਤ ਬਾਹਰ ਦੂਰ ਚਲੇ ਗਏ। ਉਸ ਸਮੇਂ ਵਰਖਾ ਹੋ ਕੇ ਹਟੀ ਸੀ, ਸੂਰਜ ਨਿਕਲਿਆ ਤੇ ਬੜੀ ਤੇਜ਼ ਧੁੱਪ ਨਿਕਲੀ ਹੈ। ਰਸਤੇ ਵਿਚ ਪੁਰਾਣੀ ਹਾਂਡੀ ਫੁਟੀ ਹੋਈ ਦੀਆਂ ਠੀਕਰੀਆਂ ਚਮਕਦੀਆਂ ਵੇਖੀਆਂ ਹਨ ਕਿਉਂਕਿ ਕਿਸੇ ਸਮੇਂ ਇਸ ਹਾਂਡੀ ਵਿਚ ਘਿਉ ਪਾਇਆ ਹੋਇਆ ਸੀ, ਜਿਸ ਕਰਕੇ ਉਹ ਬਹੁਤ ਚਮਕਦੀਆਂ ਦਿਸ ਰਹੀਆਂ ਹਨ। ਸਤਿਗੁਰੂ ਸਾਹਿਬ ਜੀ ਨੇ ਉਹ ਠੀਕਰੀਆਂ ਆਪਣੇ ਕਰ ਕਮਲਾਂ ਵਿਚ ਚੁਕ ਕੇ ਬਚਨ ਗੁਰਸਿੱਖੋ ! ਤੁਸੀਂ ਬਾਣੀ ਪਾਠ ਕਰਨ ਪ੍ਰਤੀ ਜੋ ਪ੍ਰਸ਼ਨ ਕੀਤਾ ਸੀ।

***ਨਿਜ ਕਰ ਮਹਿ ਧਰ ਬਾਕ ਬਖਾਨਾ। ਬਾਨੀ ਪਾਠ ਪ੍ਰਸ਼ਨ ਤੁਮ ਠਾਨਾ॥ ੪੦॥***

ਉਸ ਪ੍ਰਸ਼ਨ ਦਾ ਉੱਤਰ ਲੈਣਾ ਕਰੋ। ਜੋ ਪਿਆਰੇ ਗੁਰਸਿੱਖ ਸ਼ਬਦ ਦੀ ਕਮਾਈ ਕਰਦੇ ਹਨ, ਉਹ ਸਦੀਵ ਕਾਲ ਮੋਖਸ਼ ਨੂੰ ਪ੍ਰਾਪਤ ਹੁੰਦੇ ਹਨ ਅਤੇ ਜੋ ਹਮੇਸ਼ਾ ਨੇਮ ਨਾਲ ਬਾਣੀ ਪੜ੍ਹਦਾ ਹੈ ਅਰਥ ਭਾਵੇਂ ਉਸ ਨੂੰ ਗੁਰਬਾਣੀ ਦੇ ਸਮਝ ਨਹੀਂ ਪੈਂਦੇ ਪਰ ਗੁਰਬਾਣੀ ਪਾਠ ਕਰਨ ਦਾ ਜੋ ਫਲ ਮਿਲਦਾ ਹੈ, ਉਹ ਸੁਣਨਾ ਕਰੋ।

*"ਤਿਸ ਕੌ ਉਤਰ ਲੀਜਹਿ ਸਾਰੇ। ਜੋ ਗੁਰ ਸਬਦ ਕਮਾਵਹਿ ਪਯਾਰੇ।*
*ਸੋ ਜਨ ਭੁਗਤਿ ਮੁਕਤਿ ਸੁਖ ਪਾਵੈ। ਚਲਹਿ ਪੰਥ ਜੋ ਸਬਦ ਬਤਾਵੈ॥ ੪੧॥*
*ਪਾਠ ਸਧਾਰਨਿ ਜੋ ਨਿਤ ਕਰੇ। ਨੇਮ ਨਿਬਾਹਿਨਿ ਮੈ ਅਨੁਸਰੇ।*
*ਪਾਠ ਪ੍ਰਤਾਪ ਕਰੇ ਗਤਿ ਐਸੀ। ਸੁਨਹੁ ਸ੍ਰੋਨ ਹਮ ਭਾਖਹਿ ਜੈਸੀ॥ ੪੨॥*

ਭਾਈ ਗੁਰਸਿੱਖੋ ! ਜਿਸ ਤਰ੍ਹਾਂ ਇਹ ਠੀਕਰੀਆਂ ਸਾਲਾਂ ਬੱਧੀ ਮਿੱਟੀ ਘੱਟੇ ਥੱਲੇ ਦੱਬੀਆਂ ਰਹੀਆਂ ਪਰ ਵਰਖਾ ਹੋਣ ਨਾਲ ਘੱਟਾ ਧੋਤਾ ਗਿਆ ਹੈ ਤੇ ਘਿਰਤ ਦੀ ਥਿੰਦਾਈ ਚਮਕ ਪਈ ਹੈ, ਇਸੇ ਤਰ੍ਹਾਂ ਜੋ ਹਮੇਸ਼ਾ ਗੁਰਬਾਣੀ ਪੜ੍ਹਦੇ ਹਨ, ਅੰਤ ਨੂੰ ਗੁਰਬਾਣੀ ਨੇ ਉਨ੍ਹਾਂ ਨੂੰ ਮੁਕਤ ਕਰ ਦੇਣਾ ਹੈ। ਜਿਸ ਤਰ੍ਹਾਂ ਠੀਕਰੀਆਂ ਵਿਚ ਚਿਕਨਾਈ ਰਹੀ ਹੈ, ਇਸੇ ਤਰ੍ਹਾਂ ਗੁਰਬਾਣੀ ਵਾਲੇ ਗੁਣ ਉਨ੍ਹਾਂ ਦੇ ਮਨ ਅੰਦਰ ਵਸ ਜਾਂਦੇ ਹਨ।

*ਜਿਮ ਠੀਕਰੀ ਬਹੁ ਵਰਖ ਬਿਤਾਈ। ਲਗੇ ਤੇਜ ਨਿਕਸੀ ਚਿਕਨਾਈ।*
*ਤਿਮ ਜੇ ਪਠਹਿ ਨੇਮ ਗੁਰਬਾਣੀ। ਅੰਤ ਦੇਤਿ ਕੱਲਯਾਨ ਮਹਾਨੀ॥ ੪੩॥*
*ਰਹੀ ਚਿਕਨਤਾ ਠੀਕਰਿ ਮਾਹਿ। ਤਿਉ ਬਾਨੀ ਗੁਨ ਰਹਿ ਮਨ ਮਾਹਿ।*

ਅੱਗੇ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਦੀ ਬੇਅੰਤ ਮਹਿਮਾ ਦਰਸਾਈ ਹੈ। ਟੂਕ ਮਾਤਰ ਪਾਠਕ ਜਨਾਂ ਦੇ ਲਾਭ ਵਾਸਤੇ ਇਥੇ ਦੇ ਰਹੇ ਹਾਂ-

*ਗੁਰਬਾਣੀ ਪਾਠਕ ਕੀ ਸਹਾਇਤਾ ਕਰਿਹੀ। ਅੰਤਕਾਲ ਪੀੜਾ ਪਰਹਰਿਹੀ।*
*ਗੁਰ-ਮੁਖ ਤੇ ਸਿਖਨ ਸੁਨ ਕਰਕੈ। ਦਈ ਪ੍ਰਦੱਛਨ ਚਹੂੰ ਦਿਸ ਫਿਰ ਕੈ॥ ੪੫॥*
*ਸਭਿ ਕਿ ਰਿਦੈ ਵਧੀ ਸੁ ਪ੍ਰਤੀਤ। ਬਾਨੀ ਪਢਿਬੇ ਕੀ ਬਢ ਪ੍ਰੀਤ।*
*ਸਤਿਗੁਰ ਕੇ ਪੱਗ ਪੰਕਜੁ ਬੰਦੇ। ਜਾਨਿ ਆਪਨੇ ਭਾਗ ਬਿਲੰਦੇ॥ ੪੬॥*
*ਗੁਰਬਾਨੀ ਜਾਨੀ ਸੁਖ ਕਾਰਨ। ਗੁਰਬਾਨੀ ਬਹੁ ਪਤਿਤ ਉਧਾਰਨ।*
*ਗੁਰਬਾਨੀ ਪਢ ਕਰਿ ਗਤਿ ਲਹੈ। ਜਿਉ ਕਿਉ ਪਢਨ ਸਦਾ ਚਿਤ ਚਹੈ॥ ੪੭॥*
*ਅਰਥ ਸਮਝਿ ਕੈ ਸਮਝੇ ਬਿਨਾ। ਬਿਨਾ ਪ੍ਰੇਮ ਕੈ ਪ੍ਰੇਮ ਸੁ ਘਨਾ।*
*ਪਠਨਿ ਨੇਮ ਗੁਰਬਾਨੀ ਕਰੈ। ਘਟਿਕਾ ਜਾਮ ਕਿ ਨਿਸ ਦਿਨ ਰਰੈ॥ ੪੮॥*

(ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੯, ਅੰਸੂ ੮)

## ੮. ਸਾਖੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਕੇ ਸਿਖੋਂ ਕੀ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅੱਠਵਾਂ ਸਰੂਪ ਜਿਸ ਗੁਰੂ ਦੀ ਸਿਫਤ ਕਰਦਿਆਂ ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ



ਪੰਥ ਪ੍ਰਕਾਸ਼ ਅੰਦਰ ਲਿਖਿਆ ਹੈ ਕਿ ਦੁਨੀਆਂ ਦੇ ਸ਼ਹਿਨਸ਼ਾਹ ਦੀ ਤਾਂ ਕੀ ਗੱਲ ਹੈ, ਬਾਲ ਸਰੂਪ, ਮਨ ਮੋਹਨਾ ਰੂਪ ਅੱਠਮ ਪਾਤਸ਼ਾਹ ਜੀ ਦੀ ਸੋਭਾ ਨੂੰ ਦੇਖ ਕੇ ਤਾਂ ਸ੍ਵਰਗ ਦਾ ਰਾਜਾ ਇੰਦ੍ਰ ਦੇਵਤਾ ਵੀ ਸ਼ਰਮਿੰਦਾ ਹੁੰਦਾ ਹੈ।

*ਸ਼ਾਹਿਨਸ਼ਾਹ ਕੀ ਕਹਾਂ ਕਹਾਨੀ। ਪੇਖਿ ਸੁਧਰਮਾ ਜਾਂਹਿ ਲਜਾਨੀ।*
*ਰਸ ਸਿੰਗਾਰ ਸਾਂਤੀ ਗੁਰੁ ਬੈਸੇ। ਬ੍ਰਹਮ ਗਿਆਨ ਕੀ ਮੂਰਤ ਜੈਸੇ॥ ੨੨੦॥*

(ਸ੍ਰੀ ਗੁਰ ਪੰਥ ਪ੍ਰਕਾਸ਼)

ਗੁਰੂ ਜੀ ਦੀ ਹਜ਼ੂਰੀ ਅੰਦਰ ਬੇਅੰਤ ਸੰਗਤਾਂ ਭੇਟਾਵਾਂ ਅਰਪਨ ਕਰਕੇ ਬੇਨਤੀਆਂ ਕਰਦੀਆਂ ਹਨ। ਹਜ਼ੂਰ ਸਭ ਦੀਆਂ ਕਾਮਨਾਂ ਪੂਰੀਆਂ ਕਰਦੇ ਹਨ। ਸਭ ਨੂੰ ਗੁਰਬਾਣੀ ਪੜ੍ਹਨ ਦਾ, ਸਿਮਰਨ ਕਰਨ ਦਾ ਉਪਦੇਸ਼ ਦਿੰਦੇ ਹਨ।

*ਸਸਤ੍ਰ ਬਸਤ੍ਰ ਜੇਵਰ ਸਾਜੇ। ਇਕ ਦਿਸ ਗੁਰ ਕੇ ਸੁਭਟ ਬਿਰਾਜੇ।*
*ਅਰਪਤ ਸਿਖ ਉਪਾਇਨ ਗਾਢੇ। ਬ੍ਰਿੰਦ ਮਸੰਦ ਮੇਵਰੇ ਠਾਂਡੇ।*
*ਲਿਯਾਵਤਿ ਸਿਖਹਿ ਕਰਤਿ ਅਰਦਾਸੈ। ਲਗੇ ਅੰਬਾਰ ਵਸਤੁ ਵਿਤ ਖਾਸੈ।*
*ਰਾਗੀ ਬਹੁ ਗੰਧ੍ਰਬ ਸੇ ਗਾਵੈ। ਕੋਕਲ ਮੋਰਨ ਕੰਠ ਲਜਾਵੈ।*
*ਸੁਨਿ ਗੁਰ ਸਰਧਾ ਤਿਨ ਕੀ ਜਾਨੇ। ਸਤਿਨਾਮ ਉਪਦੇਸਨ ਠਾਨੇ।*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਜਿਥੇ ਗੁਰੂ ਸਾਹਿਬ ਜੀ ਸੰਗਤ ਨੂੰ ਸਿਮਰਨ ਭਜਨ ਕਰਨ ਤੇ ਗੁਰਬਾਣੀ ਪੜ੍ਹਨ ਦਾ ਉਪਦੇਸ਼ ਦਿੰਦੇ ਹਨ, ਉਥੇ ਆਪ ਜੀ ਡੇਢ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਨ ਉਪਰੰਤ ਸਿਮਰਨ ਭਜਨ ਕਰਦੇ ਹਨ। ਫੇਰ ਰਬਾਬੀ ਸ੍ਰੀ ਆਸਾ ਕੀ ਵਾਰ ਦਾ ਕੀਰਤਨ ਅਰੰਭ ਕਰਦੇ ਹਨ। ਜਿਥੇ ਸੰਗਤਾਂ ਕੀਰਤਨ ਸੁਣਕੇ ਲਾਹਾ ਲੈਂਦੀਆਂ ਹਨ, ਉਥੇ ਆਪ ਜੀ ਭੀ ਕੀਰਤਨ ਸ੍ਰਵਨ ਕਰਦੇ ਹਨ।

*ਉਠਿ ਹੈ ਨਿਤ ਜਾਮਨੀ ਡੇਢ ਰਹੇ, ਕਰ ਹੈ ਪੁਨ ਸੋਚ ਸਨਾਨ ਭਲੇ॥*
*ਥਿਤ ਹ੍ਵੈ ਨਿਜ ਰੂਪ ਕੇ ਧਯਾਨ ਵਿਖੈ, ਅਬਿਨਾਸੀ ਅਖੰਡ ਸਦਾ ਅਚਲੇ॥*
*ਆਸਹਿ ਵਾਰ ਦੀਵਾਨ ਲਗੈ, ਆਇ ਸਿਖ ਸੁਨਹਿ ਵਡਭਾਗ ਭਲੇ॥*
*ਜਬ ਭੋਗ ਪੜੈ ਤਬ ਸ੍ਰੀ ਮੁਖ ਤੇ ਉਪਦੇਸ ਦਿਹੈ ਅਘ ਬ੍ਰਿੰਦ ਟਲੇ॥ ੧੭॥*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਆਪ ਜੀ ਜਿਸ ਵੇਲੇ ਦਿੱਲੀ ਗਏ ਸਨ, ਉਥੇ ਦਿਲੀ ਸ਼ਹਿਰ ਅੰਦਰ ਬੇਅੰਤ ਬਖ਼ਸ਼ਿਸ਼ਾਂ ਕੀਤੀਆਂ ਤੇ ਦੁਖੀਆਂ ਦੇ ਦੁੱਖ ਦੂਰ ਕੀਤੇ। ਸਭ ਨੂੰ ਗੁਰਬਾਣੀ ਪੜ੍ਹਨ ਅਤੇ ਸਤਿਨਾਮ ਵਾਹਿਗੁਰੂ ਦਾ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਜਿਸ ਵੇਲੇ ਔਰੰਗਜ਼ੇਬ ਬਾਦਸ਼ਾਹ ਨੇ

ਹਜ਼ੂਰ ਦੇ ਦਰਸ਼ਨ ਕਰਨ ਦੀ ਇੱਛਾ ਜ਼ਾਹਰ ਕੀਤੀ ਤਾਂ ਆਪ ਜੀ ਨੇ ਦਰਸ਼ਨ ਦੇਣ ਤੋਂ ਇਨਕਾਰ ਕਰ ਦਿੱਤਾ ਸੀ, ਕਿਉਂਕਿ ਆਪ ਜੀ ਦੇ ਦਰਸ਼ਨ ਐਸੇ ਸਨ ਜੋ ਇਕ ਵਾਰ ਕਰ ਲੈਂਦਾ ਸੀ ਉਹ ਮੋਹਿਆ ਜਾਂਦਾ ਸੀ। ਦਰਸ਼ਨਾਂ ਦੀ ਤਾਰੀਫ ਸੁਣਕੇ ਹੀ ਬਾਦਸ਼ਾਹ ਨੇ ਦਰਸ਼ਨ ਕਰਨ ਦੀ ਇੱਛਾ ਜ਼ਾਹਰ ਕੀਤੀ ਸੀ।

*ਦਿਪਤ ਤੇਜ ਗੁਰ ਬਾਲ ਰਵੀ ਸੇ। ਜਿਨ ਕੇ ਬਚਨ ਅਮੋਘ ਪਵੀ ਸੇ।*
*ਸਹਿਜ ਸੁਭਾਇ ਸਲੋਨੀ ਸੂਰਤਿ। ਸੁੰਦਰ ਮੂਰਤਿ ਆਨੰਦ ਪੂਰਤਿ॥ ੩੨੨॥*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਜਿਸ ਵੇਲੇ ਬਾਦਸ਼ਾਹ ਨੇ ਬਹੁਤਾ ਹਠ ਕੀਤਾ ਦਰਸ਼ਨ ਕਰਨ ਵਾਸਤੇ ਤਾਂ ਹਜ਼ੂਰ ਨੇ ਕਿਹਾ ਜੇ ਸਾਡੇ ਦਰਸ਼ਨ ਕਰਨੇ ਹਨ ਤਾਂ ਗੁਰਬਾਣੀ ਰਾਹੀਂ ਕਰ ਲਵੇ, ਇਹ ਸਾਡੇ ਅਸਲ ਦਰਸ਼ਨ ਹਨ।

"ਸ੍ਰੀ ਸਬਦ ਦਰਸਾਇ॥

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਦਾ ਇਹ ਸ਼ਬਦ ਲਿਖਾਕੇ ਦਿੱਤਾ ਸੀ :-

*ਇਮ ਕਹਿ ਸਤਿਗੁਰ ਸਬਦ ਉਚਾਰਾ। ਨਵਸਿੰਦ ਸੁਣਿ ਲਿਖਿਬੇ ਤਯਾਰਾ॥*
*ਸ੍ਰੀ ਗੁਰੂ ਨਾਨਕ ਕੇਰ ਬਨਾਯੋ। ਬੀਚ ਪਾਰਸੀ ਕੇ ਲਿਖਵਾਯੋ॥ ੩੯॥*

(ਰਾਸਿ ੧੦ ਅੰਸੂ ੪੩)

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥ ੨॥* (ਅੰਗ ੧੪੨)

ਇਹ ਸ਼ਬਦ ਲਿਖ ਕੇ ਔਰੰਗਜ਼ੇਬ ਨੂੰ ਦਿੱਤਾ ਸੀ ਤੇ ਕਿਹਾ ਸੀ ਕਿ ਇਸ ਵਿਚੋਂ ਹੀ ਸਾਡੇ ਦਰਸ਼ਨ ਹੋਣਗੇ।

## ੯. ਸਾਖੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਕੇ ਸਿਖੋਂ ਕੀ

ਧੰਨ ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਗੁਰਸਿੱਖਾਂ ਨੂੰ ਉਪਦੇਸ਼ ਦਿੰਦਿਆਂ ਅੰਮ੍ਰਿਤ ਰੂਪ ਬਚਨ ਕਹੇ ਹਨ। ਹੇ ਗੁਰਸਿੱਖੋ ! ਇਹ ਮਾਨੁੱਖ ਜਨਮ ਰਤਨ ਦੀ ਤਰ੍ਹਾਂ ਅਮੋਲਕ ਹੈ। ਇਸ ਨੂੰ ਸਫਲਾ ਕਰਨ ਦਾ ਯਤਨ ਕਰੋ।



*ਭੋ ਸਿਖਹੁ ਨਰ ਤਨ ਇਹ ਰਤਨ। ਜਿਮ ਸਫਲਹਿ ਤਿਮ ਕੀਜਹਿ ਜਤਨ॥ ੨੬॥*

ਇਸ ਦੀ ਸਫਲਤਾ ਦਾ ਇਕ ਹੀ ਉਤਮ ਸਾਧਨ ਹੈ, ਮਨ ਨੂੰ ਸਿਮਰਨ ਵਿਚ ਲਗਾਉ। ਕੋਈ ਵੀ ਸੁਆਸ ਸਿਮਰਨ ਤੋਂ ਬਿਨਾ ਖ਼ਾਲੀ ਨਾ ਜਾਵੇ। ਹੱਥਾਂ ਕਰਕੇ ਗੁਰੂ ਕੀ ਸੰਗਤ ਦੀ ਸੇਵਾ ਕਰਨਾ ਕਰੋ।

*ਮਨ ਮਹਿ ਸਿਮਰਨ ਕੀ ਲਿਵ ਰਾਖਹੁ। ਸ੍ਵਾਸ ਨਾ ਬਿਰਥਾ ਜਾਇ ਇਮ ਕਾਂਖਹੁ।*
*ਸੰਗਤ ਜਹਿ ਗੁਰ ਕੀ ਮਿਲ ਜਾਇ। ਸੇਵਾ ਕਰਹੁ ਪ੍ਰੇਮ ਉਪਜਾਇ।*
*ਪੱਖਾ ਪਾਨੀ ਪੀਸਨਿ ਕੀਜਹਿ। ਜਥਾ ਸਕਤ ਧਨ ਆਦਿਕ ਦੀਜਹਿ।*
*ਅੰਨ ਬਸਤ੍ਰ ਅਰਪਨ ਕਰ ਦੈਹੋ। ਚਰਨਨਿ ਚਾਂਪਿ ਸਫਲਤਾ ਪੈਹੋ॥ ੨੯॥*

(ਗੁਰ ਪ੍ਰਤਾਪ ਸੂਰਜ ਗ੍ਰੰਥ)

ਸਤਿਗੁਰੂ ਸਾਹਿਬ ਜੀ ਨੇ ਇੱਕ ਸਾਧੂ ਹਰਨਾਮ ਸੰਤ ਜਿਸ ਦਾ ਨਾਮ ਸੀ। ਗੁਰ ਪੁਰ ਪ੍ਰਕਾਸ਼ ਵਿਚ ਇਹ ਨਾਮ ਦਿੱਤਾ ਹੈ, ਉਸ ਨੂੰ ਉਪਦੇਸ਼ ਦੇ ਕੇ ਤਾਰਿਆ। ਇਸ ਨੇ ਬਹੁਤ ਜਪ ਤਪ ਕੀਤਾ ਸੀ, ਜਿਸ ਦਾ ਜ਼ਿਕਰ ਇਤਿਹਾਸ ਵਿਚੋਂ ਇਸ ਤਰ੍ਹਾਂ ਆਇਆ ਹੈ :-

*ਬਿਨਤੀ ਮੇਰੀ ਸੁਨਹੁ ਕ੍ਰਿਪਾਲਾ। ਦਾਸ ਜਾਨ ਕਰ ਕਰੋ ਨਿਹਾਲਾ।*
*ਕਈ ਬਰਖ ਸਿਵ ਪੁਰੀ ਬਿਤਾਏ। ਸਾਸਤ੍ਰ ਬੇਦ ਪਠੇ ਮਨਲਾਏ।*
*ਪੁਨਹਿ ਮੰਤਰ ਜਪੁ ਸਾਧਨ ਕੀਨੇ। ਤੀਰਥ ਯਾਤਰਾ ਬਹੁ ਕਰ ਲੀਨੇ।*
*ਤਪੋ ਬਣੋਂ ਆਦਿਕ ਬਣ ਮਾਹਿ। ਕਈ ਬਰਸ ਤਪ ਤਾਪ ਕਰਾਹਿ।*
*ਤਉ ਸਖਯਾਤ ਕਾਰ ਨਹਿ ਭਯੋ। ਕ੍ਰਿਪਾ ਧਾਰ ਅਗਯਾਨਹਿ ਦਹਯੋ।*
*ਤੁਮ ਹੋ ਜਗਤ ਉਧਾਰਨ ਆਏ। ਜਨਮ ਮਰਨ ਦੇਹੁ ਸੰਕ ਮਿਟਾਵੇ।*
*ਸੁਨਿ ਸਤਿਗੁਰ ਕ੍ਰਿਪਾ ਨਿਧਾਨਾ। ਸ੍ਰੀ ਮੁਖ ਤੇ ਸੁਭ ਸ਼ਬਦ ਬਖਾਨਾ॥*

(ਗੁਰ ਪੁਰਾ ਪ੍ਰਕਾਸ਼)

ਇਹ ਪ੍ਰਸੰਗ ਤਵਾਰੀਖ਼ ਗੁਰੂ ਖ਼ਾਲਸਾ ਅੰਦਰ ਭੀ ਇਸੇ ਤਰ੍ਹਾਂ ਦਿੱਤਾ ਹੈ। (ਪੰਨਾ ੯੮੫ ਭਾਵ ਪਹਿਲਾ)

*ਸੁਨਿ ਸਤਿਗੁਰ ਕਿਰਪਾ ਨਿਧਾਨਾ। ਸ੍ਰੀ ਮੁਖ ਤੇ ਸੁਭ ਸ਼ਬਦ ਬਖਾਨਾ।*

ਸ੍ਰੀ ਮੁਖ ਵਾਕ :-

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*

***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥ ੧॥***
***ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***
***ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥ ੨॥***

(ਅੰਗ ੬੮੪)

ਬਸ ਇਹ ਸ਼ਬਦ ਹਜ਼ੂਰ ਦੀ ਰਸਨਾ ਤੋਂ ਸੁਣਦਿਆਂ ਸਾਰ ਮਨ ਵਿਚ ਘਣਾ ਅਨੰਦ ਪ੍ਰਾਪਤ ਹੋ ਗਿਆ। ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ, ਲਗਿਆ ਉਪਮਾ ਕਰਨ ਗੁਰੂ ਜੀ ਦੀ।

***"ਮਹਾ ਅਨੰਦ ਪਾਯੋ ਹਰਨਾਮ॥ ਮਨ ਕੀਨੋ ਆਤਮ ਬਿਸਰਾਮ॥***
***ਸਤਿਗੁਰ ਪਗ ਪੰਕਜੁ ਲਪਟਾਯੋ॥ ਅਨਿਕ ਪ੍ਰਕਾਰ ਉਪਮਾ ਮੁਖ ਗਾਯੋ॥ ੨੪॥***

(ਸ੍ਰੀ ਗੁਰ ਪੁਰ ਪ੍ਰਕਾਸ਼, ਭਾਗ ਤੀਜਾ)

## ੧੦. ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਸਿਖੋਂ ਕੀ

ਇਕ ਵਾਰ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਇਕ ਪ੍ਰਵਾਰ ਆਪਣੀ ਲੜਕੀ ਨੂੰ ਲੈ ਕੇ ਆਇਆ, ਇਹ ਲੜਕੀ ਬਿਮਾਰ ਸੀ। ਪ੍ਰਵਾਰ ਦੇ ਜੀਆਂ ਨੇ ਲੜਕੀ ਦਾ ਬਹੁਤ ਇਲਾਜ ਕਰਾਇਆ ਪਰ ਠੀਕ ਨਹੀਂ ਸੀ ਹੋਈ। ਗੁਰੂ ਜੀ ਦੀ ਹਜ਼ੂਰੀ ਵਿਚ ਬੇਨਤੀ ਕੀਤੀ, ਜੀ ਬੜੇ ਇਲਾਜ ਕਰਾਏ ਹਨ। ਆਪ ਜੀ ਕ੍ਰਿਪਾ ਕਰੋ। ਸਤਿਗੁਰੂ ਸਾਹਿਬ ਜੀ ਨੇ ਕਿਹਾ ਭਾਈ ਇਹ ਲੜਕੀ ਜਪੁ ਜੀ ਸਾਹਿਬ ਦਾ ਪਾਠ ਕਰਦੀ ਹੈ। ਕਿਹਾ ਜੀ ਨਹੀਂ। ਹਜ਼ੂਰ ਕਹਿੰਦੇ ਹਨ, ਜਪੁ ਜੀ ਸਾਹਿਬ ਪੜ੍ਹਿਆ ਕਰੇ ਠੀਕ ਹੋ ਜਾਵੇਗੀ। ਪ੍ਰਵਾਰ ਲੜਕੀ ਸਮੇਤ ਬਾਣੀ ਪੜ੍ਹਨ ਲਗਿਆ। ਗੁਰੂ ਦੀ ਕ੍ਰਿਪਾ ਹੋ ਗਈ। ਲੜਕੀ ਠੀਕ ਹੋ ਗਈ। ਸਿੰਘਾਂ ਨੇ ਕਲਗੀਧਰ ਜੀ ਅੱਗੇ ਬੇਨਤੀ ਕੀਤੀ ਜੀ ਗੁਰਬਾਣੀ, ਜਪੁ ਜੀ ਸਾਹਿਬ ਪੜ੍ਹਨ ਨਾਲ ਮੁਕਤੀ ਮਿਲਦੀ ਹੈ ਜਾਂ ਸਰੀਰਕ ਰੋਗ ਕੱਟੀਦੇ ਹਨ। ਇਸ ਦਾ ਜ਼ਿਕਰ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ-

***ਲੇਤ ਮੁਕਤ ਜਪੁ ਪਾਠਕ ਜੋਇ ਕੈ ਸਰੀਰ ਕੀ ਰੱਛਿਆ ਹੋਇ।***
***ਸ੍ਰੀ ਮੁਖ ਤੇ ਫੁਰਮਾਵਨ ਕੀਨ ਅੰਮ੍ਰਿਤ ਫਲ ਕਿਸ ਹੁ ਕਰਿ ਲੀਨ।***
***ਜੇ ਅਚਲੇ ਅਮਰ ਹੋਇ ਜਾਇ ਭੁਖ ਤ੍ਰਿਖਾ ਭੀ ਦੁਖ ਬਿਨਸਾਇ।***
***ਅੰਮ੍ਰਿਤ ਫਲ ਜਿਮ ਦੋਨੋ ਕਰੇ ਤਥਾ ਸਕਤ ਜਪੁ ਜੀ ਜੁਗ ਧਰੇ।***
***ਤਨ ਕੀ ਰੱਛਾ ਮੁਕਤ ਪਦਾਰਥ ਦੇ ਦੋਨੋ ਕੋ ਕਰੇ ਸਕਾਰਥ।***

(ਗੁਰ ਪ੍ਰਤਾਪ ਸੂਰਜ ਗ੍ਰੰਥ)



ਹੇ ਗੁਰਸਿੱਖੋ ! ਜੈਸੇ ਅੰਮ੍ਰਿਤ ਫਲ ਕਿਸੇ ਦੇ ਹੱਥ ਆ ਗਿਆ ਹੋਵੇ ਅਤੇ ਜੋ ਉਸ ਨੂੰ ਛਕ ਲਵੇਗਾ ਉਹ ਅਮਰ ਹੋ ਜਾਵੇਗਾ ਅਤੇ ਉਸ ਦਾ ਸਰੀਰ ਰੋਗ ਰਹਿਤ ਹੋ ਜਾਵੇਗਾ। ਜਿਸ ਤਰ੍ਹਾਂ ਅਮਰ ਫਲ ਛਕਣ ਨਾਲ ਰੋਗ ਮਿਟਦਾ ਹੈ ਤੇ ਅਮਰ ਹੋ ਜਾਈਦਾ ਹੈ, ਇਸੇ ਤਰ੍ਹਾਂ ਜਪੁ ਜੀ ਸਾਹਿਬ ਪੜ੍ਹਨ ਨਾਲ ਮੋਖਸ਼ ਮਿਲਦੀ ਹੈ ਤੇ ਸਰੀਰਕ ਰੋਗ ਕੱਟੇ ਜਾਂਦੇ ਹਨ।

☆☆☆

# ਗਿਆਨ ਕਿਰਣਾਂ

ਅੱਗੇ ਵਿਸ਼ਾ ਗਿਆਨ ਜਾਨਣ ਸਬੰਧਤ ਹੋਣ ਕਰਕੇ ਇਸ ਦਾ ਨਾਮ ਗਿਆਨ ਕਿਰਣਾਂ ਦਿੱਤਾ ਹੈ। ਚਾਰ ਬਾਣੀਆਂ, ਤਿੰਨ ਤਰ੍ਹਾਂ ਦਾ ਜਾਪੁ, ਨੌ ਤਰ੍ਹਾਂ ਦੀ ਭਗਤੀ, ਚਾਰ ਤਰ੍ਹਾਂ ਦੇ ਭਗਤ, ਵੱਖ ਵੱਖ ਧਰਮਾਂ ਦੀਆਂ ਮਾਲਾਂ, ਪੰਜ ਤਰ੍ਹਾਂ ਦਾ ਭਰਮ, ਪੰਜ ਤਰ੍ਹਾਂ ਦਾ ਇਸ਼ਨਾਨ, ਦੱਸ ਤਤ, ਦੱਸ ਪ੍ਰਾਣ, ਦੱਸ ਇੰਦ੍ਰੇ, ਪੰਜ ਤਰ੍ਹਾਂ ਦੀਆਂ ਮਨ ਬਿਰਤੀਆਂ, ਪੰਜ ਕਲੇਸ਼, ਪੰਜ ਤਰ੍ਹਾਂ ਦਾ ਪ੍ਰਕਾਸ਼, ਨਿਰਣਾ ਇਛਾਵਾਂ, ਚਾਰ ਤਰ੍ਹਾਂ ਦੇ ਦਾਤੇ, ਇਤਿਆਦਿ ਸਮੱਗਰੀ ਗਿਆਨ ਨਾਲ ਸਬੰਧਤ ਅਗੇ ਅੰਕਿਤ ਹੈ।

## ਚਾਰ ਬਾਣੀਆਂ—

ਇਮਾਮ ਅਸ਼ਰਫ਼ ਨੂੰ ਉਪਦੇਸ਼ ਦੇਂਦਿਆਂ ਗੁਰੂ ਨਾਨਕ ਦੇਵ ਜੀ ਨੇ ਇਹ ਚਾਰ ਬਾਣੀਆਂ ਦਸੀਆਂ ਹਨ। "ਬਾਬੇ ਕਹਿਆ ਚਾਰ ਬਾਣੀਆਂ ਹਨ। ਪਹਿਲੇ ਪਰਾ, ਦੂਜੀ ਪਸੰਤੀ, ਤੀਜੀ ਮੱਧਮਾ, ਚੌਥੀ ਬੈਖਰੀ ਪਰ ਸੋਈ ਬਾਣੀ ਵਿਸ਼ੇਸ਼ ਹੈ ਜੋ ਯਕ ਦਿਲ ਹੋ ਕੇ ਕਰਤਾਰ ਨੂੰ ਯਾਦ ਕਰੀਏ।

(ਗਯਾਨ ਰਤਨਾਵਲੀ, ਟੀਕਾ ੩੭ਵੀਂ ਪੌੜੀ ਦਾ)

ਅਰਥ :- ਮਨ ਵਿਚ ਬਾਣੀ ਦੇ ਉਚਾਰਨ ਦਾ ਸੰਕਲਪ ਹੋਣ ਪਰ ਬੁੱਧੀ ਦੇ ਨਿਸਚਿਤ ਕੀਤੇ ਹੋਏ ਪਦ 'ਪਰਾ' ਹੈ। ਉਹ ਪਦ ਕੰਠ ਵਿਚ ਸੂਰ ਰੂਪ ਹੋ ਕੇ ਆਏ ਹੋਏ 'ਪਸਯੰਤਿ' ਹੈ। ਮੁਖ ਤੋਂ ਉਚਾਰਨ ਹੋਇ 'ਮਧਯਮਾ' ਅਰ ਅਰਥ ਸਾਥ ਵਯਾਖਯਾਨ ਕਰੀ ਹੋਈ ਬਾਣੀ 'ਬੈਖਰੀ' ਹੈ। (ਗੁਰਮਤਿ ਮਾਰਤੰਡ, ਭਾਗ ਦੂਜਾ)

ਭਾਈ ਵੀਰ ਸਿੰਘ ਜੀ ਅਨੁਸਾਰ ੮. ਨਾਦ, ਸ਼ਬਦ- ਇਸੇ ਨੂੰ ਚਾਰ ਬਾਣੀ ਭੀ ਕਹਿੰਦੇ ਹਨ। ਇਸ ਦੇ ਚਾਰ ਟਿਕਾਣੇ ਪਹਿਲੇ ਚਾਰ ਚੱਕ੍ਰਾਂ ਵਿਚ ਜੋਗੀਆਂ ਨੇ ਮੰਨੇ ਹਨ। ਪਹਿਲੇ ਮੂਲਾ ਧਾਰ ਚੱਕਰ ਵਿਚੋਂ ਜੋ ਉਠੇ ਸੋ ਪਰਾ, ਜੋ ਇਥੋਂ ਉਠ ਕੇ ਹਿਰਦੇ ਵਿੱਚ ਪਹੁੰਚਦਾ ਹੈ ਤਦ ਪਸੰਤੀ ਯਾ ਪਸਯੰਤੀ, ਇਸ ਤੋਂ ਅੱਗੇ ਵੱਧ ਕੇ ਉਹ ਮੱਧਮ ਤੇ ਜਦ ਕੰਠ ਤੋਂ ਬਾਹਰ ਜ਼ਬਾਨ ਉਤੇ ਆਉਂਦੀ ਹੈ ਤਾਂ ਬੈਖਰੀ ਯਾ ਵੈਸ੍ਰੂਰੀ। (ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ੪੬੫)

*"ਪਰਾ ਨਾਭੌ ਤੁ ਪਸ਼ਯੰਤੀ ਹ੍ਰਿਦਿ ਦੇਸੇ ਪਰ ਕਲਪਤਹ।*
*ਮੱਧਮਾ ਕੰਠ ਦੇਸੇ ਚ ਵੇਸ੍ਰੂਰੀ ਰਸਨਾਗ੍ਰਤਾ॥*



੧. ਨਾਭੀ ਤੋਂ ਉਠਣ ਵਾਲੀ ਦਾ ਨਾਉ 'ਪਰਾ' ਤੇ ੨. ਉਥੋਂ ਉਠ ਕੇ ਹਿਰਦੇ ਵਿਚ ਆਈ ਦਾ ਨਾਉ 'ਪਸਯੰਤੀ' ਮੰਨਿਆ ਹੈ, ੩. ਹਿਰਦੇ ਤੋਂ ਉਠ ਕੇ ਕੰਠ 'ਚ ਆਈ ਦਾ ਨਾਉ 'ਮੱਧਮਾ' ੪. ਤੇ ਕੰਠ ਤੋਂ ਉਠ ਉਚਾਰੀ ਗਈ ਦਾ ਨਾਮ 'ਵੈਖਰੀ' ਹੈ।

## ਤਿੰਨ ਤਰ੍ਹਾਂ ਦਾ ਜਾਪ—

੧. ਵਾਚਕ :- ਜੋ ਸਪਸ਼ਟ ਅੱਖਰਾਂ ਵਿਚ ਕੀਤਾ ਜਾਵੇ, ਜਿਸ ਨੂੰ ਸੁਣ ਕੇ ਸ੍ਰੋਤਾ ਅਰਥ ਸਮਝ ਸਕੇ।

੨. ਉਪਾਂਸ :- ਜੋ ਹੋਠਾਂ ਅੰਦਰ ਬਹੁਤ ਧੀਮੀ ਅਵਾਜ਼ ਨਾਲ ਕੀਤਾ ਜਾਵੇ, ਜਿਸ ਨੂੰ ਬਹੁਤ ਨੇੜੇ ਬੈਠਣ ਵਾਲਾ ਵੀ ਨਾ ਸਮਝ ਸਕੇ।

੩. ਮਾਨਸ :- ਜੋ ਮਨ ਦੇ ਚਿੰਤਨ ਤੋਂ ਕੀਤਾ ਜਾਵੇ। (ਮਹਾਨ ਕੋਸ਼ ੩੭੮)

## ਨੌਂ ਪ੍ਰਕਾਰ ਦੀ ਭਗਤੀ—

ਇਸ ਨੂੰ ਨਵਧਾ ਭਗਤੀ ਵੀ ਕਹਿੰਦੇ ਹਨ।

*"ਸ੍ਰਵਣ, ਸਿਮਰਨ, ਕੀਰਤਨ, ਪਾਦਸੇਵ, ਅਰਚਾਨ॥*
*ਦਾਸਾ, ਸਖਪਨ, ਬੰਦਨਾ, ਸਰਬ ਨਿਵੇਦਨ ਜਾਨ॥*

੧. ਸਰਵਣ=ਆਪਣੇ ਇਸ਼ਟ ਦੇਵ ਦਾ ਯਸ ਸੁਣਨਾ।

*"ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*
*ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥*

(ਅੰਗ ੭੮੧)

੨. ਸਿਮਰਨ=ਯਾਦ ਕਰਨਾ ਚਿਤ ਦੁਆਰਾ ਚਿੰਤਨ :-

*"ਹਰਿ ਹਰਿ ਕਬਹੂ ਨ ਮਨਹੁ ਬਿਸਾਰੇ॥*
*ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ॥*

(ਅੰਗ ੨੧੦)

੩. ਕੀਰਤਨ=ਗੁਣਾਂ ਦਾ ਕਥਨ, ਗੁਣਾਂ ਦਾ ਗਾਉਣਾ :-

*"ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ॥*

(ਅੰਗ ੭੮੦)

੪. ਪਾਦ ਸੇਵ=ਚਰਨ ਸੇਵਾ :-

*"ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ॥*

(ਅੰਗ ੧੩)

੫. ਅਰਚਨਾ= ਚੰਦਨ ਫੁੱਲ ਆਦਿ ਸੁਗੰਧਤ ਸਮੱਗਰੀ ਨਾਲ ਪੂਜਨ :-

*"ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥*

(ਅੰਗ ੪੮੯)

੬. ਦਾਸਾ=ਸੇਵਕ ਭਾਵ, ਦਾਸਾ ਭਾਵ :-

*"ਬੈ ਖਰੀਦੁ ਹਉ ਦਾਸਰੋ ਤੇਰਾ॥*
*ਤੂੰ ਭਾਰੋ ਠਾਕੁਰੁ ਗੁਣੀ ਗਹੇਰਾ॥*

(ਅੰਗ ੭੩੯)

੭. ਸਖਪਨ=ਇਸਟ ਨਾਲ ਮਿਤ੍ਰ ਭਾਵ :-

*"ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ॥*

(ਅੰਗ ੧੮੧)

੮. ਬੰਦਨਾ=ਨਮਸਕਾਰ :-

*"ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥*
*ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥ ੧॥*

(ਅੰਗ ੮੨੦)

੯. ਸਰਬ ਨਿਵੇਦਨ=ਆਪਣਾ ਆਪ ਅਰਪਨ :-

*"ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥*

(ਅੰਗ ੩੮੩)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਸ੍ਰੀ ਦਮਦਮਾ ਸਾਹਿਬ (ਅੰਗ ੨੪੪) ਅਨੁਸਾਰ ਇੰਨ੍ਹਾਂ-ਇੰਨ੍ਹਾਂ ਨੇ ਨਵਧਾ ਭਗਤੀ ਕੀਤੀ-

੧. ਸਰਵਣ ਭਗਤੀ :-ਕਾਕ ਭੁਸੁੰਡ ਨੇ ਕੀਤੀ ਜੋ ਵਾਹਿਗੁਰੂ ਦੇ ਨਾਮ ਨੂੰ ਸੁਣਦਾ ਰਹਿੰਦਾ ਹੈ।

੨. ਸਿਮਰਨ ਭਗਤੀ :-ਸ਼ੇਸ਼ ਨਾਗ ਕਰਦਾ ਹੈ, ਜੋ ਹਰ ਰੋਜ਼ ਹਜ਼ਾਰ ਨਵਾਂ ਨਾਮ ਪ੍ਰਮੇਸ਼ਰ ਦਾ ਲੈਂਦਾ ਹੈ।

੩. ਕੀਰਤਨ ਭਗਤੀ :-ਨਾਰਦ ਜੀ ਤੁੰਬਰ ਆਦਿਕ ਨਾਲ ਕਰਦਾ ਹੈ।



੪. ਪਾਦ ਸੇਵਨ :-ਜਿਵੇਂ ਲਛਮੀ ਕਰਦੀ ਹੈ।

*"ਪਾਸਿ ਬੈਠੀ ਬੀਬੀ ਕਵਲਾ ਦਾਸਿ॥*

(ਅੰਗ ੪੭੮)

੫. ਅਰਚਨਾ :-ਪੂਜਾ, ਕੁਬਿਜਾ ਤੇ ਸੁਦਾਮੇ ਨੇ ਭਗਵਾਨ ਦਾ ਪੂਜਨ ਕੀਤਾ ਸੀ।

੬. ਦਾਸਾ ਭਗਤੀ :-ਹਨੂੰਮਾਨ ਨੇ ਦਾਸਾ ਭਾਵ ਧਾਰਿਆ।

੭. ਸਖਪਨ :- ਜਿਵੇਂ ਅਰਜਨ ਨੇ ਧਾਰਿਆ।

੮. ਬੰਦਨਾ :-ਪ੍ਰਿਥੁ ਰਾਜੇ ਨੇ ਕੀਤੀ ਸੀ ਜਾਂ ਕ੍ਰਿਸ਼ਨ ਜੀ ਦੇ ਚਾਚਾ ਅਕਰੂਰ ਨੇ ਕੀਤੀ।

੯. ਸਰਬ ਨਿਵੇਦਨ :-ਜਿਵੇਂ ਬਲਰਾਜੇ ਨੇ ਸਭ ਕੁਝ ਅਰਪਿਆ ਸੀ।

## ਚਾਰ ਤਰ੍ਹਾਂ ਦੇ ਭਗਤ—

੧. ਅਰਥਾ ਅਰਥੀ :-ਕਿਸੇ ਇੱਛਾ ਨੂੰ ਮੁਖ ਰੱਖ ਕੇ ਭਗਤੀ ਕਰਨੀ। ਜਿਸ ਪ੍ਰਕਾਰ ਭਗਤ ਧ੍ਰੂ ਜੀ ਨੇ ਰਾਜ ਭਾਵ ਦੀ ਇੱਛਾ ਰੱਖ ਕੇ ਕੀਤੀ ਸੀ।

*"ਧ੍ਰੂ ਹਸਦਾ ਘਰ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।*
*ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।*

(ਵਾਰ ੧੦, ਪਉੜੀ ੧੧)

੨. ਆਰਤ ਭਗਤ :-ਜਿਸ ਤਰ੍ਹਾਂ ਭਗਤ ਪ੍ਰਹਿਲਾਦ ਜੀ ਨੇ ਦੁੱਖ ਸਮੇਂ ਪ੍ਰਮੇਸ਼ਰ ਨੂੰ ਚੇਤੇ ਕੀਤਾ।

*"ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*
*ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*

(ਵਾਰ ੧੦, ਪਉੜੀ ੨)

੩. ਅਨੰਨਿ ਭਗਤ :-ਭਗਤ ਨਾਮਦੇਵ ਜੀ ਅਨੰਨਿ ਭਗਤ ਸਨ।

*'ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥*

੪. ਗਿਆਨੀ ਭਗਤ :-ਸਤਿਕਾਰ ਯੋਗ ਬਾਬਾ ਬੁੱਢਾ ਜੀ, ਸ਼ਹੀਦ ਬਾਬਾ ਦੀਪ ਸਿੰਘ ਜੀ, ਸ਼ਹੀਦ ਭਾਈ ਮਨੀ ਸਿੰਘ ਜੀ ਸਨ।

*"ਕਹੁ ਨਾਨਕ ਕਿਰਪਾ ਭਈ ਭਗਤੁ ਗਿਆਨੀ ਸੋਇ॥*

(ਅੰਗ ੨੫੧)

***"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥***
***ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥***

(ਅੰਗ ੧੪੨੭)

## ਵੱਖ ਵੱਖ ਧਰਮਾਂ ਦੀਆਂ ਮਾਲਾ—

ਸਿਮਰਨੀ, ਜਪਮਾਲਾ, ਤਸਬੀ, ਮਾਲਾ।

(ੳ) ਹਿੰਦੂ ਮਤ ਦੇ ਗ੍ਰੰਥਾਂ ਵਿਚ ਤਿੰਨ ਤਰ੍ਹਾਂ ਦੀ ਮਾਲਾ ਦੱਸੀ ਹੈ:

੧. ਕਰਮਾਲਾ=ਉਂਗਲੀਆਂ ਉਪਰ ਗਿਣਤੀ ਕਰਨੀ।

੨. ਵਰਣਮਾਲਾ=ਅ ਤੋਂ ਕ ਤੱਕ ਅੱਖਰਾਂ ਨੂੰ ਕਲਪਨਾ, ਜਿਵੇਂ-ਓ ਤੋਂ ੜ ਤੀਕ ਗਿਣਤੀ ਵਾਸਤੇ ਅੱਖਰ ਥਾਪੀਏ।

੩. ਅਕਮਾਲਾ=ਮਣਕਿਆਂ ਦੀ ਮਾਲਾ, ਜੋ ਰੁਦ੍ਰਾਕ, ਕਮਲ ਦੇ ਬੀਜ, ਹਾਥੀ ਦੰਦ, ਸੰਖ ਦੇ ਟੁਕੜੇ, ਚੰਦਨ, ਤੁਲਸੀ, ਮੋਤੀ, ਬਿਲੋਰ, ਮੂੰਗਾ, ਸਵਰਨ (ਸੋਨੇ) ਆਦਿ ਦੇ ਮਣਕਿਆਂ ਤੋਂ ਬਣਾਈ ਜਾਂਦੀ ਹੈ।

ਯੋਗਨੀ ਤੰਤ੍ਰ ਵਿਚ ਮਹਾਂਦੇਵ ਦਾ ਬਚਨ ਹੈ ਕਿ ਪੱਚੀ ਮਣਕਿਆਂ ਦੀ ਮਾਲਾ ਮੁਕਤ ਦਾਇਕ, ਸਤਾਈ ਦੀ ਪੁਸ੍ਰਕਾਰਕ, ਤੀਹ ਦੀ ਧਨ ਦਾਇਕ, ਪਚਾਸ ਦੀ ਮੰਤ੍ਰ ਸਿਧੀ ਕਰਨ ਵਾਲੀ ਅਤੇ ਇਕ ਸੌ ਅੱਠ ਮਣਕਿਆਂ ਦੀ ਸਰਬ ਸਿੱਧੀ ਦੇਣ ਵਾਲੀ।

(ਅ) ਇਹ ਭੀ ਲਿਖਿਆ ਹੈ ਕਿ ਇਕ ਇਕ ਰਾਸਿ ਦੇ ਨੌਂ ਨੌਂ ਅੱਖਰ ਹਨ, ਬਾਰ੍ਹਾਂ ਨਾਏ ੧੦੮ ਗਿਣਤੀ ਹੁੰਦੀ ਹੈ।

(ੲ) ਮੁਸਲਮਾਨਾਂ ਦੀ ਮਾਲਾ (ਤਸਬੀ) ਖ਼ੁਦਾ ਦੇ ੯੯ ਗੁਣ ਵਾਚਕ ਅਤੇ ਇਕ ਖ਼ਾਸ ਨਾਉਂ ਅੱਲ੍ਹਾ ਜਪਣ ਲਈ ੧੦੦ ਮਣਕੇ ਦੀ ਹੋਇਆ ਕਰਦੀ ਹੈ। ਕਈ ਮੁਸਲਮਾਨ ਮੇਰੁ ਸਮੇਤ ੧੦੧ ਮਣਕੇ ਭੀ ਤਸਬੀ ਦੇ ਰੱਖਦੇ ਹਨ।

(ਸ) ਈਸਾਈਆਂ ਦੀ ਮਾਲਾ "ਰੋਜਰੀ" ਡੇਢ ਸੌ ਕਾਠ ਦੇ ਮਣਕਿਆਂ ਦੀ ਹੁੰਦੀ ਹੈ। ਹਰੇਕ ਦਸ ਛੋਟੇ ਮਣਕਿਆਂ ਪਿਛੋਂ ਇਕ ਵੱਡਾ ਮਣਕਾ ਹੁੰਦਾ ਹੈ, ਇਸ ਤਰ੍ਹਾਂ ੧੩੫ ਛੋਟੇ ਤੇ ੧੫ ਵੱਡੇ ਮਣਕੇ ਹੁੰਦੇ ਹਨ, ਛੋਟੇ ਮਣਕਿਆਂ ਤੇ (AVE MARIA) (ਧਨਯ ਮੇਰੀ) ਅਤੇ ਵੱਡੇ ਮਣਕਿਆਂ ਉਤੇ (Pater Noster) (ਸਾਡਾ ਪਿਤਾ) ਜਾਪ ਹੁੰਦਾ ਹੈ। ਪਚਵੰਜਾ ਮਣਕੇ ਦੀ ਮਾਲਾ ਭੀ ਈਸਾਈ ਰਖਦੇ ਹਨ, ਜਿਸ ਦਾ ਨਾਮ ਚੈਪਲੇਟ (Chaplet) ਹੈ। ਇਸ ਵਿਚ ਪੰਜਾਹ ਛੋਟੇ ਅਤੇ ਪੰਜ ਵੱਡੇ ਮਣਕੇ ਹੁੰਦੇ ਹਨ। ਅਰ ਉਨ੍ਹਾਂ ਉੱਤੇ ਨਾਮ ਸਿਮਰਣ ਦੀ ਉਹੀ ਰੀਤ ਹੈ, ਜੋ ਡੇਢ ਸੌ ਮਣਕੇ ਦੀ ਮਾਲਾ ਪੁਰ ਹੈ। ਰੋਮਨ ਕੈਥੋਲਿਕ



(Roman Cathalic) ਮੱਤ ਦੇ ਈਸਾਈਆਂ ਵਿਚ ਜਪਮਾਲਾ ਦਾ ਪ੍ਰਚਾਰ ਹੈ।

(ਹ) ਜੈਨੀਆਂ ਦੀ ਮਾਲਾ ੧੧੧ ਮਣਕਿਆਂ ਦੀ ਹੋਇਆ ਕਰਦੀ ਹੈ।

ਨੋਟ=ਉਪਰੋਕਤ ਮਾਲਾ ਨਿਰਣਯ ਦਾ ਗੁਰਮਤ ਨਾਲ ਕੋਈ ਸੰਬੰਧ ਨਹੀਂ ਹੈ। ਇਹ ਕੇਵਲ ਵੱਖ-ਵੱਖ ਧਰਮਾਂ ਦੀਆਂ ਮਾਲਾ ਜਾਣਕਾਰੀ ਵਾਸਤੇ ਹੈ। ਆਉ ਹੁਣ ਸਿੱਖ ਧਰਮ ਅੰਦਰ ਮਾਲਾ ਕਿਹੜੀ ਹੈ, ਇਸ ਦਾ ਵਿਚਾਰ ਕਰੀਏ।

(੨) ਸਿੱਖ ਧਰਮ ਦੀ ਮਾਲਾ ਦਾ ਨਿਰਣਾ ਸੋਢੀ ਪਾਤਿਸ਼ਾਹ ਗੁਰੂ ਰਾਮਦਾਸ ਜੀ ਨੇ ਇਸ ਤਰ੍ਹਾਂ ਦਿੱਤਾ ਹੈ:-

ਭੈਰਉ ਮਹਲਾ ੪ ॥

***ਸੁਕ੍ਰਿਤੁ ਕਰਣੀ ਸਾਰੁ ਜਪਮਾਲੀ॥ ਹਿਰਦੈ ਫੇਰਿ ਚਲੈ ਤੁਧੁ ਨਾਲੀ॥ ੧॥***
***ਹਰਿ ਹਰਿ ਨਾਮੁ ਜਪਹੁ ਬਨਵਾਲੀ॥***
***ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ॥੧॥ਰਹਾਉ॥***
***ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥ਤਿਸੁ ਘੜੀਐ ਸਬਦੁ ਸਚੀ ਟਕਸਾਲੀ॥੨॥***

(ਅੰਗ ੧੧੩੪)

***ਇਕ ਤਸਬੀ ਇਕ ਮਾਲਾ ਧਰਹੀ॥ ਏਕ ਕੁਰਾਣ ਪੁਰਾਨ ਉਚਰਹੀ॥***
***ਕਰਤ ਬਿਰੁੱਧ ਗਏ ਮਰ ਮੂੜਾ॥ ਪ੍ਰਭ ਕੌ ਰੰਗੁ ਨ ਲਾਗਾ ਗੂੜਾ॥ ੨੦॥***

(ਦਸਮ ਗ੍ਰੰਥ ਅੰਗ ੧੫੭)

***"ਹਿਰਦੈ ਜਪਨੀ ਜਪਉ ਗੁਣਤਾਸਾ॥***
***ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ***
***ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ॥***

(ਅੰਗ ੮੪੧)

***ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ॥***
***ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ॥***

(ਅੰਗ ੧੩੬੮)

***ਨਾਮ ਜਪਨ ਕੋ ਜਿਹਵਾ ਦੀਨੀ ਹਰਿ ਦਰਸਨ ਕੋ ਅੱਖੀਂ।***
***ਇਕ ਇਕ ਸਵਾਸ ਅਮੋਲਕ ਜਾਂਦਾ ਹੱਥ ਨਾ ਆਵੇ ਲੱਖੀਂ।***
***ਚਵੀ ਹਜ਼ਾਰ ਸ੍ਵਾਸ ਬੰਦੇ ਦਾ ਅਮਦਨ ਮੂਲ ਨ ਥੀਵੇ।***
***ਜਿਸ ਬੰਦੇ ਕੋ ਇਤਨਾ ਘਾਟਾ ਸੋ ਬੰਦਾ ਕਿਉ ਜੀਵੇ।***

..........

***ਨਿੱਕੇ ਹੁੰਦੇ ਢੱਗੇ ਚਾਰੇ ਵੱਡੇ ਹੋਇ ਹੱਲ ਵਾਹਿਆ।***
***ਬੁਢੇ ਹੋਇ ਮਾਲਾ ਫੜ ਲਈ ਰੱਬ ਦਾ ਲਾਂਭਾ ਲਾਹਿਆ।***

## ਤਿੰਨ ਤਰ੍ਹਾਂ ਦਾ ਤਪ—

੧. ਸਾਂਤਕੀ ਤਪ, ੨. ਰਾਜਸੀ ਤਪ ੩. ਤਾਮਸੀ ਤਪ।

੧. ਸਾਂਤਕੀ ਤਪ=ਸਤਸੰਗਤ ਰਾਹੀਂ ਜੀਵਨ ਦੀ ਸਫਲਤਾ ਸਾਂਤਕੀ ਤਪ ਹੈ।

੨. ਰਾਜਸੀ ਤਪ=ਇੰਦ੍ਰੀਆਂ ਦਾ ਦਮਨ ਕਰਨਾ ਇਹ ਰਾਜਸੀ ਤਪ ਹੈ।

੩. ਤਾਮਸੀ ਤਪ=ਧੂਣੀਆਂ ਤਪਾਉਣੀਆਂ, ਜਲ ਧਾਰੇ ਕਰਨੇ ਇਹ ਤਾਮਸੀ ਤਪ ਹੈ।

## ਇਸ਼ਨਾਨ—

ਗੁਰਸਿੱਖ ਨੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ, ਸਿਮਰਨ ਭਜਨ ਨਿਤਨੇਮ ਕਰਨਾ ਹੈ।

***ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥***

(ਅੰਗ ੬੧੧)

***ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ॥***

(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੪)

***ਸੀਤਲ ਜਲ ਕੌ ਅੰਗੀਕਾਰੈ॥ ਜੇ ਨਹਿ ਸਕਤਿ ਤਪਤ ਕਰਿ ਬਾਰੈ॥***
***ਬਿਨ ਇਸਨਾਨ ਨਾ ਦਿਵਸ ਬਿਤਾਵੈ॥ ਬਿਨ ਇਸਨਾਨ ਨਾ ਭੋਜਨ ਖਾਵੈ॥***

(ਗੁਰ ਪ੍ਰਤਾਪ ਸੂਰਜ ਗ੍ਰੰਥ ਰੁਤਿ ੩ ਅੰਸੂ ੪੩)

ਗੁਰਸਿੱਖ ਦੀ ਰਹਿਣੀ ਦੱਸਦਿਆਂ ਸੋਢੀ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨ ਹਨ :-

***"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥***
***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥***



***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥***
***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥***

(ਅੰਗ ੩੦੫)

## ਤਨਖ਼ਾਹ ਨਾਮਾ—

***ਨੰਦ ਲਾਲ ਤੁਮ ਬਚਨ ਸੁਨ ਸਿਖ ਕਰਮ ਹੈ ਇਹੁ॥***
***ਨਾਮ ਦਾਨ ਇਸਨਾਨ ਬਿਨ ਕਰਹਿ ਨਾ ਆਨ ਸਿਉ ਨੇਹੁ॥ ੨॥***

## ਪੰਜ ਇਸ਼ਨਾਨਾ—

ਇਹ ਅੰਮ੍ਰਿਤ ਵੇਲੇ ਦੇ ਇਸ਼ਨਾਨ ਤੋਂ ਦੂਜੇ ਦਰਜੇ ਦਾ ਸਰੀਰਕ ਸ਼ੁੱਧੀ ਦਾ ਸਾਧਨ ਹੈ। ਪਵਿੱਤ੍ਰ ਸਥਾਨਾਂ ਵਿਚ ਪ੍ਰਵੇਸ਼ ਕਰਨ ਲਈ ਅਤੇ ਸ਼ੁਭ ਕਾਰਜਾਂ ਦੇ ਆਰੰਭ ਤੋਂ ਪਹਿਲਾਂ ਇਹ ਪੰਜ ਸਨਾਨਾ ਵਿਧਾਨ ਹੈ। ਦੋ ਹੱਥ, ਦੋ ਪੈਰ, ਇਕ ਮੂੰਹ ਇਹ ਪੰਜ ਅੰਗਾਂ ਦਾ ਧੋਣਾ ਪੰਜ ਇਸ਼ਨਾਨਾ ਹੈ।

## ਪਾਰਾਸਰ ਸਿਮ੍ਰਿਤੀ ਅਨੁਸਾਰ ਪੰਜ ਇਸ਼ਨਾਨ—

੧. ਆਗਨੇਯ=ਭਸਮ ਨਾਲ ਸਰੀਰ ਦੀ ਸੁਧੀ, ੨. ਬਾਰੁਨ=ਜਲ ਨਾਲ ਇਸ਼ਨਾਨ, ੩. ਬ੍ਰਹਮ=ਵੇਦ ਮੰਤਰਾਂ ਨਾਲ ਪਵਿੱਤ੍ਰਤਾ, ੪. ਵਾਯਵਯ=ਪੌਣ ਨਾਲ ਸੁੱਧੀ, ੫. ਦਿਵਯ=ਮੀਂਹ ਪੈਂਦੇ ਜਾਂ ਧੁੱਪ (ਫੁਹਾਰ) ਵਿਚ ਇਸ਼ਨਾਨ।

ਗੁਰਮਤਿ ਅਨੁਸਾਰ ਇਹ ਪੰਜ ਇਸ਼ਨਾਨ ਇਸ ਤਰ੍ਹਾਂ ਹਨ—

੧. ਅਗਨੇਯ=ਭਸਮ ਤੋਂ ਭਾਵ ਹੈ ਧੂੜੀ ਇਸ਼ਨਾਨ,

***ਤਪੜੁ ਝਾੜਿ ਵਿਛਾਇ ਧੂੜੀ ਨਾਇਆ।*** (ਭਾ. ਗੁਰਦਾਸ ਜੀ, ਵਾਰ ੨੦/੧੦)

***ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥***

(ਅੰਗ ੧੩੫)

੨. ਵਾਰੁਣੇ=ਜਲ ਤੋਂ ਭਾਵ

***ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ*** (ਅੰਗ ੬੧੧)

੩. ਬ੍ਰਹਮ=ਵੇਦ ਮੰਤਰ ਤੋਂ ਭਾਵ ਗੁਰਬਾਣੀ ਰਾਹੀਂ "ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥ (ਜਪੁਜੀ ਸਾਹਿਬ)

੪. ਵਾਯਵਯ=ਪੌਣ ਤੋਂ ਭਾਵ "ਸਾਸਿ ਸਾਸਿ ਸਿਮਰਹੁ ਗੋਬਿੰਦ॥ (ਸੁਖਮਨੀ ਸਾਹਿਬ)

(ਅਥਵਾ) "ਦਮਿ ਦਮਿ ਸਦਾ ਸਮ੍ਾਲਦਾ ਦੰਮੁ ਨ ਬਿਰਥਾ ਜਾਇ॥ (ਅੰਗ ੫੫੬)

੫. ਦਿਵਯ=ਮੀਂਹ ਪੈਂਦੇ ਤੋਂ ਭਾਵ "ਗੁਰੂ ਰੂਪ ਬਦਲ ਦੇ ਉਪਦੇਸ਼ ਰੂਪ ਜਲ ਦੀ ਬਰਖਾ ਦਾ ਇਸ਼ਨਾਨ।

ਇਹ ਪਾਰਾਸਰ ਸਿਮ੍ਰਿਤੀ ਦੇ ਪੰਜ ਇਸ਼ਨਾਨ ਗੁਰਮਤਿ ਅਨੁਸਾਰ ਦਰਸਾਏ ਹਨ।

## ਦਸ ਤੱਤ—

(ੳ) ਪੰਜ ਸਥੂਲ ਤੱਤ=੧. ਪਉਣ, ੨. ਪਾਣੀ, ੩. ਅਗਨੀ, ੪. ਧਰਤੀ, ੫. ਅਕਾਸ਼।

(ਅ) ਪੰਜ ਸੂਖਮ ਤੱਤ=੧. ਸ਼ਬਦ, ੨. ਸਪੱਰਸ਼, ੩. ਰੂਪ, ੪. ਰਸ, ੫. ਗੰਧ।

***ਪਾਂਚ ਤੱਤਵ ਤਾਂਤੇ ਭਏ ਪ੍ਰਥਮੇ ਸੂਖਮ ਰੂਪ।***
***ਸਬਦ ਸਪਰਸ਼ ਰੂਪ ਰਸ, ਗੰਧ ਕਹਿਤ ਕਵਿ ਭੂਪ।***

(ਅਧਿਆਤਮ ਪ੍ਰਕਾਸ਼)

## ਦਸ ਪ੍ਰਾਣ—

(ੳ) ਪੰਜ ਸਥੂਲ ਪ੍ਰਾਣ=੧. ਪ੍ਰਾਣ, ੨. ਅਪਾਣ, ੩. ਸਮਾਨ, ੪. ਉਦਿਆਨ, ੫. ਬਿਆਨ।

(ਅ) ਪੰਜ ਸੂਖਮ ਪ੍ਰਾਣ=੧. ਨਾਗ, ੨. ਕੂਰਮ, ੩. ਕ੍ਰਿਕਲ, ੪. ਦੇਵਦੱਤ, ੫. ਧਨੰਜੈ।

***ਪੌਣ ਦਸ ਸੁਨੌ ਨਾਮ ਪ੍ਰਾਣ ਹੈ ਅਪਾਨ ਦੋਊ***
***ਜਾਨਿਯੇ ਸਮਾਨ ਉਦਿਆਨ ਹੈ ਬਿਆਨ ਸੋ।***
***ਨਾਗ ਔਰ ਕੂਰਮ ਕ੍ਰਿਕਲ ਦੇਵਦੱਤ ਲਖੋ***
***ਦਸਵੀਂ ਧਨੰਜੈ ਨਾਮ ਕਰਤ ਬਖਾਨ ਸੋ।***

(ਸ੍ਰੀ ਗੁਰੂ ਨਾਨਕ ਪ੍ਰਕਾਸ਼)

## ਦਸ ਇੰਦ੍ਰੇ—

(ੳ) ਪੰਜ ਗਯਾਨ ਇੰਦ੍ਰੇ=੧. ਕੰਨ, ੨. ਤੁਚਾ, ੩. ਨੇਤਰ, ੪. ਰਸਨਾ, ੫. ਨਾਸਿਕਾ।

(ਅ) ਪੰਜ ਕਰਮ ਇੰਦ੍ਰੇ=੧. ਮੁਖ, ੨. ਹੱਥ, ੩. ਪੈਰ, ੪. ਗੁਦਾ, ੫. ਲਿੰਗ।

***ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥***

(ਅੰਗ ੨੩੬)



## ਪੰਜ ਕਲੇਸ਼—

੧. ਅਵਿਦਿਆ, ੨. ਅਸੰਮਤਾ, ੩. ਰਾਗ, ੪. ਦ੍ਵੈਸ਼, ੫. ਅਭਿਨਿਵੇਸ਼।

੧. ਅਵਿਦਿਆ=ਅਸਲੀਅਤ ਨਾ ਸਮਝਣੀ, ਉਲਟੀ ਸਮਝ।

੨. ਅਸੰਮਤਾ=ਸਰੀਰ, ਧਨ, ਸਬੰਧੀ ਆਦਿਕ ਵਿਚ ਹੰਗਤਾ ਧਾਰਨੀ।

੩. ਰਾਗ=ਪਦਾਰਥਾਂ ਤੇ ਸੰਬੰਧੀਆਂ ਵਿਚ ਪ੍ਰੇਮ ਧਾਰਨਾ।

੪. ਦ੍ਵੈਸ਼=ਵੈਰ ਵਿਰੋਧ ਈਰਖਾ ਆਦਿ।

੫. ਅਭਿਨਿਵੇਸ਼=ਨਾ ਕਰਨ ਯੋਗ ਕਰਮਾਂ ਨੂੰ ਜਾਣ ਕੇ ਭੀ ਹਠ ਨਾਲ ਉਨ੍ਹਾਂ ਵਿਚ ਮਨ ਲਾਉਣਾ ਅਤੇ ਮਰਨ ਤੋਂ ਡਰਨਾ।

## ਪੰਜ ਤਰ੍ਹਾਂ ਦਾ ਭਰਮ—

ਭੇਦ ਭਰਮ, ਕਰਤੱਤ੍ਵ ਭਰਮ, ਪੁਨ ਸੰਗਿ ਭ੍ਰਮ, ਬਿਕਾਰ।

ਬ੍ਰਹਮ ਇਤਰ ਜੱਗ ਸੱਤ ਹੈ ਪੰਚੋ ਭਰਮ ਸੰਸਾਰ।

੧. ਭੇਦ ਭਰਮ=ਕਰਤਾਰ ਨੂੰ ਆਤਮਾ ਰੂਪ ਨਾ ਮੰਨ ਕੇ, ਉਸ ਵਿਚ ਅਨੇਕ ਭੇਦ ਕਲਪਣੇ।

੨. ਕਰਤੱਤ੍ਵ ਭਰਮ=ਮੈਂ ਕਰਤਾ ਹਾਂ, ਇਹ ਖ਼ਿਆਲ।

੩. ਸੰਗਿ ਭਰਮ=ਮੈਂ ਦੇਹ ਰੂਪ ਹਾਂ ਅਤੇ ਜੰਮਦਾ ਮਰਦਾ ਹਾਂ।

੪. ਬਿਕਾਰ ਭਰਮ=ਜਗਤ ਬ੍ਰਹਮ ਦਾ ਬਿਕਾਰ ਹੈ।

੫. ਸੱਤਯਤ੍ਵ ਭਰਮ=ਬ੍ਰਹਮ ਤੋਂ ਜੁਦਾ ਮੰਨਕੇ ਸੰਸਾਰ ਨੂੰ ਸੱਤਯ ਮੰਨਣਾ।

## ਪੰਜ ਤਰ੍ਹਾਂ ਦੇ ਭਰਮ ਦੀ ਨਵਿਰਤੀ—

***ਬਿੰਬ ਪ੍ਰਤਿਬਿੰਬ ਲੋਹਤਸਫਟਕ ਘਟਾਕਾਸ ਗੁਣ ਮਾਰ।***
***ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋ ਭਰਮ ਨਿਵਾਰ।***

੧. ਬਿੰਬ-ਪ੍ਰਤਿਬਿੰਬ ਦੇ ਦ੍ਰਿਸ਼ਟਾਂਤ ਕਰਕੇ ਭੇਦ ਭਰਮ ਦੀ ਨਵਿਰਤੀ-ਬਿੰਬ ਪ੍ਰਤਿਬਿੰਬ ਦੇ ਦ੍ਰਿਸ਼ਟਾਂਤ ਕਰਕੇ ਭੇਦ ਭਰਮ ਦੀ ਨਵਿਰਤੀ ਇਸ ਤਰ੍ਹਾਂ ਮੰਨੀ ਹੈ ਜਿਵੇਂ ਸ਼ੀਸ਼ੇ ਦੀ ਉਪਾਧੀ ਕਰਕੇ ਮੂੰਹ ਦਾ ਅਕਸ ਸ਼ੀਸ਼ੇ ਵਿਚ ਨਜ਼ਰ ਆਉਂਦਾ ਹੈ। ਉਹ ਅਕਸ ਮੂੰਹ ਨਾਲੋਂ ਵੱਖਰਾ ਨਹੀਂ ਕਿਉਂਕਿ ਸ਼ੀਸ਼ੇ ਦੇ ਪਰ੍ਹੇ ਕਰ ਲੈਣ ਨਾਲ ਅਕਸ ਨਜ਼ਰ ਨਹੀਂ ਆਉਂਦਾ। ਵੱਖਰਾ ਪ੍ਰਤੀਤ ਹੋਣਾ

ਸ਼ੀਸ਼ੇ ਕਰਕੇ ਸੀ, ਜੋ ਭਰਮ ਰੂਪ ਸੀ। ਸੋ ਪ੍ਰਤੀਬਿੰਬ ਦੀ ਭਿੰਨ ਪ੍ਰਤੀਤੀ ਦਾ ਮਿਥਿਆ ਰੂਪ ਵਾਧ ਕਰਕੇ, ਬਿੰਬ ਪ੍ਰਤੀਬਿੰਬ ਦਾ ਭੇਦ ਨਿਸਚੇ ਹੋ ਰਿਹਾ ਹੈ।

ਇਸੇ ਤਰ੍ਹਾਂ ਅਗਿਆਨ ਰੂਪ ਸ਼ੀਸ਼ੇ ਵਿਚੋਂ ਬਿੰਬ ਰੂਪ ਬ੍ਰਹਮ ਦਾ ਜੀਵ ਰੂਪ ਪ੍ਰਤੀਬਿੰਬ ਭਾਸਦਾ ਹੈ। ਪ੍ਰਤੀਬਿੰਬ ਰੂਪ ਜੀਵ ਬਿੰਬ ਰੂਪ ਬ੍ਰਹਮ ਨਾਲੋਂ ਵੱਖਰਾ ਨਹੀਂ। ਸਿਰਫ ਭਰਮ ਕਰਕੇ ਪ੍ਰਤੀਤ ਹੁੰਦਾ ਹੈ।

***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ॥***

(ਅੰਗ ੬੮੪)

ਦ੍ਰਿਸ਼ਟਾਂਤ :-ਜਿਵੇਂ ਘੜੇ ਵਿੱਚ ਪਾਣੀ ਪਾ ਕੇ ਸੂਰਜ ਸਾਮ੍ਹਣੇ ਰੱਖ ਕੇ ਵੇਖੀਏ ਤਾਂ ਸੂਰਜ ਦਾ ਪ੍ਰਤੀਬਿੰਬ ਘਟ ਉਪਾਧੀ ਕਰਕੇ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਡੰਡੇ ਨਾਲ ਘੜਾ ਭੰਨ ਦੇਈਏ ਤਾਂ ਉਹ ਪ੍ਰਤੀਬਿੰਬ ਸੂਰਜ ਵਿਚ ਮਿਲ ਜਾਂਦਾ ਹੈ। ਇਸੇ ਤਰ੍ਹਾਂ ਅੰਤਸ਼ਕਰਨ ਰੂਪ ਘੜੇ ਦੀ ਉਪਾਧੀ ਕਰਕੇ ਬ੍ਰਹਮ ਨਾਲੋਂ ਜੀਵ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਗਿਆਨ ਰੂਪ ਡੰਡੇ ਨਾਲ ਅੰਤਸ਼ਕਰਣ ਰੂਪ ਘੜੇ ਦੀ ਨਵਿਰਤੀ ਕਰ ਦਿੱਤੀ ਜਾਂਦੀ ਹੈ ਤਾਂ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ।

***ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ॥***
***ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ॥***

(ਅੰਗ ੪੭੫)

੨. ਕਰਤੱਤ ਭਰਮ ਦੀ ਨਵਿਰਤੀ—ਲੋਹਤ ਜਾਣੀ ਕਿ ਜਪਾ ਪੁਸਪ ਅਤੇ ਸਫਟਕ ਮਨੀ ਦੇ ਦ੍ਰਿਸ਼ਟਾਂਤ ਦੁਆਰਾ ਕਰਤੱਤ ਭਰਮ ਦੀ ਨਵਿਰਤੀ ਕਰੇ, ਜਿਸ ਤਰ੍ਹਾਂ ਲਾਲ ਰੰਗ ਦੇ ਕੱਪੜੇ ਉਪਰ ਧਰੀ ਸਫਟਕ ਮਨੀ ਵਿੱਚ ਕੱਪੜੇ ਦਾ ਲਾਲ ਰੰਗ ਸਬੰਧ ਕਰਕੇ ਭਾਸਦਾ ਹੈ। ਪਰ ਉਹ ਕੱਪੜੇ ਦਾ ਭਰਮ ਜਿਸ ਵੇਲੇ ਸਫਟਕ ਮਨੀ ਦੇ ਪਾਸੋਂ ਲਾਲ ਰੰਗ ਦਾ ਕੱਪੜਾ ਵੱਖਰਾ ਕਰ ਦਿੱਤਾ ਜਾਂਦਾ ਹੈ, ਫਿਰ ਮਨੀ ਵਿਚ ਲਾਲ ਰੰਗ ਨਹੀਂ ਪ੍ਰਤੀਤ ਹੁੰਦਾ, ਇਸ ਕਰਕੇ ਲਾਲ ਰੰਗ ਸਫਟਕ ਮਨੀ ਦਾ ਧਰਮ ਨਹੀਂ। ਮਨੀ ਵਿਚ ਭਰਮ ਕਰਕੇ ਪ੍ਰਤੀਤ ਹੁੰਦਾ ਹੈ।

ਇਸੇ ਤਰ੍ਹਾਂ ਅੰਤਸ਼ਕਰਣ ਦਾ ਧਰਮ ਜੋ ਕਰਤਾ ਭੋਗਤਾਪਨਾ ਹੈ। ਸੋ ਆਤਮਾ ਵਿਖੇ ਤਦਾਤਮ ਸਬੰਧ ਕਰਕੇ ਪ੍ਰਤੀਤ ਹੁੰਦਾ ਹੈ। ਪਰ ਉਹ ਅੰਤਸ਼ਕਰਣ ਦਾ ਧਰਮ ਹੈ। ਸੁਖੋਪਤ ਅਵਸਥਾ ਵਿਚ ਅੰਤਸ਼ਕਰਣ ਅਤੇ ਆਤਮਾ ਦੇ ਵਿਯੋਗ ਹੋਣ ਕਰਕੇ ਆਤਮਾ ਵਿਚ ਭਾਸਦਾ ਨਹੀਂ। ਇਸ ਕਰਕੇ ਆਤਮਾ ਦਾ ਧਰਮ ਨਹੀਂ। ਇਸ ਲਈ ਆਤਮਾ ਵਿਚ ਕਰਤਾ ਭੋਗਤਾਪਨਾ ਭਰਮ ਕਰਕੇ ਭਾਸਦਾ ਹੈ। ਇਸ ਤਰ੍ਹਾਂ ਸਫਟਕ ਮਨੀ ਵਿਚ ਲਾਲ ਰੰਗ ਦੀ ਪ੍ਰਤੀਤੀ ਦੇ ਦ੍ਰਿਸ਼ਟਾਂਤ ਰਾਹੀਂ ਕਰਤਾ ਭੋਗਤਾਪਨੇ ਦੇ ਭਰਮ ਦੀ ਨਵਿਰਤੀ ਹੁੰਦੀ ਹੈ।



## ਪੰਝੀ ਪ੍ਰਕ੍ਰਿਤੀਆਂ ਦਾ ਨਕਸ਼ਾ

### ਪੰਚੀਕ੍ਰਿਤ ਹੋਣ ਤੋਂ ਪਹਿਲਾਂ ਤੱਤਾਂ ਦੇ ਆਪਣੇ-ਆਪਣੇ ਭਾਗ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਚਲਣਾ | ਮੁੱਖ ਭਾਗ | ਕੁਦਨਾ | ਮੁੱਖ ਭਾਗ | ਮੁੜ੍ਹਕਾ | ਮੁੱਖ ਭਾਗ | ਫੈਲਣਾ |
| ਹੱਡ | ਲਹੂ | ਬੀਰਜ | ਮਾਸ | ਭੁੱਖ | ਪਿਤ | ਦੌੜਨਾ | ਚਮੜੀ | ਸਿਰ | ਲਾਲਾਂ |
| | ਲੱਕ | | ਪੇਟ | | ਨਾੜੀਆਂ | | ਕੰਨ | | ਰੋਮ |
| | ਆਲਸ | | ਮੁੱਖ ਦੀ ਕ੍ਰਾਂਤੀ | | ਹਿਰਦਾ | | ਪਿਆਸ | | ਨੀਂਦ |

1. ਹੁਣ ਧਰਤੀ ਤੱਤ ਨੇ ਆਪਣਾ ਮੁੱਖ ਭਾਗ ਹੱਡ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

### ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਸਾਰੇ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | ਵੰਡ ਦਿੱਤੇ | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |

2. ਹੁਣ ਜਲ ਤੱਤ ਨੇ ਆਪਣਾ ਮੁੱਖ ਭਾਗ ਬੀਰਜ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

### ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | | | | | ਮੁੱਖ ਦੀ ਕ੍ਰਾਂਤੀ (ਜਲ ਤੋਂ) | | ਚਲਣ | | ਪੇਟ |

3. ਹੁਣ ਅਗਨੀ ਤੱਤ ਨੇ ਆਪਣਾ ਮੁੱਖ ਭਾਗ ਭੁੱਖ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਤੱਤਾਂ ਵਿਚ ਵੰਡਣ ਭਾਵ

## ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | ਨਾੜੀਆਂ | | ਪਿਤ | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ |
| | (ਪੌਣ ਤੋਂ) | | (ਅਗਨੀ ਤੋਂ) | | (ਜਲ ਤੋਂ) | | (ਜਲ ਤੋਂ) | | (ਜਲ ਤੋਂ) |
| | | | | | | | ਕੁੱਦਣਾ (ਅਗਨੀ ਤੋਂ) | | ਹਿਰਦਾ (ਅਗਨੀ ਤੋਂ) |

4. ਹੁਣ ਪੌਣ ਤੱਤ ਨੇ ਆਪਣਾ ਮੁੱਖ ਭਾਗ ਦੌੜਨਾ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

## ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | ਨਾੜੀਆਂ | | ਪਿਤ | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ |
| | (ਅਗਨੀ ਤੋਂ) | | (ਅਗਨੀ ਤੋਂ) | | (ਜਲ ਤੋਂ) | | (ਜਲ ਤੋਂ) | | (ਜਲ ਤੋਂ) |
| | ਚਮੜੀ | | ਮੁੜ੍ਹਕਾ | | ਪਿਆਸ | | ਕੁਦਣਾ | | ਹਿਰਦਾ |
| | (ਪੌਣ ਤੋਂ) | | (ਪੌਣ ਤੋਂ) | | (ਪੌਣ ਤੋਂ) | | (ਅਗਨੀ ਤੋਂ) | | (ਅਗਨੀ ਤੋਂ) |
| | | | | | | | | | ਕੰਠ (ਪੌਣ ਤੋਂ) |

5. ਹੁਣ ਅਕਾਸ਼ ਤੱਤ ਨੇ ਆਪਣਾ ਮੁੱਖ ਭਾਗ ਸਿਰ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ



## ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | ਨਾੜੀਆਂ | | ਪਿਤ | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ (ਜਲ ਤੋਂ) |
| | (ਅਗਨੀ ਤੋਂ) | | (ਅਗਨੀ ਤੋਂ) | | (ਜਲ ਤੋਂ) | | (ਜਲ ਤੋਂ) | | ਹਿਰਦਾ |
| | ਚਮੜੀ (ਪੌਣ ਤੋਂ) | | ਮੁੜ੍ਹਕਾ (ਪੌਣ ਤੋਂ) | | ਪਿਆਸ (ਪੌਣ ਤੋਂ) | | ਕੁਦਣਾ (ਅਗਨੀ ਤੋਂ) | | (ਅਗਨੀ ਤੋਂ) |
| | ਰੋਮ (ਅਕਾਸ਼ ਤੋਂ) | | ਲਾਲਾਂ (ਅਕਾਸ਼ ਤੋਂ) | | ਨੀਂਦ (ਅਕਾਸ਼ ਤੋਂ) | | ਫੈਲਣਾ (ਅਕਾਸ਼ ਤੋਂ) | | ਕੰਠ (ਪੌਣ ਤੋਂ) |

੩. ਸੰਗ ਭਰਮ ਦੀ ਨਵਿਰਤੀ—ਘਟਾ ਕਾਸ਼ ਦੇ ਦ੍ਰਿਸ਼ਟਾਂਤ ਨਾਲ ਸੰਗ ਭਰਮ ਦੀ ਨਵਿਰਤੀ ਕਰੇ। ਜਿਸ ਪ੍ਰਕਾਰ ਪਾਣੀ ਵਾਲੇ ਘੜੇ ਵਿੱਚ ਪਕਾਸ਼ੀ ਦਿੱਸਦਾ ਹੈ, ਉਹ ਘਟ ਉਪਾਧੀ ਵਾਲਾ ਕਾਸ਼ ਘਟਾ ਅਕਾਸ਼ ਹੈ। ਸੋ ਅਕਾਸ਼ ਘੜੇ ਦੇ ਸੰਗ ਕਰਕੇ ਪ੍ਰਤੀਤ ਹੁੰਦਾ ਹੈ। ਘੜੇ ਦਾ ਧਰਮ ਉਤਪਤੀ, ਨਾਸ ਗਮਨਾ, ਅਗਮਨ ਆਦਿਕ ਹਨ। ਉਹ ਅਕਾਸ਼ ਨੂੰ ਸਪਰਸ਼ ਨਹੀਂ ਕਰਦੇ। ਅਕਾਸ਼ ਅਸੰਗ ਹੈ। ਜਿਹੜਾ ਅਕਾਸ਼ ਦਾ ਸਬੰਧ ਘੜੇ ਨਾਲ ਪ੍ਰਤੀਤ ਹੋ ਰਿਹਾ ਹੈ, ਉਹ ਭਰਮ ਕਰਕੇ ਹੈ। ਇਸ ਤਰ੍ਹਾਂ ਦੇਹ ਆਦਿਕ ਸੰਘਾਤ ਰੂਪ ਉਪਾਧੀ ਵਾਲਾ ਆਤਮਾ ਜੀਵ ਆਖੀਦਾ ਹੈ। ਆਤਮਾ ਦੇਹ ਆਦਿਕਾਂ ਦੇ ਨਾਲ ਪ੍ਰਤੀਤ ਹੁੰਦਾ ਹੈ। ਫਿਰ ਭੀ ਦੇਹ ਆਦਿਕ ਦੇ ਜੋ ਜਨਮ-ਮਰਨ ਆਦਿਕ ਧਰਮ ਹਨ, ਉਹ ਆਤਮਾ ਨਾਲ ਸਪਰਸ਼ ਨਹੀਂ ਕਰਦੇ, ਜਿਸ ਕਰਕੇ ਆਤਮਾ ਦ੍ਰਿਸ਼ਟਾ ਰੂਪ ਤਿੰਨਾਂ ਸਰੀਰਾਂ ਤੋਂ ਨਿਆਰਾ ਭਾਵ ਅਸੰਗ ਹੈ।

***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*** (ਅੰਗ ੬੮੪)

ਇਸ ਤਰ੍ਹਾਂ ਆਤਮਾ ਨੂੰ ਅਸਲ ਵਿਚ ਅਸੰਗ ਜਾਣਕੇ ਘਟਾ ਕਾਸ਼ ਦੁਆਰਾ ਸੰਗ ਭਰਮ ਦੀ ਨਵਿਰਤੀ ਹੁੰਦੀ ਹੈ।

੪. ਵਿਕਾਰ ਭਰਮ ਦੀ ਨਵਿਰਤੀ—(ਗੁਨ-ਮਾਰ) (ਗੁਨ ਰੱਸੀ, ਮਾਰ-ਸੱਪ) ਰੱਸੀ ਵਿਚ ਕਲਪਿਤ ਸੱਪ ਦੇ ਦ੍ਰਿਸ਼ਟਾਂਤ ਨਾਲ ਵਿਕਾਰ ਭ੍ਰਮ ਦੀ ਨਵਿਰਤੀ ਹੁੰਦੀ ਹੈ। ਜਿਸ ਤਰ੍ਹਾਂ ਭਰਮ ਕਰਕੇ ਅੰਧੇਰੇ ਵਿਚ ਰੱਸੀ ਵਿਚ ਸਰਪ ਮੰਨ ਲਈਦਾ ਹੈ, ਗਿਆਨ ਹੋ ਜਾਣ ਤੋਂ ਸੱਪ ਹੋਣ ਦਾ ਭਰਮ ਨਵਿਰਤ ਹੋ ਜਾਂਦਾ ਹੈ। ਰੱਸੀ ਅਸਲ ਜਾਣ ਲਈਦੀ ਹੈ। ਇਸੇ ਤਰ੍ਹਾਂ ਬ੍ਰਹਮ ਚੇਤਨ ਦੇ ਆਸ੍ਰਿਤ ਜੋ ਮੂਲ ਅਵਿਦਿਆ ਹੈ, ਸੋ ਪਰਾਲਬਧ ਰੂਪ ਨਮਿੱਤ ਨੂੰ ਪਾ ਕੇ ਜੜ੍ਹ ਚੇਤਨ ਪ੍ਰਪੰਚ ਰੂਪ ਵਿਕਾਰ ਨੂੰ ਧਾਰਦੀ ਹੈ। ਸੋ ਪ੍ਰਪੰਚ ਅਵਿੱਦਿਆ ਦਾ ਪਰਿਣਾਮ ਹੈ ਅਤੇ ਬ੍ਰਹਮ ਚੇਤਨ ਦਾ ਵਿਵਰਤ ਹੈ, ਪ੍ਰਮਾਣ ਨਹੀਂ। ਸੋ ਇਸ ਪ੍ਰਪੰਚ ਦਾ ਅਧਿਸ਼ਠਾਨ ਬ੍ਰਹਮ ਹੈ। ਉਸ ਦੇ ਗਿਆਨ ਕਰਕੇ ਹੀ ਭਰਮ ਦੀ ਨਵਿਰਤੀ ਹੁੰਦੀ ਹੈ—

***ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ ਅਨਦ ਰੂਪੁ ਸਭੁ ਨੈਨ ਅਲੋਇਆ॥***

(ਅੰਗ ੩੮੭)

ਇਸ ਤਰ੍ਹਾਂ ਬ੍ਰਹਮ ਆਤਮਾ ਨੂੰ ਨਿਰਵਿਕਾਰ ਜਾਣ ਕੇ ਰੱਸੀ ਅਤੇ ਸੱਪ ਦੇ ਦ੍ਰਿਸ਼ਟਾਂਤ ਨਾਲ ਵਿਕਾਰ ਭਰਮ ਦੀ ਨਵਿਰਤੀ ਹੁੰਦੀ ਹੈ।

੫. ਸਤਯਤ੍ਵ (ਸੱਤ-ਭਰਮ)-

***ਬ੍ਰਹਮ ਇਤ੍ਰ ਜਗ ਸੱਤ ਹੈ ਪਾਂਚਹੁ ਭਰਮ ਸੰਸਾਰ।***

ਇਸ ਦੀ ਨਵਿਰਤੀ ਕਨਕ ਕੁੰਡਲ ਦੇ ਦ੍ਰਿਸ਼ਟਾਂਤ ਨਾਲ ਹੁੰਦੀ ਹੈ। ਕਨਕ ਤੇ ਕੁੰਡਲ ਕਾਰਨ, ਕਾਰਜ ਭਾਵ ਕਰਕੇ, ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਕਲਪਿਤ ਹੈ ਕਿਉਂਕਿ



ਕਨਕ ਤੋਂ ਭਿੰਨ ਕੁੰਡਲ ਸਰੂਪ ਦੇਖਣ ਵਿਚ ਨਹੀਂ ਆਉਂਦਾ। ਸਵਰਨ ਨਾਲੋਂ ਕੁੰਡਲ ਦੀ ਵੱਖਰੀ ਸੱਤਿਆ ਕੁਝ ਨਹੀਂ। ਇਸੇ ਤਰ੍ਹਾਂ ਬ੍ਰਹਮ ਅਤੇ ਜਗਤ ਦਾ ਕਾਰਨ, ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ। ਪਰ ਉਹ ਭੇਦ ਕਲਪਿਤ ਹੈ।

ਜਿਸ ਤਰ੍ਹਾਂ-

***ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥***

(ਅੰਗ ੧੧੮੬)

***ਰੇ ਨਰ ਇਹ ਸਾਚੀ ਜੀਅ ਧਾਰਿ॥***
***ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥***

(ਅੰਗ ੬੩੩)

ਸੋ ਕਲਪਿਤ ਦੀ ਸਤਾ ਅਧਿਸ਼ਠਾਨ ਤੋਂ ਭਿੰਨ ਹੁੰਦੀ ਅਧਿਸ਼ਠਾਨ ਦੀ ਸਤਾ ਕਰਕੇ ਤਿਸਦੀ ਸਤਾ ਹੁੰਦੀ ਹੈ। ਕਨਕ-ਕੁੰਡਲ ਦ੍ਰਿਸ਼ਟਾਂਤ ਨਾਲ ਬ੍ਰਹਮ ਤੋਂ ਭਿੰਨ ਜਗਤ ਦੇ ਸਤ ਪੁਣੇ ਦੇ ਭਰਮ ਦੀ ਨਵਿਰਤੀ ਹੁੰਦੀ ਹੈ।

ਗੁਰੂ ਸਾਹਿਬ ਜੀ ਭਰਮ ਦੀ ਨਵਿਰਤੀ ਇਉਂ ਦਰਸਾਉਂਦੇ ਹਨ :-

***ਸਲੋਕ॥ ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ॥***
***ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ॥***

(ਗਉੜੀ ਬਾਵਨ ਅਖਰੀ ਮ: ੫, ਅੰਗ ੨੫੮)

## ਮਨ ਦਾ ਰੂਪ ਕੀ ਹੈ?—

***ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ॥***

(ਅੰਗ ੧੨੪)

ਮਨ ਦਾ ਭਾਵ ਹੈ ਸਾਰੀਆਂ ਦਿਮਾਗ਼ੀ ਤਾਕਤਾਂ, ਗਿਆਨ ਸ਼ਕਤੀਆਂ (ਸੰਕਲਪ) ਵਿਕਲਪ, ਸਮਝ, ਸਿਆਣਪ, ਇੱਛਾ, ਵਿਚਾਰ, ਅੰਤਸ਼ਕਰਣ ਆਦਿਕ ਸਾਰੇ ਮਨ ਵਿੱਚ ਆ ਜਾਂਦੇ ਹਨ।

ਮਨ ਅਸਲ ਵਿਚ ਆਤਮਾ ਅਤੇ ਇੰਦਰਿਆਂ ਦੇ ਵਿਚਕਾਰ ਇਕ ਚੇਤਨ ਸੱਤਯਾ ਦਾ ਰੂਪ ਜੇਹਾ ਹੈ।

## ਮਨ ਦੀਆਂ ਪੰਜ ਬਿਰਤੀਆਂ—

੧. ਪ੍ਰਮਾਣ, ੨. ਵਿਪਰਜੇ, ੩. ਨਿੰਦ੍ਰਾ, ੪. ਵਿਕਲਪ, ੫. ਸਿਮ੍ਰਿਤੀ।

੧. ਪ੍ਰਮਾਣ=ਦਿੱਸਣ ਵਾਲੀਆਂ ਚੀਜ਼ਾਂ ਵਿਚੋਂ ਮਨ ਦਾ ਪਰਚੇ ਰਹਿਣਾ।

੨. ਵਿਪਰਜੇ=ਵੇਦ ਸ਼ਾਸਤ੍ਰ ਅਤੇ ਗੁਰੂ ਸਾਹਿਬਾਨਾਂ ਦੀ ਆਗਿਆ ਤੋਂ ਉਲਟ ਸਭ ਸੰਸਾਰ ਨੂੰ ਸੱਤ ਕਰਕੇ ਜਾਣਨਾ, ਬ੍ਰਹਮ ਨੂੰ ਅਸੱਤ ਕਰ ਜਾਣਨਾ।

੩. ਨਿੰਦ੍ਰਾ=ਜਾਗ੍ਰਤ ਸੁਪਨ ਦਾ ਅਭਾਵ ਤੇ ਮਨ ਬੁੱਧ ਨੇ ਅਵਿਦਿਆ ਵਿਚ ਲੀਨ ਹੋਣਾ।

੪. ਵਿਕਲਪ=ਬਿਰਤੀ ਇਕਾਗਰ ਤਾਂ ਹੋ ਨਾ ਸਕਣੀ, ਫਲ ਦੀ ਇੱਛਾ ਬਹੁਤੀ ਕਰਨੀ।

੫. ਸਿੰਮ੍ਰਿਤੀ=ਨਿਤ ਨੇਮ, ਸਿਮਰਨ ਭਜਨ ਕਰਨ ਸਮੇਂ, ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।

## ਛੇ ਸ਼ਾਸਤ੍ਰ ਮਨ ਕਿਸ ਨੂੰ ਕਹਿੰਦੇ ਹਨ?—

ਸਾਂਖ, ਵੇਦਾਂਤ, ਨਯਾਯ, ਵੈਸ਼ੇਸ਼ਕ ਸ਼ਾਸਤ੍ਰਾਂ ਨੇ ਮਨ ਕਿਸ ਨੂੰ ਮੰਨਿਆ ਹੈ?

ਸਾਂਖ ਸ਼ਸਤਰ ਵਿਚ ਮਨ ਅੰਦਰਲਾ ਇੰਦਰਾ ਹੈ ਜੋ ਗਿਆਨ ਤੇ ਕਰਮ-ਇੰਦਰੇ ਵਿਚਕਾਰ ਹੈ। ਗਿਣਤੀ 'ਚ ਮਨ ਨੂੰ ਗਿਆਰ੍ਹਵਾਂ ਇੰਦਰਾ ਮੰਨਦੇ ਹਨ। ਵੇਦਾਂਤ ਸ਼ਾਸਤ੍ਰਾਂ ਵਿਚ ਸੁੱਖ ਤੇ ਦੁੱਖ ਮਨ ਦੇ ਧਰਮ ਮੰਨੇ ਹਨ। ਨਯਾਯ ਵਿਚ ਮਨ ਇਕ ਦ੍ਰਵਯ ਮੰਨਿਆ ਹੈ ਜੋ ਪ੍ਰਮਾਣੂ ਰੂਪ ਹੈ। ਵੈਸ਼ੇਸ਼ਕ ਸ਼ਾਸਤ੍ਰ ਨੇ ਮਨ ਦਾ ਰੂਪ ਅਣੂ ਮੰਨਿਆ ਹੈ।

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***

(ਅੰਗ ੩੪੨)

ਇਸ ਮਨ ਨੂੰ ਟਿਕਾਵਣ ਦਾ ਇੱਕ ਹੀ ਤਰੀਕਾ ਉੱਤਮ ਹੈ।

***ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ॥***

(ਅੰਗ ੧੭੧)

ਜਿਸ ਨੂੰ ਸਤਿਗੁਰੂ ਵੱਡਿਆਂ ਭਾਗਾਂ ਕਰਕੇ ਪ੍ਰਾਪਤ ਹੋਏ ਹਨ ਅਤੇ ਸਤਿਗੁਰੂ ਜੀ ਨੇ ਸ਼ਬਦ ਮੰਤ੍ਰ ਬਖ਼ਸ਼ ਦਿੱਤਾ ਹੈ, ਉਸ ਦਾ ਮਨ ਸ਼ਬਦ ਅਭਿਆਸ ਦੀ ਕਮਾਈ ਨਾਲ ਹੀ ਟਿਕ ਸਕਦਾ ਹੈ।

ਇਸ ਮਨ ਨੂੰ ਵੱਸ ਵਿਚ ਕਰਨ ਬਾਰੇ ਪੰਡਿਤ ਹਰਦਿਆਲ ਜੀ ਨੇ ਸਾਰਕੁਤਾਵਲੀ ਦੇ ਅੰਦਰ ਇਸ ਪ੍ਰਕਾਰ ਜਿੰਨ ਦਾ ਪ੍ਰਸੰਗ ਲਿਖਿਆ ਹੈ :

ਕਬਿੱਤ

***ਕੌਤਕ ਨਮਿੱਤ ਕਹੂੰ ਜਨ ਜਿੰਨ ਮੋਲ ਲੀਨੋ।***
***ਗੁਣਾ ਗੁਣ ਚੀਨੋ ਖੇਦ ਮੋਦ ਜੀਨੋ ਹੈ।***
***ਕਹੈ ਕਾਮ ਔਖੇ ਝਟ ਕਰ ਹਟ ਦੇਤ ਪੌਖੋ,***



***ਭਯੋ ਧੋਖੈ ਭਾਰੀ ਮਨ ਸੁਤਾ ਮੰਤ੍ਰ ਲੀਨੋ ਹੈ।***
***ਅਗਰ ਗਾਡੀ ਦਾਰ ਗੁਰ ਯਾ ਚੜ੍ਹੋਤਰ ਤੂੰ,***
***ਕਹਯੋ ਧਨੀ ਮਾਨਯੋ, ਯਾਂ ਤੇ ਭੂਤੁ ਬਲ ਖੀਨੋ ਹੈ।***
***ਕੈ ਸਰੂਪ ਲਾਵੈ ਕੈ ਸੂਰੂਪ ਗੀਤ ਗਾਵੈ,***
***ਐਸੇ ਸੰਤ ਜਨੋ ਨਿਜ ਮਨ ਭੂਤੁ ਬਸਿ ਕੀਨੋ ਹੈ।***

## ਪਾਪਾਂ ਦਾ ਨਿਰਣਾ—

ਮਹਾਭਾਰਤ ਅਨੁਸਾਰ ੧. ਜੀਅ ਹੱਤਿਆ, ੨. ਚੋਰੀ, ੩. ਪਰ ਇਸਤ੍ਰੀ ਗਮਨ, ੪. ਝੂਠ, ੫. ਫਿੱਕਾ ਬੋਲ, ੬. ਚੁਗ਼ਲੀ, ੭. ਵਾਇਦੇ ਖ਼ਿਲਾਫ਼ੀ, ੮. ਬੁਰਾ ਚਿਤਵਨਾ, ੯. ਬੇਰਹਿਮੀ, ੧੦. ਦਾਨ ਪੁੰਨ ਕਰਕੇ ਉਸ ਦੇ ਫਲ ਦੀ ਇੱਛਾ ਕਰਨੀ।

## ਮਨੂੰ ਸਿੰਮ੍ਰਿਤੀ ਅਨੁਸਾਰ ਪਾਪ—

੧. ਬ੍ਰਹਮ ਹੱਤਿਆ, ੨. ਸ਼ਰਾਬ ਪੀਣੀ, ੩. ਚੋਰੀ ਕਰਨੀ, ੪. ਗੁਰੂ-ਇਸਤ੍ਰੀ ਭੋਗਣੀ, ੫. ਇਨ੍ਹਾਂ ਪਾਪੀਆਂ ਨਾਲ ਮੇਲ ਕਰਨਾ, ਉਹ ਵੀ ਪਾਪ ਹੈ।

## ਬਾਈਬਲ ਅਨੁਸਾਰ ਪਾਪ—

੧. ਅਭਿਮਾਨ, ੨. ਵਿਭਚਾਰ, ੩. ਈਰਖਾ, ੪. ਕਰੋਧ, ੫. ਲੋਭ, ੬. ਜੀਭ ਰੱਸ, ੭. ਆਲਸ।

## ਰਹਿਤਨਾਮਿਆਂ ਅਨੁਸਾਰ ਪਾਪ—

੧. ਰੋਮਾਂ ਦੀ ਬੇਅਦਬੀ ਭਾਵ ਰੋਮ ਕੱਟਣੇ, ੨. ਪਰ ਇਸਤ੍ਰੀ ਗਮਨ, ੩. ਜਗਤ ਜੂਠ ਸੇਵਨ ਭਾਵ ਤਮਾਕੂ ਦਾ ਸੇਵਨ, ੪. ਕੁੱਠਾ ਖਾਣਾ (ਮਾਸ ਖਾਣਾ), ੫. ਸ਼ਰਾਬ ਪੀਣੀ।

## ਪੰਜ ਤਰ੍ਹਾਂ ਦੀਆਂ ਸਤੀਆਂ—

੧. ਪਤੀ ਬਗ਼ੈਰ ਹੋਰ ਸਭ ਨੂੰ ਇਸਤ੍ਰੀਆਂ ਹੀ ਸਮਝਣਾ,

***ਬਿਨੁ ਪਿਰ ਪੁਰਖੁ ਨ ਜਾਣਈ, ਸਾਚੇ ਗੁਰ ਕੈ ਹੇਤ ਪਿਆਰ॥***

(ਅੰਗ ੫੪)

੨. ਵੱਡਿਆਂ ਨੂੰ ਪਿਤਾ, ਛੋਟਿਆਂ ਨੂੰ ਪੁੱਤਰ, ਬਰਾਬਰ ਦਿਆਂ ਨੂੰ ਭਰਾ, ਇਕ ਪਤੀ ਨੂੰ ਪਤੀ ਰੂਪ ਵਿਚ ਸਮਝਣਾ।

੩. ਪਤੀ ਨੂੰ ਪ੍ਰੇਮਸ਼ਰ ਰੂਪ ਅਤੇ ਪਤੀ ਦੇ ਪ੍ਰਵਾਰ ਦਾ ਵੀ ਸਤਿਕਾਰ,

***ਸਗਲ ਸੰਤੋਖੀ ਦੇਰ ਜੇਠਾਨੀ॥***
***ਸਭ ਪ੍ਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵ ਜੇਸਟ॥***

(ਅੰਗ ੩੭੧)

੪. ਮਨ ਡੋਲ ਜਾਂਦਾ ਹੈ ਪਰ ਸਰੀਰ ਕਰਕੇ ਕੁਕਰਮਾਂ ਤੋਂ ਬੱਚੀਆਂ ਰਹਿੰਦੀਆਂ ਹਨ।

੫. ਮਨ ਡੋਲਦਾ ਰਹਿੰਦਾ ਹੈ ਪਰ ਭੈ ਕਰਕੇ ਕੁਰਹਿਤ ਤੋਂ ਬੱਚੀਆਂ ਹਨ।

ਇਹ ਪੰਜ ਤਰ੍ਹਾਂ ਦੀਆਂ ਸਤੀਆਂ ਵਿਦਵਾਨਾਂ ਨੇ ਮੰਨੀਆਂ ਹਨ।

## ਚਾਰ ਤਰ੍ਹਾਂ ਦਾ ਮੋਨ—

੧. ਗੁੰਗ ਮੋਨ, ੨. ਜੜ੍ਹ ਮੋਨ, ੩. ਕਾਸਟ ਮੋਨ, ੪. ਗਿਆਨ ਮੋਨ।

੧. ਗੁੰਗ ਮੋਨ=ਜੋ ਬਚਪਨ ਤੋਂ ਕਿਸੇ ਬਿਮਾਰੀ ਕਾਰਨ ਮਗਰੋਂ ਜ਼ਬਾਨ ਵਿਚ ਨੁਕਸ ਪੈਣ ਕਰਕੇ ਗੁੰਗਾ ਹੋ ਜਾਣਾ, ਇਹ ਗੁੰਗ ਮੋਨ ਹੈ।

੨. ਜੜ੍ਹ ਮੋਨ=ਮੂਰਖਤਾ ਕਰਕੇ ਚੁੱਪ ਰਹਿਣਾ ਜਾਂ ਸਿਆਣਿਆਂ ਪੁਰਸ਼ਾਂ ਕੋਲ ਕੋਈ ਗੱਲ ਨਾ ਆਵਣੀ, ਇਹ ਜੜ੍ਹ ਮੋਨ ਅਖਵਾਂਦਾ ਹੈ।

੩. ਕਾਸਟ ਮੋਨ=ਕਈ ਮੋਨੀ ਪੁਰਸ਼ ਹਠ ਕਰਕੇ ਮੋਨ ਰਖਦੇ ਹਨ, ਸ਼ਿਲੇ ਆਦਿ ਕਟਦੇ ਹਨ, ਇਹ ਕਾਸਟ ਮੋਨ ਹੈ। ਹਜ਼ੂਰ ਦੇ ਬਚਨ ਹਨ :

***ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥***

(ਜਪੁ ਜੀ ਸਾਹਿਬ)

ਅੰਦਰ ਫੁਰਨੇ ਉਸੇ ਤਰ੍ਹਾਂ ਫੁਰਦੇ ਰਹਿੰਦੇ ਹਨ।

੪. ਗਿਆਨ ਮੋਨ=ਮਨ ਦੀਆਂ ਵਾਸ਼ਨਾਵਾਂ, ਮਨ ਦੇ ਫੁਰਨੇ ਬੰਦ ਹੋ ਜਾਂਦੇ ਹਨ,

***ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥***

(ਅੰਗ ੬੭੧)

ਹੰਗਤਾ ਮਮਤਾ ਪੰਜੇ ਕੋਸ਼ਾਂ ਦੇ ਅਭਿਮਾਨ ਤੇ ਤਿੰਨਾਂ ਦੇਹਾਂ ਦੇ ਅਭਿਮਾਨ ਤੋਂ ਰਹਿਤ ਹੋ ਜਾਣਾ ਸ਼ਾਸਤ੍ਰਾਂ ਦਾ ਕਥਨ ਹੈ।

***ਯਹ ਮੈ ਮਮ ਯਹ ਨਾਹਿ ਆ ਸਭ ਬਿਕਲਪ ਭਏ ਛੀਨ॥***
***ਪ੍ਰਮਾਤਮ ਪੂਰਨ ਸਕਲ ਜਾਨ ਮੋਨਤਾ ਲੀਨ॥***

ਇਹ ਚਾਰ ਤਰ੍ਹਾਂ ਦੇ ਮੋਨ ਦਾ ਨਿਰਣਾ ਕੀਤਾ ਹੈ ਪਰ ਗੁਰਮਤਿ ਅਨੁਸਾਰ ਇਕੱਲਾ



ਗਿਆਨ ਮੋਨ ਪ੍ਰਵਾਨ ਹੈ।

## ਚਾਰ ਤਰ੍ਹਾਂ ਦੇ ਚੋਰ—

੧. ਧਨ ਦੇ ਚੋਰ, ੨. ਮਨ ਦੇ ਚੋਰ, ੩. ਸਿਮਰਨ ਵਲੋਂ ਆਲਸੀ ਚੋਰ, ੪. ਕਵਿਤਾ ਦੇ ਚੋਰ।

੧. ਧਨ ਦੇ ਚੋਰ=ਰਾਤਾਂ ਨੂੰ ਪਰਾਏ ਘਰਾਂ ਵਿਚ ਜਾਂ ਦਿਨ ਨੂੰ ਕਿਸੇ ਦਾ ਧਨ ਗਹਿਣੇ ਜ਼ੇਵਰ ਆਦਿ ਚੋਰੀ ਕਰਨੇ।

੨. ਮਨ ਦੇ ਚੋਰ=ਬਜਰ ਕੁਰਹਿਤਾਂ ਕਰਕੇ ਮਨ ਅੰਦਰ ਲੁਕਾ ਕੇ ਰੱਖਦੇ ਹਨ।

੩. ਭਜਨ ਸਿਮਰਨ ਵਲੋਂ ਚੋਰ=ਜੋ ਨਾਮ ਨਹੀਂ ਜਪਦੇ ਉਹ ਵੀ ਚੋਰ ਹਨ :

***ਨਾਮ ਦੁਰਾਇ ਚਲੈ ਸੋ ਚੋਰ॥*** (ਅੰਗ ੧੧੮੭)

੪. ਕਵਿਤਾ ਦੇ ਚੋਰ=ਕਿਸੇ ਸਿਆਣੇ ਕਵੀ ਦੀ ਕਵਿਤਾ ਵਿਚ ਆਪਣਾ ਨਾਮ ਪਾ ਦਿੰਦੇ ਹਨ, ਇਹ ਕਵਿਤਾ ਦੇ ਚੋਰ ਹਨ।

## ਚਾਰ ਤਰ੍ਹਾਂ ਦੇ ਸੂਰਮੇ—

੧. ਸੂਰਮੇ=ਜੋ ਆਪਣੇ ਮੁਕਾਬਲੇ ਦੇ ਨਾਲ ਮੁਕਾਬਲਾ ਕਰਦੇ ਹਨ।

੨. ਰਥੀ ਸੂਰਮੇ=ਜੋ ੧੦੦ ਨਾਲ ਮੁਕਾਬਲਾ ਕਰਕੇ ਫਤੇਹ ਪਾ ਲਵੇ।

੩. ਮਹਾ ਰਥੀ ਸੂਰਮੇ=ਜੋ ੧੦੦੦ ਨਾਲ ਜੰਗ ਕਰਦਿਆਂ ਫਤਹਿ ਪ੍ਰਾਪਤ ਕਰ ਲਵੇ।

੪. ਅਤਿਰਥੀ ਸੂਰਮੇ=ਅਨਗਿਣਤ ਨਾਲ ਜੰਗ ਵਿਚ ਫਤਹਿ ਪ੍ਰਾਪਤ ਕਰੇ। "ਸਵਾ ਲਾਖ ਸੇ ਏਕ ਲੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥ ਸਾਹਿਬ ਬਾਬਾ ਅਜੀਤ ਸਿੰਘ ਜੀ, ਸਾਹਿਬ ਬਾਬਾ ਜੁਝਾਰ ਸਿੰਘ ਜੀ ਲੜੇ ਸਨ।

## ਅੰਤਰੀਵ ਚਾਰ ਤਰ੍ਹਾਂ ਦੇ ਸੂਰਮੇ—

੧. ਸ੍ਰਵਨ ਕਰਨ ਵਾਲੇ ਸੂਰਮੇ, ੨. ਮੰਨਨ ਕਰਨ ਵਾਲੇ ਰਥੀ ਸੂਰਮੇ, ੩. ਨਿਧਿਆਸਨ ਕਰਨ ਵਾਲੇ ਮਹਾਂਰਥੀ ਸੂਰਮੇ, ੪. ਸਰੂਪ ਦੀ ਸਖਿਆਤਤਾ ਕਰਨ ਵਾਲੇ ਅਤਿਰਥੀ ਸੂਰਮੇ ਹਨ।

## ਅੱਠ ਤਰ੍ਹਾਂ ਦੇ ਵਿਕਾਰ—

"ਸ੍ਰਵਨ, ਸਿਮਰਨ, ਕੀਰਤਨ, ਚਿਤਵਨ, ਬਾਤ ਇਕੰਤ॥

ਦ੍ਰਿੜ ਸੰਕਲਪ ਪਰਜਤਨ ਤਨ, ਪ੍ਰਾਪਤ ਅਸਟ ਕਹੰਤ॥

੧. ਸ੍ਰਵਨ=ਇਸਤ੍ਰੀ ਦੀਆਂ ਵਿਕਾਰ ਪੈਦਾ ਕਰਨ ਵਾਲੀਆਂ ਗੱਲਾਂ ਸੁਣਨੀਆਂ।

੨. ਸਿਮਰਨ=ਵਿਕਾਰ ਭਾਵਨਾ ਨਾਲ ਯਾਦ ਕਰਨਾ।

੩. ਕੀਰਤਨ=ਪਰਾਏ ਰੂਪ ਦੀ ਸੁੰਦਰਤਾ ਦਾ ਜੱਸ ਕਰਨਾ ਜਾਂ ਸੁਣਨਾ।

੪. ਚਿਤਵਨ=ਮਾੜੇ ਕਰਮਾਂ ਦੀ ਬਿਭਚਾਰ ਦੀ ਚਿਤਵਨੀ ਲਗੀ ਰਹਿਣੀ।

੫. ਬਾਤ ਇਕੰਤ=ਇਕੱਲਿਆਂ ਬੈਠ ਕੇ ਪਰ ਇਸਤ੍ਰੀ ਨਾਲ ਵਿਕਾਰ ਦੀਆਂ ਗੱਲਾਂ ਕਰਨੀਆਂ।

੬. ਦ੍ਰਿੜ੍ਹ ਸੰਕਲਪ=ਪੱਕਾ ਸੰਕਲਪ ਕਰਨਾ ਕੁਰਹਿਤ ਕਰਨ ਦਾ।

੭. ਪਰ ਯਤਨ=ਵਿਭਚਾਰ ਦੇ ਯਤਨ ਕਰਨੇ।

੮. ਪ੍ਰਾਪਤ=ਬੱਜਰ ਕੁਰਹਿਤ ਕਰਨੀ।

## ਖਟ ਸੰਪਤੀ—

*ਸਮ ਦਮ ਸਰਧਾ ਤੀਸਰੀ ਸਮਾਧਾਨ ਉਪਰਾਮ॥*
*ਛਟੀ ਤਿਤਿਸਾ ਜਾਨੀਵੇ ਭਿੰਨ ਭਿੰਨ ਜਿਹ ਨਾਮ॥*

੧. ਸਮ=ਮਨ ਰੋਕਣਾ, ੨. ਦਮ=ਇੰਦ੍ਰੀਆਂ ਵੱਸ ਵਿਚ ਕਰਨੀਆਂ, ੩. ਸ਼ਰਧਾ=ਇਸ਼ਟ ਗੁਰੂ ਉਪਰ ਪੂਰਨ ਸ਼ਰਧਾ ਹੋਣੀ, ੪. ਸਮਾਧਾਨ=ਆਲਸ ਰਹਿਤ ਹੋ ਕੇ ਸਿਮਰਨ ਭਜਨ ਵਿਚ ਤਤਪਰ ਹੋਣ ਦਾ ਨਾਮ ਹੈ, ੫. ਉਪਰਾਮ=ਪਦਾਰਥਾਂ ਤੇ ਵਿਸ਼ਿਆਂ ਵਲੋਂ ਉਪਰਾਮਤਾ, ੬. ਤਿਤਿਸਿਯ=ਭੁੱਖ, ਤ੍ਰੇਹ, ਦੁੱਖ ਸੁੱਖ ਸਮ ਕਰ ਸਹਿਣਾ।

## ਚਾਰ ਸਾਧਨ—

੧. ਵੈਰਾਗ, ੨. ਬਿਬੇਕ, ੩. ਖਟ ਸੰਪਤੀ, ੪. ਮੋਖ ਇੱਛਾ।

## ਨੌਂ ਤਰ੍ਹਾਂ ਦਾ ਵੈਰਾਗ—

੧. ਕਾਰਣ ਵੈਰਾਗ, ੨. ਮੰਦ ਵੈਰਾਗ, ੩. ਏਕ ਇੰਦ੍ਰੇ ਵੈਰਾਗ, ੪. ਯਤਮਾਨ ਵੈਰਾਗ, ੫. ਵਿਤ੍ਰੇਗ ਵੈਰਾਗ, ੬. ਵਸੀਕਾਰ ਵੈਰਾਗ, ੭. ਤੀਬਰ ਵੈਰਾਗ, ੮. ਤਰਤੀਬਰ ਵੈਰਾਗ, ੯. ਤਰਤੀਬਰ ਤਰਤਮ ਵੈਰਾਗ।

੧. ਕਾਰਣ ਵੈਰਾਗ=ਇਹ ਭਰਥਰੀ ਨੂੰ ਜਿਸ ਤਰ੍ਹਾਂ ਹੋਇਆ ਸੀ, ਆਪਣੀ ਛੋਟੀ ਰਾਣੀ ਪਿੰਗਲਾ ਨੂੰ ਘੋੜ ਪਾਲਕ ਨਾਲ ਬਦਚਲਨ ਦੇਖ ਕੇ ਵੈਰਾਗ ਧਾਰਕੇ ਰਾਜ ਭਾਗ ਛੱਡ



ਦਿੱਤਾ ਸੀ। ਇਹ ਕਾਰਨ ਸੀ ਵੈਰਾਗ ਧਾਰਨ ਦਾ। ਇਸ ਤਰ੍ਹਾਂ ਕਿਸੇ ਕਾਰਣ ਵੈਰਾਗ ਹੋਣਾ, ਉਸ ਨੂੰ ਕਾਰਣ ਵੈਰਾਗ ਕਹਿੰਦੇ ਹਨ।

੨. ਮੰਦ ਵੈਰਾਗ=ਮੰਦ ਵੈਰਾਗ ਦਾ ਇਹ ਰੂਪ ਹੈ, "ਨਾਰ ਮਰੈ ਘਰ ਸੰਪਦ ਨਾਸੀ॥ ਮੂੰਡ ਮੂੰਡਾਏ ਭਇਆ ਸੰਨਆਸੀ॥ ਘਰ ਵਾਲੀ ਮਰ ਗਈ ਜਾਂ ਘਰ ਵਿਚ ਗਰੀਬੀ ਆ ਗਈ, ਪਦਾਰਥਾਂ ਦੀ ਘਰ ਵਿਚ ਥੁੜ ਆ ਗਈ, ਸਿਰ ਮੂੰਹ ਮੁੰਨ ਕੇ ਸੰਨਿਆਸੀ ਬਣ ਗਿਆ। ਘਰ-ਬਾਰ ਤਿਆਗ ਦਿੱਤਾ। ਇਹ ਮੰਦ ਵੈਰਾਗ ਹੈ ਪਰ ਥੋੜਾ ਜਿਹਾ ਤਪ ਕਰਨ ਨਾਲ ਲੋਗ ਮਗਰ ਲੱਗ ਜਾਂਦੇ ਹਨ। ਮਾਇਆ ਆਉਣ ਲਗ ਪਈ, ਚੇਲੇ ਚੇਲੀਆਂ ਬਣਾ ਲਏ, ਫੇਰ ਵਿਸ਼ਿਆਂ ਵਿਚ ਫਸ ਗਿਆ। ਇਸ ਦਾ ਨਾਮ ਮੰਦ ਵੈਰਾਗ ਹੈ : "ਆਇਆ ਬੁਲ੍ਹਾ ਪਉਣ ਦਾ ਉਡਿਆ ਕੱਖ ਅਕਾਸ॥ ਢਹਿੰਦਾ ਢਹਿੰਦਾ ਢਹਿ ਪਿਆ ਕੱਖ ਕੱਖਾਂ ਦੇ ਪਾਸ॥ ਹਵਾ ਤੇਜ਼ ਆਉਣ ਨਾਲ ਕੱਖ ਉੱਡ ਕੇ ਅਕਾਸ਼ੇ ਚੜ੍ਹ ਜਾਂਦਾ ਹੈ ਪਰ ਜਦ ਪਉਣ ਦੀ ਗੰਢ ਖੁਲ੍ਹਦੀ ਹੈ ਤਾਂ ਕੱਖ ਧਰਤੀ ਉਪਰ ਕੱਖਾਂ ਵਿਚ ਆ ਡਿਗਦਾ ਹੈ। ਭਾਵ ਘਰ ਦੇ ਸੁਖ ਖ਼ਤਮ ਹੋਣ ਕਰਕੇ ਵੈਰਾਗ ਰੂਪ ਪਉਣ ਦਾ ਬੁਲ੍ਹਾ ਆਇਆ ਤੇ ਸਭ ਕੁਝ ਛਡ ਕੇ ਤਿਆਗੀ ਬਣ ਬੈਠਾ। ਜਿਸ ਵੇਲੇ ਪਦਾਰਥ ਤੇ ਵਿਸ਼ੇ ਸੁਖ ਪ੍ਰਾਪਤ ਹੋਏ ਘਿਰ ਜਾਂਦਾ ਹੈ। ਇਹ ਮੰਦ ਵੈਰਾਗ ਹੈ। ਗੁਰਬਾਣੀ ਅੰਦਰ ਹਜ਼ੂਰ ਨੇ ਇਸ ਤਰ੍ਹਾਂ ਦਰਸਾਇਆ ਹੈ :

*ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥*
*ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥*

(ਅੰਗ ੩੨੨)

੩. ਏਕ ਇੰਦ੍ਰੇ ਵੈਰਾਗ=ਮਨ ਤੇ ਇੰਦ੍ਰੇ ਕਰਕੇ ਡੋਲਦੇ ਰਹਿਣਾ, ਇਕੱਲੇ ਸਰੀਰ ਕਰਕੇ ਕੁਕਰਮ ਤੋਂ ਬਚੇ ਰਹਿਣਾ ਇਹ ਇਕ ਇੰਦ੍ਰੇ ਵੈਰਾਗ ਹੈ।

*ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥'*

(ਅੰਗ ੧੦੦੩)

੪. ਯਤਮਾਨ ਵੈਰਾਗ=ਸੱਚ ਤੇ ਝੂਠ ਦਾ ਨਿਰਣਾ, ਸੱਤ ਵਸਤੂ ਨੂੰ ਧਾਰਣ ਕਰ ਲੈਣਾ, ਝੂਠੀ ਵਸਤੂ ਤੇ ਝੂਠ ਦਾ ਤਿਆਗ ਕਰ ਦੇਣ ਦਾ ਨਾਮ ਯਤਮਾਨ ਵੈਰਾਗ ਹੈ।

*ਕਹਤ ਕਬੀਰ ਚੇਤਿ ਰੇ ਅੰਧਾ॥ ਸਤਿ ਰਾਮੁ ਝੂਠਾ ਸਭੁ ਧੰਧਾ॥*

(ਅੰਗ ੩੨੯)

੫. ਵਿਤ੍ਰੇਕ ਵੈਰਾਗ=ਇਸ ਤਰ੍ਹਾਂ ਮਨ ਵਿਚ ਵਿਚਾਰ ਕਰਨੀ ਕਿ ਮੈਨੂੰ ਸੰਗਤ ਕਰਦਿਆਂ ਐਨਾ ਚਿਰ ਹੋ ਗਿਆ। ਕਿੰਨੇ ਵਿਕਾਰ ਤੇ ਮਾੜੇ ਕਰਮ ਤਿਆਗੇ ਹਨ। ਜੀਵਨ ਵਿਚ ਕਿੰਨੀ ਕੁ ਤਬਦੀਲੀ ਆਈ ਹੈ।

***ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥***

(ਅੰਗ ੧੪੬)

ਇਹ ਵਿਤ੍ਰੇਕ ਵੈਰਾਗ ਹੈ।

੬. ਵਸੀਕਾਰ ਵੈਰਾਗ=ਮਨ ਤੇ ਇੰਦ੍ਰਿਆਂ ਨੂੰ ਵਸ ਵਿਚ ਕਰ ਲੈਣਾ। ਇੰਨ੍ਹਾਂ ਦੀਆਂ ਵਾਸ਼ਨਾਵਾਂ ਵੀ ਮੇਟ ਦੇਣੀਆਂ।

***ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥***

(ਅੰਗ ੮੭)

ਇਹ ਵਸੀਕਰ ਵੈਰਾਗ ਹੈ।

੭. ਤੀਬਰ ਵੈਰਾਗ=ਦੁਨੀਆਂ ਦੇ ਰਾਜ ਭਾਗ ਦੇ ਸੁਖਾਂ ਤੱਕ ਦੀ ਇੱਛਾ ਨਾ ਰਹਿਣੀ, ਕੇਵਲ ਵਾਹਿਗੁਰੂ ਦੀ ਪ੍ਰਾਪਤੀ ਦੀ ਇੱਛਾ ਮਨ ਵਿਚ ਹੋਣੀ। ਇਸ ਅਵਸਥਾ ਦਾ ਨਾਮ ਤੀਬਰ ਵੈਰਾਗ ਹੈ।

੮. ਤਰ ਤੀਬਰ ਵੈਰਾਗ=ਇਸ ਸੰਸਾਰ ਦੇ ਸੁਖ ਤਾਂ ਕੀ ਹਨ, ਸ੍ਵਰਗ ਲੋਕ ਤੱਕ ਦੇ ਕਿਸੇ ਸੁਖਾਂ ਦੀ ਇੱਛਾ ਨਾ ਰਹਿਣੀ। ਭਾਈ ਤਿਲਕੂ ਨੂੰ ਮੇਹੇਸਾ ਜੋਗੀ ਗੜ ਸ਼ੰਕਰ ਦੇ ਰਹਿਣ ਵਾਲਾ ਕਿਤਨੇ ਲਾਲਚ ਦਿੰਦਾ ਸੀ ਪਰ ਤਿਲਕੂ ਨੇ ਜੋਗੀ ਦੇ ਮੱਥੇ ਲਗਣ ਤੋਂ ਇਨਕਾਰ ਕਰ ਦਿਤਾ ਸੀ।

***ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥***
***ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥***

(ਅੰਗ ੧੩੭੦)

੯. ਤਰਤੀਬਰ, ਤਰ ਤਮ ਵੈਰਾਗ=ਇਸ ਲੋਕ ਦੇ ਸੁਖਾਂ ਤੋਂ ਲੈ ਕੇ ਸ੍ਵਰਗ ਲੋਕ ਤੱਕ ਦੇ ਸੁਖਾਂ ਦੀ ਇਛਾ ਕਾਕ ਵਿਸ਼ਟਾ (ਵਿੱਠ) ਦੀ ਤਰ੍ਹਾਂ ਸਮਝ ਕੇ ਤਿਆਗ ਕਰਨ ਦਾ ਨਾਮ ਹੈ ਤਰ ਤੀਬਰ ਤਰ ਤਮ ਵੈਰਾਗ।

***ਬ੍ਰਹਮਾ ਇੰਦ੍ਰ ਆਦਿ ਲੈ ਹੋਤ ਦੇਹ ਧਰ ਭੋਗ॥***
***ਕਾਕ ਵਿਸਟਾ ਸਮ ਜੇ ਗਿਨੈ ਬੀਤ ਰਾਗ ਤੇ ਲੋਗ॥***

(ਅਧਿਆਤਮ ਪ੍ਰਕਾਸ਼)

***ਬ੍ਰਹਮਾ ਲੋਕ ਲੌ ਭੋਗ ਜੋ ਚਹੈ ਸਭਨ ਕੋ ਤਿਆਗ॥***
***ਬੇਦ ਅਰਥ ਗਿਆਤਾ ਮਨੀ ਕਹਿਤ ਤਾਹਿ ਵੈਰਾਗ॥***

(ਵੀਚਾਰ ਸਾਗਰ)



## ਦੋ ਤਰ੍ਹਾਂ ਦਾ ਸੰਨਿਆਸ—

੧. ਇਕ ਹੰਸ ਸੰਨਿਆਸ=ਹੰਸ ਦੀ ਤਰ੍ਹਾਂ, ਅਸੱਤ ਜੜ੍ਹ ਦੁੱਖ ਰੂਪ ਮਾਇਆ ਨੂੰ ਪਾਣੀ ਦੀ ਤਰ੍ਹਾਂ ਸਮਝ ਕੇ ਤਿਆਗ ਦੇਣਾ। ਸੱਤ ਚਿਤ ਅਨੰਦ ਸਰੂਪ ਨੂੰ ਦੁੱਧ ਦੀ ਤਰ੍ਹਾਂ ਜਾਣ ਕੇ ਗ੍ਰਹਿਣ ਕਰਨ ਦਾ ਨਾਮ ਹੰਸ ਸੰਨਿਆਸ ਹੈ। ਇਹ ਵੀ ਦੋ ਤਰ੍ਹਾਂ ਦਾ ਹੈ- ਇੱਕ ਕਟੀਚਕ ਤੇ ਦੂਜਾ ਬਹੂਦਕ।

(ੳ) ਕਟੀਚਕ ਸੰਨਿਆਸ=ਕਿਤੇ ਕੁਟੀਆ ਬਣਾ ਕੇ ਵੈਰਾਗ ਸਹਿਤ ਬੈਠੇ ਰਹਿਣਾ।

(ਅ) ਬਹੂਦਕ ਸੰਨਿਆਸ=ਜਿਥੇ (ਉਦਕ) ਪਾਣੀ (ਬਹ) ਵਗਦਾ ਰਹੇ ਭਾਵ ਨਦੀਆਂ ਆਦਿ ਦੇ ਕਿਨਾਰਿਆਂ 'ਤੇ ਨਿਵਾਸ ਰੱਖਣਾ।

੨. ਪਰਮਹੰਸ ਸੰਨਿਆਸ=ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ। ਵਾਚ ਅਰਥ ਵਿਚ ਜੋ ਮਿਥਿਆ ਪ੍ਰਤੀਤੀ ਹੁੰਦੀ ਹੈ, ਜੀਵ ਈਸ਼ ਦੇ ਭੇਦ ਗਿਆਨ ਦੀ ਇਸ ਤਿਆਗ ਤੇ ਤੱਤ ਪਦ ਦੀ ਧਾਰਨਾ ਕਰਨੀ ਇਸ ਦਾ ਨਾਮ ਪਰਮਹੰਸ ਹੈ, ਇਹ ਭੀ ਦੋ ਤਰ੍ਹਾਂ ਦਾ ਹੈ।

(ੳ) ਬਿਬਦਿੱਖਾ ਸੰਨਿਆਸ=ਜੋ ਪਾਉਣੇ ਜੋਗ ਸੱਚ ਸਰੂਪ ਹੈ, ਉਸ ਦੀ ਪ੍ਰਾਪਤੀ ਵਾਸਤੇ ਯਤਨ 'ਚ ਲੱਗੇ ਰਹਿਣ ਦਾ ਨਾਮ ਬਿਬਦਿੱਖਾ ਮੰਨਿਆ ਹੈ।

(ਅ) ਵਿੱਦਤ ਸੰਨਿਆਸ=ਜੋ ਪਾਉਣੇ ਜੋਗ ਬ੍ਰਹਮ ਹੈ ਉਸ ਨੂੰ ਪ੍ਰਾਪਤ ਕਰਕੇ ਪਰ ਫੇਰ ਵੀ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਸਭ ਪਦਾਰਥਾਂ ਦਾ ਤਿਆਗ ਕਰਕੇ ਇਕ ਅਕਾਲ ਪੁਰਖ ਵਿਚ ਜੁੜੇ ਰਹਿਣ ਦਾ ਨਾਮ ਵਿੱਦਿਤ ਸੰਨਿਆਸ ਹੈ।

## ਤਿੰਨ ਤਰ੍ਹਾਂ ਦਾ ਪੜ੍ਹਨਾ—

ਵਿੱਦਿਆ ਦੋ ਤਰ੍ਹਾਂ ਦੀ ਹੈ-ਇਕ ਵਿਵਹਾਰਕ ਤੇ ਦੂਜੀ ਅਧਿਆਤਮਕ। ਵਿਵਹਾਰਕ ਵਿਦਿਆ ਰੋਜ਼ੀ ਕਮਾਉਣ ਵਾਸਤੇ ਅਤੇ ਸੰਸਾਰ ਵਿਚ ਸਤਿਕਾਰ ਦੀ ਪ੍ਰਾਪਤੀ ਲਈ ਹੈ, ਪਰ ਪੜ੍ਹ ਕੇ ਮਾਣ ਨਹੀਂ ਕਰਨਾ। ਇਸ ਦਾ ਪੜ੍ਹਨਾ ਤਿੰਨ ਤਰ੍ਹਾਂ ਦਾ ਸਿਆਣਿਆਂ ਨੇ ਦੱਸਿਆ ਹੈ :-

੧. ਮਗ਼ਜ਼ ਖਾਣ ਦੀ ਤਰ੍ਹਾਂ-ਜੋ ਪੁਸਤਕ ਪੜ੍ਹ ਕੇ ਸਿਧਾਂਤ ਨੂੰ ਸਮਝਦਾ ਹੈ, ਫਿਰ ਉਸ ਅਨੁਸਾਰ ਚਲਦਾ ਹੈ, ਇਹ ਮਗ਼ਜ਼ ਖਾਣ ਦੀ ਤਰ੍ਹਾਂ ਹੈ।

੨. ਮਾਸ ਖਾਣ ਦੀ ਤਰ੍ਹਾਂ-ਪੜ੍ਹ ਕੇ ਕੇਵਲ ਆਪਣਾ ਹੀ ਪੇਟ ਤੋਰਨਾ ਜਾਂ ਪ੍ਰਵਾਰ ਦਾ ਗੁਜ਼ਾਰਾ ਕਰਨਾ, ਇਹ ਮਾਸ ਖਾਣ ਦੀ ਤਰ੍ਹਾਂ ਹੈ।

੩. ਹੱਡੀਆਂ ਚੱਬਣ ਦੀ ਤਰ੍ਹਾਂ-ਪੜ੍ਹ ਕੇ ਦੂਜਿਆਂ 'ਤੇ ਤਰਕ ਕਰਨੀ ਕਿ ਇਹ ਸਭ ਅਨਪੜ੍ਹ

ਪਸ਼ੂ ਹਨ, ਮੇਰਾ ਕੀ ਮੁਕਾਬਲਾ ਕਰ ਸਕਦੇ ਹਨ? ਹੰਕਾਰ ਤੇ ਲੋਭ ਕਰਨਾ, ਇਹ ਹੱਡੀਆਂ ਚੱਬਣ ਦੀ ਤਰ੍ਹਾਂ ਹੈ। ਜਿਵੇਂ ਕੁੱਤਾ ਸੁੱਕੀ ਹੱਡੀ ਮੂੰਹ ਵਿਚ ਲੈ ਕੇ ਚੱਬਦਾ ਹੈ। ਉਸ ਦੇ ਦੰਦਾਂ ਵਿਚੋਂ ਖ਼ੂਨ ਨਿਕਲਦਾ ਹੈ ਪਰ ਉਹ ਸਮਝਦਾ ਹੈ ਕਿ ਸ਼ਾਇਦ ਇਸ ਹੱਡੀ ਵਿਚੋਂ ਮੈਨੂੰ ਰਸ ਆ ਰਿਹਾ ਹੈ ਪਰ ਅਸਲ ਵਿਚ ਉਸ ਕੁੱਤੇ ਨੂੰ ਕੋਈ ਲਾਭ ਨਹੀਂ ਹੁੰਦਾ। ਸੋ

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥***

(ਅੰਗ ੧੪੦)

ਵਿਦਿਆ ਪੜ੍ਹ ਕੇ ਪਰਉਪਕਾਰ ਕਰਨ ਦੀ ਗੁਰ ਕੀ ਆਗਿਆ ਹੈ :-

***ਵਿਦਿਆ ਵੀਚਾਰੀ ਤਾਂ ਪਰਉਪਕਾਰੀ॥***

(ਅੰਗ ੩੫੬)

ਨਹੀਂ ਤਾਂ ਲਾਭ ਨਹੀਂ। ਕੇਵਲ ਵਿਵਹਾਰਕ ਵਿੱਦਿਆ ਪੜ੍ਹਨ ਨਾਲ ਸੰਸਾਰ ਦੇ ਕਾਰਜ ਤਾਂ ਚਲਦੇ ਹਨ, ਪਰ ਮਨ ਨੂੰ ਸ਼ਾਂਤੀ ਜਾਂ ਕਲਿਆਨ ਪ੍ਰਾਪਤ ਨਹੀਂ ਹੁੰਦੀ। ਵਿੱਦਿਆ ਸਿੱਖਣਾ ਇਸ ਤਰ੍ਹਾਂ ਹੈ, ਜਿਵੇਂ ਤਿੰਨ ਪ੍ਰਕਾਰ ਦੇ ਮਣੀ ਵਾਲੇ ਸੱਪ ਹੁੰਦੇ ਹਨ।

## ਤਿੰਨ ਤਰ੍ਹਾਂ ਦੇ ਸੱਪ—

੧. ਪਹਿਲੀ ਕਿਸਮ ਦਾ ਸੱਪ ਹਨੇਰੇ ਵਿਚ ਮਣੀ ਕੱਢ ਕੇ ਤੇ ਬਾਹਰ ਰੱਖ ਕੇ ਹੰਕਾਰ ਵਿਚ ਆ ਕੇ ਫੁੰਕਾਰੇ ਮਾਰਦਾ ਹੈ। ਰੇਤ ਵਿਚ ਪਾਸੇ ਮਾਰਦਾ ਹੈ ਜਿਸ ਕਰ ਕੇ ਰੇਤ ਮਣੀ ਉਪਰ ਪੈ ਜਾਂਦੀ ਹੈ ਅਤੇ ਉਹ ਗੁਆਚ ਜਾਂਦੀ ਹੈ ਤਾਂ ਉਹ ਸੱਪ ਦੁਖੀ ਹੋ ਕੇ ਫਣ ਮਾਰ ਮਾਰ ਕੇ ਲੱਭਦਾ ਹੈ। ਨਾ ਪ੍ਰਾਪਤ ਹੋਣ ਤੋਂ ਉਥੇ ਹੀ ਮਰ ਜਾਂਦਾ ਹੈ। ਇਉਂ ਵਿੱਦਿਆ ਦਾ ਹੰਕਾਰ ਕਰ ਕੇ ਅੰਤ ਪਛਤਾਉਣਾ ਪੈਂਦਾ ਹੈ।

੨. ਦੂਜੇ ਸੱਪ ਹਨੇਰੀ ਰਾਤ ਵਿਚ ਮਣੀ ਬਾਹਰ ਕੱਢ ਕੇ ਰੱਖਦੇ ਹਨ। ਮਣੀ ਦੇ ਚਾਨਣ 'ਤੇ ਜੋ ਕੀੜੇ ਮਕੌੜੇ ਆਉਂਦੇ ਹਨ, ਉਹਨਾਂ ਨਾਲ ਪੇਟ ਭਰਦੇ ਹਨ, ਹੋਰ ਕੋਈ ਲਾਭ ਨਹੀਂ। ਇਉਂ ਵਿਦਵਾਨਾਂ, ਅਨਪੜ੍ਹਾਂ ਉਪਰ ਵਿਦਿਆ ਕਥਾ ਦਾ ਪ੍ਰਕਾਸ਼ ਰੂਪੀ ਅਸਰ ਪਾ ਕੇ ਆਪਣਾ ਤੇ ਆਪਣੇ ਪ੍ਰਵਾਰ ਦਾ ਪੇਟ ਪਾਲਦੇ ਹਨ। ਹੋਰ ਕੋਈ ਲਾਭ ਨਹੀਂ, ਪਰਮਾਰਥ ਦੀ ਪ੍ਰਾਪਤੀ ਦਾ।



੩. ਤੀਸਰੀ ਤਰ੍ਹਾਂ ਦੇ ਸੱਪ ਜੋ ਪੂਰਨਮਾਸ਼ੀ ਦੀ ਰਾਤ ਨੂੰ ਮਣੀ ਕੱਢ ਕੇ ਰੱਖਦੇ ਹਨ, ਉਸ ਉਪਰ ਚੰਦਰਮਾ ਦੀਆਂ ਕਿਰਨਾਂ ਪੈਣ ਤੋਂ ਮਣੀ ਵਿਚੋਂ ਅੰਮ੍ਰਿਤ ਸਿੰਮਦਾ (ਸ੍ਰਵਦਾ) ਹੈ। ਉਸ ਨੂੰ ਚੱਟ ਕੇ ਸੱਪ ਆਪਣੀ ਜ਼ਹਿਰ ਮੇਟ ਲੈਂਦਾ ਹੈ। ਯਥਾ :-

***ਸੋਮਵਾਰਿ ਸਸਿ ਅੰਮ੍ਰਿਤੁ ਝਰੈ॥ ਚਾਖਤ ਬੇਗਿ ਸਗਲ ਬਿਖ ਹਰੈ॥***

(ਅੰਗ ੩੪੪)

ਇਹ ਦੂਸਰੀ ਅਧਿਆਤਮਕ ਵਿੱਦਿਆ ਹੈ। ਇਸ ਨੂੰ ਬ੍ਰਹਮ ਵਿਦਿਆ ਵੀ ਆਖਦੇ ਹਨ। ਇਸ ਬ੍ਰਹਮ ਵਿੱਦਿਆ ਨਾਲ ਮਣੀ ਦਾ ਪ੍ਰਕਾਸ਼ ਕਰ ਕੇ ਜਿਨ੍ਹਾਂ ਦਾ ਰਿਦਾ ਪੂਰਨ ਵੈਰਾਗ ਸ਼ੁਭ ਗੁਣਾਂ ਦੇ ਸਹਿਤ ਹੈ, ਉਹ ਰਿਦੇ ਚੋਂ ਕਾਮ ਆਦਿਕ ਦੀ ਜ਼ਹਿਰ ਮੇਟ ਕੇ ਨਾਮ ਅੰਮ੍ਰਿਤ ਪੀਂਦੇ ਹਨ। ਉਹ ਆਪ ਵੀ ਮੁਕਤ ਹਨ ਤੇ ਹੋਰਨਾਂ ਨੂੰ ਵੀ ਉਪਦੇਸ਼ ਦੇ ਕੇ ਨਿਹਾਲ ਕਰਦੇ ਹਨ।

ਵਿੱਦਿਆ ਮਨੁੱਖ ਦਾ ਤੀਜਾ ਨੇਤ੍ਰ ਹੈ :-

***ਦੁਇ ਦੁਇ ਲੋਚਨ ਸਰਬਾਨਾ, ਵਿਦਵਾਨਾ ਤ੍ਰਈ ਲੋਚਨਾ,***
***ਪੰਡਤਾਨਾ ਸਪਤਾਨਾ, ਬ੍ਰਹਮ ਗਿਆਨੀ ਅਨੰਤ ਲੋਚਨਾ।***

## ਪੰਝੀ ਪ੍ਰਕ੍ਰਿਤੀਆਂ ਦਾ ਨਿਰਣਾ—

'ਅਧਿਆਤਮ ਪ੍ਰਕਾਸ਼' ਵਿਚ ਪੰਝੀ ਪ੍ਰਕ੍ਰਿਤੀਆਂ ਦਾ ਇਸ ਪ੍ਰਕਾਰ ਜ਼ਿਕਰ ਆਇਆ ਹੈ :-

***ਮਹਿ ਕਠੋਰ ਅਰੁ ਦਰਵਤ ਜਲ ਤੇਜ ਉਸਨਤਾ ਮਾਨ।***
***ਚਲਤ ਵਾਯੂ ਖਾਲੀ ਜਹਾਂ ਤਹਾਂ ਅਕਾਸ ਵਖਾਨ।***

(ਅਧਿਆਤਮਕ ਪ੍ਰਕਾਸ਼)

ਪੰਡਿਤ ਸੁਖਦੇਵ ਜੀ ਕਥਨ ਕਰਦੇ ਹਨ ਕਿ ਧਰਤੀ ਕਠੋਰ ਜਲ ਦੀ ਦ੍ਰਵਿਤਾ ਤੇਜ਼ ਅਗਨੀ ਮੰਨਣਾ ਕਰੋ, ਹਵਾ ਦਾ ਚਲਣਾ ਅਤੇ ਖ਼ਾਲੀ ਅਕਾਸ਼ ਕਹੀਦਾ ਹੈ।

ਇਹ ਪੰਜ ਤੱਤ ਹਨ-

***ਏਕ ਤਤਵ ਕੇ ਪਾਂਚ ਕਰ ਪਾਂਚਨ ਕੇ ਪਚੀਸ।***

***ਪਾਚ ਅੰਸ ਨਯਾਰੇ ਰਹੇ, ਮਿਸਰਤ ਕੀਨੇ ਬੀਸ।***

(ਅਧਿਆਤਮਕ ਪ੍ਰਕਾਸ਼)

ਇੱਕ-ਇੱਕ ਤੱਤ ਦੇ ਪੰਜ-ਪੰਜ ਹਿੱਸੇ ਕਰਕੇ ਹਰੇਕ ਤੱਤ ਦਾ ਮੁੱਖ ਭਾਗ ਵੱਖਰਾ ਰੱਖ ਕੇ ਹਰੇਕ ਤੱਤ ਦੇ ਬਾਕੀ ਚਾਰ-ਚਾਰ ਭਾਗ ਜੋ ੨੦ (ਵੀਹ) ਬਣਦੇ ਹਨ, ਰਲਾ-ਮਿਲਾ ਦਿੱਤੇ ਜਾਣ। ਜੋ ਪੰਜ ਭਾਗ ਮੁੱਖ ਅਤੇ ਰਲਾ-ਮਿਲਾ ਕੇ ੨੦ ਤੱਤ ਵੱਖਰੇ ਕੁੱਲ ਪੰਝੀ ਹੋ ਗਏ।

ਛਪਯ ਛੰਦ

***ਅਸਥ ਮਾਸ ਤਵਕ ਰੋਮ ਨਾੜਿਕਾ ਪਰਗਟ ਪੰਚ ਭੁਵ।***
***ਰੇਤ ਪਿਤ ਅਰ ਸਵੇਤ ਲਾਰ ਪੁਨ, ਰੁਧਿਰ ਨੀਰ ਧਰੁਵ।***
***ਭੂਖ ਪਯਾਸ ਮੁੱਖ ਪਰਭਾ ਨੀਂਦ ਆਲਿਸਯ ਸੁ ਤੇਜ ਗਨਿ।***
***ਧਾਵਨ ਕੂਦਨ ਚਲਨ, ਸਕੁਚ ਪਸਰਨ ਸੁ ਪਵਨ ਭਨ।***
***ਸਿਰ ਕੰਠ ਉਦਰ ਅਰ ਹਿਰਦਯ ਕਟਿ, ਯਹ ਅਕਾਸ ਵਿੱਚ ਪੰਚ ਲਹਿ।***
***ਇਨ ਪੰਚ ਭੂਤ ਪੰਚੀ ਕਰਨ, ਕਰ ਪਚੀਸ, ਸੁਖਦੇਵ ਕਹਿ॥***

(ਅਧਿਆਤਮਕ ਪ੍ਰਕਾਸ਼)

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿੱਚ ੨੫ ਪ੍ਰਕ੍ਰਿਤੀਆਂ ਦਾ ਜ਼ਿਕਰ ਕੀਤਾ ਹੈ।

***ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ।***
***ਰਕਤਿ ਬਿੰਦ ਕੀ ਦੇਹ ਰਚਿ ਪੰਚਿ ਤਤ ਕੀ ਜੜਿਤ ਜੜਾਈ।***
***ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ।***
***ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ।***
***ਪੰਚ ਤਤ ਪੰਚੀਸਿ ਗੁਨਿ ਸਤ੍ਰੁ ਮਿਤ੍ਰ ਮਿਲਿ ਦੇਹਿ ਬਣਾਈ।***
***ਖਾਣੀ ਬਾਣੀ ਚਲਿਤੁ ਕਰਿ ਆਵਾ ਗਉਣੁ ਚਰਿਤ ਦਿਖਾਈ।***
***ਚਉਰਾਸੀਹ ਲਖ ਜੋਨਿ ਉਪਾਈ॥੨॥*** (ਭਾਈ ਗੁਰਦਾਸ ਜੀ, ਵਾਰ ੧, ਪਉੜੀ ੨)

ਪੰਚੀਕ੍ਰਿਤ (ਰਲਾਉਣ-ਮਿਲਾਉਣ) ਹੋਣ ਤੋਂ ਬਾਅਦ ਤੱਤਾਂ ਦੇ ਆਪਣੇ-ਆਪਣੇ ਭਾਗ।

੧. ਧਰਤੀ-ਹੱਡ (ਮੁੱਖ ਭਾਗ), ਮਾਸ, ਨਾੜੀਆਂ, ਚਮੜੀ, ਰੋਮ।

੨. ਜਲ-ਬੀਰਜ (ਮੁੱਖ ਭਾਗ) ਪਿਤ, ਮੁੜ੍ਹਕਾ, ਲਾਲਾਂ, ਲਹੂ।



੩. ਅਗਨਿ-ਭੁੱਖ (ਮੁੱਖ ਭਾਗ) ਪਿਆਸ, ਮੁੱਖ ਦੀ ਕ੍ਰਾਂਤੀ, ਨੀਂਦ, ਆਲਸ।

੪. ਪੌਣ-ਦੌੜਨਾ (ਮੁੱਖ ਭਾਗ) ਕੁੱਦਣਾ, ਚਲਣਾ, ਸੁੰਗੜਨਾ, ਫੈਲਣਾ।

੫. ਅਕਾਸ਼-ਸਿਰ (ਮੁੱਖ ਭਾਗ) ਕੰਠ, ਪੇਟ, ਹਿਰਦਾ, ਲੱਕ।

☆☆☆

# ਪ੍ਰੇਮੀਆਂ ਦੀਆਂ ਨੌਂ (੯) ਨਿਸ਼ਾਨੀਆਂ

ਆਸ਼ਕ (ਪ੍ਰੇਮੀ) ਦੀਆਂ ਨੌਂ ਨਿਸ਼ਾਨੀਆਂ ਮੰਨੀਆਂ ਗਈਆਂ ਹਨ :-

੧. ਪ੍ਰੀਤਮ ਦੇ ਵਿਯੋਗ ਨੂੰ ਅਨੁਭਵ ਕਰਕੇ ਪ੍ਰੇਮ 'ਚ ਠੰਢੇ ਹਉਕੇ ਲੈਣੇ।

੨. ਰੰਗ ਪੀਲਾ ਹੋ ਜਾਣਾ।

੩. ਨੇਤਰਾਂ ਵਿਚੋਂ ਵੈਰਾਗ ਦਾ ਜਲ ਵਹਿਣਾ।

੪. ਨੀਂਦ ਦਾ ਘੱਟ ਆਉਣਾ।

੫. ਘੱਟ ਬੋਲਣਾ।

੬. ਘੱਟ ਖਾਣਾ।

੭. ਉਡੀਕ ਲੱਗੀ ਰਹਿਣੀ।

੮. ਬੇਚੈਨੀ ਹੋਣੀ।

੯. ਗੋਡਿਆਂ 'ਚ ਸਿਰ ਦੇ ਕੇ ਬੈਠਣਾ।

***ਆਸ਼ਕਾ ਰਾ ਨਵ ਨਿਸ਼ਾਨੀ ਐ ਪਿਸ਼ਰ,***
***ਆਹ ਸਰਦੋ, ਰੰਗ ਜਰਦੋ, ਚਸ਼ਮਤਰ।***
***ਕਮ ਗੁਫਤਨੋ, ਕਮ ਖੁਰਦਨੋ, ਖੁਆਵਸ ਹਰਾਮ,***
***ਇੰਤਜ਼ਾਰੀ, ਬੇਕਰਾਰੀ, ਦਸਤਸਰ।***

ਗੁਰਵਾਕ ਹੈ :-

***ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥***

(ਅੰਗ ੯੪)

ਜਿਸ ਤਰ੍ਹਾਂ ਮਾਲੀ ਆਪਣੇ ਲਾਏ ਹੋਏ ਬੂਟੇ ਨੂੰ ਪਾਣੀ ਨਾ ਪਾਵੇ ਤਾਂ ਬੂਟਾ ਕੁਮਲਾ ਜਾਂਦਾ ਹੈ, ਪ੍ਰਭੂ ਪ੍ਰੇਮ ਦਾ ਬੂਟਾ ਭੀ ਅੱਖਾਂ ਦਾ ਜਲ ਮੰਗਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਕਥਨ ਹੈ-

***ਸਾਖੇ ਉਮੀਦੇ ਆਸ਼ਿਕ ਹਰਗਿਜ਼ ਸਮਰ ਨ ਗੀਰਦ।***



***ਅਜ਼ ਆਬੇ ਅਸ਼ਕਿ ਮੇਜ਼ਗਾ ਤਾ ਸਬਜ਼ ਤਰ ਨ ਬਾਸ਼ਦ।***

(ਭਾਈ ਨੰਦ ਲਾਲ ਜੀ)

## ਸਿੱਖੀ ਪੰਜ ਤਰ੍ਹਾਂ ਦੀ—

ਭਾਈ ਸਾਹਿਬ ਭਾ: ਸੰਤੋਖ ਸਿੰਘ ਜੀ ਨੇ ਸਿੱਖੀ ਪੰਜ ਪ੍ਰਕਾਰ ਦੀ ਦੱਸੀ ਹੈ :

***ਧੰਦੈ ਕੀ, ਇਕ ਦੇਖਾ ਦੇਖੀ। ਹਿਰਸੀ ਤ੍ਰੈ, ਸਿਦਕੀ ਅਵਰੇਖੀ।***
***ਪੰਚਮ ਅਹੈ ਭਾਵ ਕੀ ਭਲੇ।.....***

(ਗੁਰ ਪ੍ਰਤਾਪ ਸੂਰਜ, ਰੁਤ ੩, ਅੰਸੂ ੩੪)

ਇਨ੍ਹਾਂ ਪੰਜ ਤਰ੍ਹਾਂ ਦੀ ਸਿੱਖੀ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਜਾਂਦੀ ਹੈ :

੧. ਧੰਧੇ ਦੀ : ਨਿਗੁਰੀ, ਮਤਲਬ ਦੀ, ਸੁਆਰਥ ਦੀ।

੨. ਦੇਖਾ ਦੇਖੀ ਦੀ : ਭੇਡ ਚਾਲ ਦੀ, ਸ਼ਬਦ ਦੇ ਪਰਿਚੈ ਬਿਨਾਂ ਦੂਜਿਆਂ ਨੂੰ ਵੇਖ ਵੇਖ, ਜਿਵੇਂ ਹੋਰ ਸਿੱਖ ਕਰਨ ਉਵੇਂ ਕਰੀ ਜਾਣਾ।

੩. ਹਿਰਸੀ : ਪਦਾਰਥਾਂ ਦੇ ਲੋਭ ਵਿਚ ਖਚਿਤ, ਆਪਣੇ ਆਪੁ ਦੀ ਸੋਝੀ ਤੋਂ ਖ਼ਾਲੀ, ਗੁਰਮਤਿ ਦੀ ਸਿਖਿਆ ਤੋਂ ਵਿਹੀਨ।

੪. ਸਿਦਕੀ : ਗੁਰੂ ਤੇ ਅਨਿੰਨ ਵਿਸ਼ਵਾਸ ਵਾਲੀ, ਸੰਕਟ ਵੇਲੇ ਵੀ ਸਿਦਕ ਕਾਇਮ ਰੱਖਣ ਵਾਲੀ, ਸਰੀਰ ਨੂੰ ਮਿਥਿਆ ਜਾਣ ਕੇ ਆਦਰਸ਼ਾਂ ਤੋਂ ਨਿਛਾਵਰ ਕਰਨ ਵਾਲੀ।

੫. ਭਾਵਨਾ ਵਾਲੀ : ਸ਼ਰਧਾ ਭਾਵਨਾ ਸਹਿਤ ਸੁਰਤ ਜੋੜਨ ਵਾਲੀ।

ਅਰਦਾਸ ਵਿਚ ਜਿਸ ਸਿੱਖੀ ਦੀ ਮੰਗ ਕੀਤੀ ਜਾਂਦੀ ਹੈ, ਉਹ ਸਿਦਕ ਤੇ ਭਾਵਨਾ ਵਾਲੀ ਸਿੱਖੀ ਹੈ-ਸਿੱਖੀ ਸਿਦਕ ਨੂੰ ਕੇਸਾਂ ਸਵਾਸਾਂ ਨਾਲ ਨਿਭਾਉਣ ਦੀ। ਐਸੀ ਉੱਚਤਮ ਸਿੱਖੀ ਜੋ ਸਾਰਿਆਂ ਵਾਸਤੇ ਅਰਦਾਸ ਵਿਚ ਹਰ ਰੋਜ਼ ਗੁਰਦੇਵ ਪਾਸੋਂ ਮੰਗਦੇ ਹਾਂ।

## ਚਾਰ ਪ੍ਰਕਾਰ ਦੇ ਸੰਸਾਰੀ ਦਾਤੇ—

੧. ''ਸਤੀਆ ਮਨ ਸੰਤੋਖ ਉਪਜੈ''

ਪਹਿਲੇ ਪ੍ਰਕਾਰ ਦੇ ਦਾਤੇ ਦਾਨ ਦੇ ਕੇ ਮਨ ਵਿਚ ਸੰਤੋਖ ਧਾਰਦੇ ਹਨ।

੨. ਦੂਸਰੇ ਪ੍ਰਕਾਰ ਦੇ ਦਾਤੇ ਹਨ ''ਦੇਣੈ ਕੈ ਵੀਚਾਰ'' ਦਾਨ ਦੇਣ ਦੀ ਵੀਚਾਰ ਵਿੱਚ ਲੱਗੇ ਰਹਿੰਦੇ ਹਨ। ਇਤਨਾ ਦੇ ਦਿੱਤਾ ਹੈ, ਇੰਨਾ ਹੋਰ ਦੇਣਾ ਹੈ। ਜਿਸ ਤਰ੍ਹਾਂ ਹਰੀਚੰਦ ਰਾਜਾ ੧੮ ਭਾਰ ਸੋਨੇ ਦੇ ਰੋਜ਼ ਦਾਨ ਕਰਦਾ ਸੀ।

੩. ਤੀਸਰੇ ਪ੍ਰਕਾਰ ਦੇ ਦਾਤੇ ਹਨ "ਦੇ ਦੇ ਮੰਗਹਿ ਸਹਿਸਾ ਗੂਣਾ" ਦਾਨ ਦੇ ਕੇ ਹਜ਼ਾਰਾਂ ਗੁਣ ਫਲ ਵੱਧ ਮੰਗਦੇ ਹਨ। "ਸੇਵਾ ਥੋਰੀ ਮਾਗਨ ਬਹੁਤਾ"॥

੪. ਚੌਥੇ ਪ੍ਰਕਾਰ ਦੇ ਦਾਤੇ ਹਨ "ਸੋਭ ਕਰੇ ਸੰਸਾਰ"। ਸੰਸਾਰ ਵਿਚ ਆਪਣੀ ਸੋਭਾ ਕਰਾਉਣੀ ਲੋੜਦੇ ਹਨ। ਸਾਈਨ ਬੋਰਡ ਲਿਖਕੇ ਲਗਵਾਉਂਦੇ ਹਨ। ਅਸਲ ਵਿਚ ਇਹ ਦਿਖਾਵੇ ਦੇ (ਦਾਨੀ) ਦਾਤੇ ਬਣੇ ਹੋਏ ਹਨ। ਸਾਰਿਆਂ ਦੇ ਮਨ ਵਿਚ ਇੱਛਾਵਾਂ ਹਨ। ਕੁਝ ਨਾ ਕੁਝ ਦਾਨ ਕਰਕੇ ਮੰਗਦੇ ਹਨ। ਜਿਸ ਤਰ੍ਹਾਂ ਗਊ ਨੂੰ ਪੱਠੇ ਪਾ ਕੇ ਦੁੱਧ ਚੋ ਲਈਦਾ ਹੈ। ਕੀ ਕਹੀਏ ਪੱਠੇ ਪਾ ਕੇ ਕੋਈ ਪਰਉਪਕਾਰ ਕਰ ਰਿਹਾ ਹੈ? ਫੰਡਰ ਗਊ ਨੂੰ ਕੋਈ ਖੱਲ ਵੜੇਵੇਂ ਪਾਉਂਦਾ ਵੇਖਿਆ ਹੈ? ਧਰਤੀ ਵਿਚ ਕੋਈ ਬੀਜ ਬੀਜ ਰਿਹਾ ਹੈ ਤਾਂ ਕੀ ਉਹ ਬੀਜ ਦਾਨ ਕਰ ਰਿਹਾ ਹੈ? ਨਹੀਂ ਉਹ ਥੋੜੇ ਦਾਣੇ ਬੀਜ ਕੇ ਬੋਹਲ ਦੀ ਆਸਾ ਧਾਰੀ ਬੈਠਾ ਹੈ। ਇਸ ਲਈ ਦਾਨ ਦੇ ਕੇ ਹਜ਼ਾਰਾਂ ਗੁਣਾ ਵੱਧ ਮੰਗਦਾ ਹੈ। ਫਿਰ ਇਹ ਮੰਗਣ ਵਾਲੇ ਦਾਨੀ ਦਾਤੇ ਨਾ ਹੋਇ ਇਹ ਤਾਂ ਅਸਲ ਮੰਗਤੇ ਹਨ। ਇਸੇ ਲਈ ਦਸਮ ਪਾਤਸ਼ਾਹ ਜੀ ਦੇ ਪਵਿੱਤ੍ਰ ਬਚਨ ਹਨ : "ਜਾਚਕ ਅਨੇਕ ਸੁ ਏਕ ਦਵੱਈਆ" ਭਿਖਾਰੀ ਮੰਗਤੇ ਨੂੰ ਕਹਿੰਦੇ ਹਨ।

ਅਸੀਂ ਉਸ ਨੂੰ ਮੰਗਤਾ ਕਹਿੰਦੇ ਹਾਂ ਜੋ ਬਾਜ਼ਾਰ ਵਿਚ ਖੜਾ ਪੈਸਾ ਪੈਸਾ ਮੰਗ ਰਿਹਾ ਹੈ। ਅਸਲੀ ਮੰਗਤਾ ਤਾਂ ਉਹ ਹੈ ਜੋ ਸਭ ਕੁਝ ਹੁੰਦੇ ਹੋਏ ਵੀ ਪ੍ਰਮਾਤਮਾ ਕੋਲੋਂ ਮੰਗੀ ਜਾ ਰਿਹਾ ਹੈ ਤੇ ਇਸ ਦੀ ਮੰਗ ਦਾ ਅੰਤ ਨਹੀਂ ਹੁੰਦਾ।

## ਪੰਜ ਪ੍ਰਕਾਰ ਦਾ ਪ੍ਰਕਾਸ਼—

੧. ਦੀਵੇ ਜੈਸਾ ਪ੍ਰਕਾਸ਼, ੨. ਤਾਰੇ ਜੈਸਾ ਅਤੇ ਦੂਜ ਤੇ ਚੰਦ੍ਰਮਾ ਜੈਸਾ, ੩. ਪੁੰਨਿਆਂ ਦੇ ਚੰਦ੍ਰਮਾ ਜੈਸਾ, ੪. ਚੜ੍ਹਦੇ ਸੂਰਜ ਵਰਗਾ, ੫. ਕਰੋੜਾਂ ਸੂਰਜ ਵਰਗਾ।

## ਪ੍ਰਕਾਸ਼ ਕਰਨ ਵਾਲੇ ਇਹ ਛੇ ਜੋਤੀ ਮੰਨੇ ਹਨ—

੧. ਚੰਦ, ੨. ਸੂਰਜ, ੩. ਤਾਰੇ, ੪. ਬਿਜਲੀ, ੫. ਅਗਨੀ, ੬. ਜੁਗਨੂੰ (ਟਟਿਆਣਾ) ਇਹ ਪ੍ਰਕਾਸ਼ ਮੰਨੇ ਹਨ। ਵਾਹਿਗੁਰੂ ਜੀ ਖਟ ਜੋਤੀਆਂ ਨੂੰ ਪ੍ਰਕਾਸ਼ ਦੇਣ ਵਾਲੇ ਹਨ। ਭਗਤ ਕਬੀਰ ਜੀ ਦੇ ਪਵਿੱਤ੍ਰ ਬਚਨ ਹਨ :

***"ਕੋਟਿ ਸੂਰ ਜਾ ਕੈ ਪਰਗਾਸ॥"***

(ਅੰਗ ੧੧੬੨)

(ਅਥਵਾ)

***"ਕੋਟਿ ਚੰਦ੍ਰਮੇ ਕਰਹਿ ਚਰਾਕ॥"***

(ਅੰਗ ੧੧੬੩)



## ਚਾਰ ਪ੍ਰਕਾਰ ਦੀ ਸੰਗਤ—

੧. ਸੰਗਤ :–ਇਕੱਠ, ਸਭਾ ਮਜਲਿਸ, ਦੋ ਚੀਜ਼ਾਂ ਦਾ ਮਿਲਾਪ, ਜਿਸ ਕਰਕੇ ਜੀਵਨ ਵਿੱਚ ਕੋਈ ਲਾਭ ਜਾਂ ਹਾਨੀ ਨਾ ਹੋਵੇ, ਉਹ ਹੈ ਸੰਗਤ।

੨. ਸਾਧ ਸੰਗਤਿ :–ਭਲੇ ਪੁਰਸ਼ਾਂ ਦੀ ਸੰਗਤ, ਜਿਨ੍ਹਾਂ ਗੁਰਮੁਖਾਂ ਨਾਲ ਮਿਲਕੇ ਪਰਉਪਕਾਰ, ਭਜਨ ਸਿਮਰਨ, ਕਥਾ ਕੀਰਤਨ, ਨਿਸ਼ਕਾਮ ਸੇਵਾ ਵਿੱਚ ਲਗ ਕੇ ਜੀਵਨ ਉੱਚਾ ਹੋ ਜਾਵੇ।

੩. ਕੁਸੰਗਤਿ :–ਜਿਨ੍ਹਾਂ ਕੁਸੰਗੀਆਂ ਮਨਮੁਖਾਂ ਨਾਲ ਮਿਲ ਕੇ ਪੁਰਖ ਚੰਗੇ ਸੁਭਾਅ ਨੂੰ ਵਿਗਾੜ ਲਵੇ, ਆਪਣੀ ਕੁਲ ਦੀ ਲਾਜ ਛੱਡ ਦੇਵੇ, ਸ਼ੁਭ ਗੁਣਾਂ ਨੂੰ ਛੱਡ ਦੇਵੇ, ਨਖਿੱਧ ਕਰਮ ਕਰਨ ਲਗ ਜਾਵੇ, ਉਹ ਕੁਸੰਗਤਿ ਹੈ।

੪. ਸਤਸੰਗਤਿ :–ਜਿਨ੍ਹਾਂ ਨਾਲ ਮਿਲਿਆਂ (ਗਤ) ਸੱਤ ਸਰੂਪ ਦੀ (ਸੰ) ਭਲੀ ਪ੍ਰਕਾਰ (ਗਤਿ) ਪ੍ਰਾਪਤੀ ਹੋ ਜਾਵੇ, ਉਸ ਦਾ ਨਾਮ ਸਤਸੰਗਤਿ ਹੈ। ਇਸ ਸਬੰਧ ਵਿਚ ਹਜ਼ੂਰ ਨੇ ਗੁਰਬਾਣੀ ਅੰਦਰ ਇਸ ਪ੍ਰਕਾਰ ਕਥਨ ਕੀਤਾ ਹੈ :

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***

(ਅੰਗ ੭੨)

ਅਸਲ ਵਿੱਚ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੁਭਾਇਮਾਨ ਇਕੱਠ ਦਾ ਨਾਮ ਸਤਸੰਗਤਿ ਹੈ, ਜਿਥੇ ਕਥਾ ਕੀਰਤਨ ਜਾਂ ਗੁਰਬਾਣੀ ਦਾ ਪਾਠ ਹੁੰਦਾ ਹੋਵੇ, ਨਾਮ ਜਪਿਆ ਜਾਂਦਾ ਹੋਵੇ (ਅਥਵਾ) ਭਲੇ ਪੁਰਸ਼ਾਂ ਦਾ ਸੰਗ ਜੋ ਝੂਠ ਤੇ ਮਾਇਆ ਚੋਂ ਕੱਢ ਕੇ ਸਤਿ ਤੇ ਵਾਹਿਗੁਰੂ ਵਿੱਚ ਲਗਾਵੇ।

***"ਜਹ ਸਤਿਗੁਰੁ ਤਹਿ ਸਤਸੰਗਤਿ ਬਣਾਈ॥"***

(ਅੰਗ ੧੬੦)

***"ਸਤਿਸੰਗਤ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥"***

(ਅੰਗ ੭੩੧)

***ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ***
***ਹਮ ਧੋਵਹ ਪਗ ਜਨ ਕੇ॥***

(ਅੰਗ ੭੩੧)

***"ਧਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ"***

(ਅੰਗ ੧੦)

ਗੁਰਬਾਣੀ ਅਨੁਸਾਰ ਛੇ ਪ੍ਰਕਾਰ ਦੀ ਸੰਗਤ ਹੈ, ਜਿਸ ਦਾ ਨਿਰਣਾ ਇਸ ਪ੍ਰਕਾਰ ਕੀਤਾ ਗਿਆ ਹੈ :

## ੧. ਸੰਗਤਿ—

***ਸੰਗਤਿ ਕੇ ਮੁਖ ਊਜਲ ਭਏ॥ ਸਗਲ ਥਾਨ ਨਿੰਦਕ ਕੇ ਗਏ॥ ੩॥***

(ਅੰਗ ੮੬੯)

ਅਰਥ-ਭਲੇ ਪੁਰਸ਼ਾਂ ਦੀ ਸੰਗਤ ਕਰਨ ਵਾਲਿਆਂ ਦੇ ਮੁਖ ਉਜਲੇ ਹੁੰਦੇ ਹਨ। ਨਿੰਦਕਾਂ ਨੂੰ ਕਿਤੇ ਢੋਈ ਨਹੀਂ ਮਿਲਦੀ।

***"ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥"***

(ਅੰਗ ੩੮੧)

***ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥***
***ਸੰਗਤਿ ਕਰਤ ਸੰਤੋਖੁ ਮਨਿ ਪਾਇਆ॥***

(ਅੰਗ ੮੮੯)

ਨੇਕ ਪੁਰਸ਼ਾਂ ਦੀ ਸੰਗਤ ਕਰਨ ਵਾਲੇ ਨੂੰ ਪ੍ਰੇਮਸ਼ਰ ਚੇਤੇ ਆਉਂਦਾ ਹੈ, ਨਾਮ ਜਪਣ ਨਾਲ ਮਨ ਵਿਚ ਸੰਤੋਖ ਪ੍ਰਾਪਤ ਹੁੰਦਾ ਹੈ।

***"ਓਇ ਜਾਗਤ ਰਹਹਿ ਨ ਸੂਤੇ ਦੀਸਹਿ॥***
***ਸੰਗਤਿ ਕੁਲ ਤਾਰੇ ਸਾਚੁ ਪਰੀਸਹਿ॥***

(ਅੰਗ ੧੦੨੫)

ਸੰਗਤਿ ਕਰਨ ਵਾਲੇ ਗਿਆਨ ਜਾਗਰਤ ਅਵਸਥਾ ਵਿੱਚ ਜਾਗਦੇ ਹਨ, ਅਵਿਦਿਆ ਦੀ ਨੀਂਦ ਵਿੱਚ ਉਹ ਕਦੇ ਸੁੱਤੇ ਨਜ਼ਰ ਨਹੀਂ ਆਉਂਦੇ। ਐਸੇ ਭਲੇ ਪੁਰਸ਼ਾਂ ਦੀ ਸੰਗਤਿ ਤਾਰ ਦਿੰਦੀ ਹੈ, ਉਹ ਨਾਮ ਪਰੋਸ ਕੇ ਨਾਮ ਵਿਚ ਜੋੜਦੇ ਹਨ।

## ੨. ਗੁਰਿਸੰਗਤਿ—

***ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ॥***
***ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥ ੭॥***

(ਅੰਗ ੧੩੨੪)

ਸਾਧ ਸਰੂਪ ਸਤਿਗੁਰਾਂ ਦੀ ਸੰਗਤ ਸੁੰਦਰ ਹੈ। ਉਸ ਵਿੱਚ ਮਿਲਕੇ ਨਾਮ ਦਾ ਜਪਣਾ ਪ੍ਰਾਪਤ ਹੁੰਦਾ ਹੈ। ਗੁਰ ਕ੍ਰਿਪਾ ਨਾਲ ਪ੍ਰੇਮ ਰੂਪ ਰਤਨ, ਗਿਆਨ ਰੂਪ ਜਵੇਹਰ ਅਤੇ ਸ਼ੁੱਧਤਾ ਰੂਪ ਮੋਤੀ ਅੰਦਰੋਂ ਹੀ ਪ੍ਰਾਪਤ ਹੋ ਜਾਂਦੇ ਹਨ।



***ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ੍॥***
***ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ੍॥ ੩੦॥***

(ਅੰਗ ੧੪੧੬)

ਸ੍ਰੇਸ਼ਟ ਗੁਰੂ ਦੀ ਸੰਗਤ ਵਿਚ ਮਿਲਕੇ ਨਾਮ ਰੂਪ ਹੀਰਾ ਪ੍ਰੇਮ ਰੂਪ ਰਤਨ ਲੱਭ ਪੈਂਦੇ ਹਨ। ਹਜ਼ੂਰ ਕਥਨ ਕਰਦੇ ਹਨ ਕਿ ਅਮੋਲਕ ਨਾਮ ਰੂਪ ਲਾਲ ਨੂੰ ਉਹ ਪ੍ਰਾਪਤ ਕਰ ਲੈਂਦੇ ਹਨ, ਜੋ ਗੁਰਮੁਖ ਗੁਰੂ ਦੇ ਸਨਮੁਖ ਹੋ ਕੇ ਖੋਜਦੇ ਹਨ।

## ੩. ਸਾਧਸੰਗਤਿ—

***ਅਨਾਥਾ ਨਾਥ ਭਗਤ ਭੈ ਮੇਟਨ॥***
***ਸਾਧ ਸੰਗਤਿ ਜਮਦੂਤ ਨ ਭੇਟਨ॥ ੨॥***

(ਅੰਗ ੧੯੦)

ਵਾਹਿਗੁਰੂ ਜੀ ਗ਼ਰੀਬਾਂ ਦਾ ਮਾਲਕ ਆਪਣੇ ਭਗਤਾਂ ਦੇ ਭੈ ਨੂੰ ਦੂਰ ਕਰਨ ਵਾਲਾ ਹੈ, ਉਸ ਦੇ ਪਿਆਰਿਆਂ ਦੀ ਸੰਗਤ ਕਰਨ ਵਾਲਿਆਂ ਦੇ ਜਮ ਨੇੜੇ ਨਹੀਂ ਆਉਂਦੇ ਹਨ।

***ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ॥ ੨॥***

(ਅੰਗ ੧੩੦੦)

ਹਜ਼ੂਰ ਕਥਨ ਕਰਦੇ ਹਨ ਕਿ ਸਾਧੂਆਂ ਦੀ ਸੰਗਤ ਕਰਨ ਵਾਲਿਆਂ ਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ, ਉਹ ਸਹਜਿ ਅਵਸਥਾ ਵਿੱਚ ਸਮਾ ਜਾਂਦੇ ਹਨ।

## ੪. ਸੰਤ ਸੰਗਤਿ—

***"ਸੰਤ ਤੁਝੀ ਤਨੁ ਸੰਗਤਿ ਪ੍ਰਾਨ॥***
***ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥ ੧॥***
***ਸੰਤ ਚੀ ਸੰਗਤਿ ਸੰਤ ਕਥਾ ਰਸੁ॥***
***ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥ ੧॥ ਰਹਾਉ॥***

(ਅੰਗ ੪੮੬)

ਸੰਤ ਵਾਹਿਗੁਰੂ ਜੀ ਦਾ ਸਰੂਪ ਹਨ, ਸੰਗਤ ਪ੍ਰਾਨਾਂ ਦੀ ਤਰ੍ਹਾਂ ਪਿਆਰੀ ਹੈ। ਸੰਤ ਜਨ ਪ੍ਰਮੇਸ਼ਰ ਦਾ ਸਰੂਪ ਹਨ, ਸਤਿਗੁਰ ਦੇ ਗਿਆਨ ਨੂੰ ਜਾਣਦੇ ਹਨ। ਭਗਤ ਜੀ ਕਹਿੰਦੇ ਹਨ ਕਿ ਵਾਹਿਗੁਰੂ ਜੀ! ਸੰਤ ਦੀ ਸੰਗਤ ਅਤੇ ਸੰਤਾਂ ਦੀ ਕਥਾ ਦਾ ਰਸ ਸੰਤਾਂ ਨਾਲ ਪ੍ਰੇਮ ਕਰਨਾ ਦੇਣਾ ਕਰੋ ਜੀ।

## ੫. ਸਤ ਸੰਗਤਿ—

***"ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥ ੨॥***

(ਅੰਗ ੪੮੬)

ਜਿਸ ਤਰ੍ਹਾਂ ਸ਼ਹਿਦ ਦੀਆਂ ਮੱਖੀਆਂ ਕੱਠੀਆਂ ਮਿਲਕੇ ਰਹਿੰਦੀਆਂ ਹਨ, ਇਸ ਤਰ੍ਹਾਂ ਸਤਸੰਗਤ ਵਿੱਚ ਮਿਲਕੇ ਰਹੀਏ।

***ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥***
***ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ***
***ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ॥ ੮॥***

(ਅੰਗ ੧੩੧੬)

ਸਤ ਸੰਗਤ ਗੁਰੂ ਜੀ ਦੀ ਪਾਠਸ਼ਾਲਾ ਹੈ ਜਿਥੇ ਹਰੀ ਦੀ ਪ੍ਰਾਪਤੀ ਦੇ ਸ਼ੁਭ ਗੁਣ ਸਿਖੀਦੇ ਹਨ। ਉਹ ਰਸਨਾ ਧੰਨ ਧੰਨ ਹੈ ਜੋ ਨਾਮ ਜਪਦੀ ਹੈ। ਗੁਰੂ ਰੂਪ ਪਾਂਧਾ ਵੀ ਧੰਨ ਹੈ, ਜਿਸ ਨਾਲ ਮਿਲ ਕੇ ਹਰੀ ਦਾ ਜਸ ਰੂਪ ਲੇਖਾ ਲਿਖਿਆ ਹੈ, ਲਿਖਣ ਵਾਲੇ ਹੱਥ ਵੀ ਧੰਨ ਹਨ।

***ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ॥***

(ਅੰਗ ੧੪੨੪)

ਜੋ ਪੁਰਸ਼ ਸਤ ਸੰਗਤ ਵਿਚ ਮਿਲਕੇ ਗੁਰੂ ਦੀ ਸੇਵਾ ਕਰਦੇ ਹਨ ਉਹਨਾਂ ਨੂੰ ਹਰੀ ਨੇ ਆਪਣੇ ਨਾਲ ਮੇਲ ਲਿਆ ਹੈ, ਗੁਰੂ ਨੇ ਮਿਲਾਏ ਹਨ।

## ੬. ਕੁਸੰਗਤਿ—

***ਦੂਜੈ ਭਾਇ ਦੁਸਟਾ ਕਾ ਵਾਸਾ॥***
***ਭਉਦੇ ਫਿਰਹਿ ਬਹੁ ਮੋਹ ਪਿਆਸਾ॥***
***ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥***

(ਅੰਗ ੧੦੬੮)

ਦੁਸ਼ਟਾਂ ਦਾ ਦ੍ਵੈਤ ਵਿੱਚ ਪ੍ਰੇਮ ਹੈ, ਤ੍ਰਿਸ਼ਨਾਲੂ ਮੋਹ ਵਿੱਚ ਘਿਰੇ ਹੋਏ ਮਾਇਆ ਵਾਸਤੇ ਭਉਂਦੇ ਫਿਰਦੇ ਹਨ। ਕੁਸੰਗਤ ਕਰਨ ਵਾਲੇ ਸਦਾ ਦੁੱਖ ਹੀ ਦੁੱਖ ਭੋਗਦੇ ਹਨ।

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥***

(ਅੰਗ ੧੩੭੧)

ਭਗਤ ਕਬੀਰ ਜੀ ਕਹਿੰਦੇ ਹਨ ਕਿ ਮਾਇਆ ਦੇ ਉਪਾਸ਼ਕਾ ਦੀ ਸੰਗਤ ਨਾ ਕਰੋ। ਖੋਟਿਆਂ ਦੀ ਸੰਗਤ ਤੋਂ ਦੂਰ ਹੀ ਰਿਹਾ ਕਰੋ। ਕਾਲਖ ਵਾਲੇ ਬਰਤਨ ਨੂੰ ਛੋਹਣ ਨਾਲ ਕਾਲਖ



ਦਾ ਦਾਗ਼ ਲੱਗ ਜਾਂਦਾ ਹੈ।

ਮਨੁੱਖ ਨੂੰ ਜੀਵਨ ਦੀ ਸਫਲਤਾ ਪ੍ਰਾਪਤ ਕਰਨ ਵਾਸਤੇ ਗੁਰੂ ਦੀ ਸੰਗਤ ਕਰਨੀ ਜ਼ਰੂਰੀ ਹੈ, ਕਿਉਂਕਿ ਹਜ਼ੂਰ ਦਾ ਫੁਰਮਾਨ ਹੈ ਕਿ ਸੰਗਤ ਕੀਤੇ ਬਿਨਾਂ ਸੰਸਾਰ ਅੰਦਰ ਕੋਈ ਵੀ ਤਰਿਆ ਨਹੀਂ।

***ਖੋਜਤ ਖੋਜਤ ਸੁਨੀ ਇਹ ਸੋਇ॥***
***ਸਾਧਸੰਗਤਿ ਬਿਨੁ ਤਰਿਓ ਨ ਕੋਇ॥***

(ਅੰਗ ੩੭੩)

## ਅੱਠ ਤਰ੍ਹਾਂ ਦੇ ਵਡਭਾਗੀ ਪੁਰਸ਼—

ਗੁਰਬਾਣੀ ਅਨੁਸਾਰ (ਵਡਭਾਗੀ) ਕਿਸ ਨੂੰ ਕਿਹਾ ਜਾਂਦਾ ਹੈ?

੧. ਪਹਿਲੇ ਵਡਭਾਗੀ ਉਹ ਹਨ ਜਿੰਨ੍ਹਾਂ ਨੂੰ ਸਾਧ ਸੰਗਤ ਪ੍ਰਾਪਤ ਹੁੰਦੀ ਹੈ,

***ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥***

(ਅੰਗ ੬੧੭)

ਤਥਾ :

***ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥***

(ਅੰਗ ੯੫)

੨. ਦੂਸਰੇ ਵਡਭਾਗੀ ਪੁਰਸ਼ ਉਹ ਹਨ ਜਿਨ੍ਹਾਂ ਨੂੰ ਸੰਗਤ ਰਾਹੀਂ ਪੂਰਨ ਗੁਰੂ ਦਾ ਮਿਲਾਪ ਹੋਇਆ ਹੈ, ਕਿਉਂਕਿ ਭਾਗਾਂ ਬਿਨਾਂ ਪੂਰਨ ਗੁਰੂ ਦਾ ਮਿਲਾਪ ਨਹੀਂ ਹੁੰਦਾ।

***ਵਡੈ ਭਾਗ ਭੇਟੇ ਗੁਰਦੇਵਾ॥ ਕੋਟਿ ਪਰਾਧ ਮਿਟੇ ਹਰਿ ਸੇਵਾ॥***

(ਅੰਗ ੬੮੩)

ਤਥਾ :

***ਭਾਗੁ ਹੋਆ ਗੁਰਿ ਸੰਤੁ ਮਿਲਾਇਆ॥***
***ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥***

(ਮਾਝ ਮਹਲਾ ੫, ਅੰਗ ੯੭)

ਤਥਾ :

***ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥***

(ਅੰਗ ੪੦)

੩. ਤੀਸਰੇ ਵਡਭਾਗੀ ਪੁਰਸ਼ ਉਹ ਹਨ ਜੋ ਹਮੇਸ਼ਾ ਵਾਹਿਗੁਰੂ ਜੀ ਦੇ ਗੁਣ ਗਾਉਂਦੇ ਹਨ।

***ਬਡਭਾਗੀ ਤੇ ਜਨ ਜਗ ਮਾਹਿ॥***
***ਸਦਾ ਸਦਾ ਹਰਿ ਕੇ ਗੁਨ ਗਾਹਿ॥***

(ਸੁਖਮਨੀ ਸਾਹਿਬ, ਅੰਗ ੨੮੧)

੪. ਚੌਥੇ ਵਡਭਾਗੀ ਭਗਤ ਜਨ ਹਨ:

***ਧੰਨੁ ਧਨੁ ਭਾਗ ਤਿਨਾ ਭਗਤ ਜਨਾ,***
***ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥***

(ਅੰਗ ੬੪੯)

੫. ਪੰਜਵੇਂ ਵਡਭਾਗੀ ਸੰਤ ਜਨਾਂ ਨੂੰ ਕਿਹਾ ਹੈ :

***ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥***

੬. ਛੇਵੇਂ ਵਡਭਾਗੀ ਸਾਧੂ ਜਨਾਂ ਨੂੰ ਕਿਹਾ ਹੈ :

***ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥***

੭. ਸੱਤਵੇਂ ਵਡਭਾਗੀ ਗੁਰਮੁਖ ਹਨ :

***ਧਨੁ ਧਨੁ ਭਾਗ ਤਿਨਾ ਗੁਰਮੁਖਾ, ਜੋ ਗੁਰਸਿਖ ਲੈ ਮਨੁ ਜਿਣਤਿਆ॥***

੮. ਅੱਠਵੇਂ ਵਡਭਾਗੀ ਸਭ ਤੋਂ ਵੱਡੇ ਭਾਗਾਂ ਵਾਲੇ ਗੁਰਬਾਣੀ ਨੇ ਗੁਰਸਿੱਖਾਂ ਨੂੰ ਕਿਹਾ ਹੈ :

***ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥ ੧੮॥***

(ਵਾਰ ਸੋਰਠਿ ਕੀ, ਅੰਗ ੬੪੯)

## ਸ੍ਰੀ ਗੁਰੂ ਅਰਜਨ ਦੇਵ ਜੀ ਅਨੁਸਾਰ ਪੰਜ ਤਰ੍ਹਾਂ ਦੀ ਇੱਛਾ—

੧. ਪਹਿਲੀ ਧਨ ਦੀ ਪ੍ਰਾਪਤੀ ਦੀ ਇੱਛਾ, ੨. ਦੂਜੀ ਸੁਖ ਦੀ ਪ੍ਰਾਪਤੀ ਦੀ ਇੱਛਾ, ੩. ਤੀਜੀ ਸੰਸਾਰ ਅੰਦਰ ਸੋਭਾ ਕਰਵਾਉਣ ਦੀ ਇੱਛਾ, ੪. ਚੌਥੀ ਰੋਗ ਦੀ ਨਿਵਿਰਤੀ, ਰੋਗ ਰਹਿਤ ਹੋਣ ਦੀ ਇੱਛਾ, ੫. ਪੰਜਵੀਂ ਨਾਮ ਰੂਪ ਖ਼ਜ਼ਾਨੇ ਨੂੰ ਪਾ ਕੇ ਸੱਚੇ ਦੀ ਦਰਗਾਹ ਅੰਦਰ ਪ੍ਰਵਾਨ ਹੋਣ ਦੀ ਇੱਛਾ। ਇਹ ਉਪਰੋਕਤ ਪੰਜ ਪ੍ਰਕਾਰ ਦੀਆਂ ਇੱਛਾਵਾਂ ਪੂਰੀਆਂ ਕਰਨ ਦਾ ਉਪਦੇਸ਼ ਹਜ਼ੂਰ ਨੇ ਇਸ ਤਰ੍ਹਾਂ ਦਿੱਤਾ ਹੈ :

***ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ॥***
***ਸੋ ਧਨੁ ਹਰਿ ਸੇਵਾ ਤੇ ਪਾਵਹਿ॥***
***ਜਿਸੁ ਸੁਖ ਕਉ ਨਿਤ ਬਾਛਹਿ ਮੀਤ॥***



***ਸੋ ਸੁਖੁ ਸਾਧੂ ਸੰਗਿ ਪਰੀਤਿ॥***
***ਜਿਸੁ ਸੋਭਾ ਕਉ ਕਰਹਿ ਭਲੀ ਕਰਨੀ॥***
***ਸਾ ਸੋਭਾ ਭਜੁ ਹਰਿ ਕੀ ਸਰਨੀ॥***
***ਅਨਿਕ ਉਪਾਵੀ ਰੋਗੁ ਨ ਜਾਇ॥***
***ਰੋਗੁ ਮਿਟੈ ਹਰਿ ਅਵਖਧੁ ਲਾਇ॥***
***ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ॥***
***ਜਪਿ ਨਾਨਕ ਦਰਗਹਿ ਪਰਵਾਨੁ॥ ੨॥*** (ਅੰਗ ੨੮੮)

ਹੇ ਭਾਈ ! ਜਿਸ ਧਨ ਵਾਸਤੇ (ਤੂੰ) ਚਾਰੇ ਪਾਸੇ ਉਠ ਕੇ ਦੌੜਦਾ ਹੈਂ, ਉਹ ਧਨ (ਤੂੰ) ਪ੍ਰਭੂ ਦੀ ਸੇਵਾ ਤੋਂ ਪ੍ਰਾਪਤ ਕਰ ਸਕਦਾ ਹੈਂ। ਹੇ ਮਿੱਤਰ! ਜਿਸ ਸੁੱਖ ਨੂੰ (ਤੂੰ) ਸਦਾ ਹੀ ਲੋਚਦਾ ਹੈਂ, ਉਹ ਸੁਖ ਸਾਧੂ ਦੀ ਸੰਗਤ ਵਿਚ ਪ੍ਰੀਤ ਕੀਤਿਆਂ (ਮਿਲ ਸਕਦਾ ਹੈ)। ਜਿਹੜੀ ਸੋਭਾ ਲਈ (ਤੂੰ) ਭਲੇ ਕੰਮ ਕਰਦਾ ਹੈਂ, ਉਸ ਸੋਭਾ (ਦੀ ਪ੍ਰਾਪਤੀ ਖ਼ਾਤਰ ਤੂੰ) ਪ੍ਰਭੂ ਦੀ ਸ਼ਰਨ ਵਿਚ ਪੈ ਜਾਣਾ ਕਰ। ਹੇ ਭਾਈ! ਅਨੇਕਾਂ ਉਪਾਵਾਂ (ਯਤਨਾਂ) ਨਾਲ ਹਉਮੈ ਦਾ ਰੋਗ ਨਹੀਂ ਜਾ ਸਕਦਾ, ਇਹ ਰੋਗ ਹਰੀ (ਨਾਮ ਦਾ) ਦਾਰੂ ਵਰਤਣ ਨਾਲ ਹੀ ਨਾਸ਼ ਹੁੰਦਾ ਹੈ। ਸਾਰਿਆਂ ਖ਼ਜ਼ਾਨਿਆਂ ਵਿਚੋਂ ਸਭ ਤੋਂ (ਸ੍ਰੇਸ਼ਟ) ਖ਼ਜ਼ਾਨਾ ਹਰੀ ਦਾ ਨਾਮ ਹੈ। ਹਜ਼ੂਰ ਫ਼ਰਮਾਉਂਦੇ ਹਨ, ਕਿ ਇਸ (ਹਰੀ ਨਾਮ) ਨੂੰ ਜਪ ਕੇ ਰੱਬੀ ਦਰਗਾਹ ਵਿਚ ਪਰਵਾਨ ਹੋਈਦਾ ਹੈ॥੨॥

ਅਤੇ ਹਜ਼ੂਰ ਨੇ ਸ੍ਰੀ ਸੁਖਮਨੀ ਸਾਹਿਬ ਦੀ ਤੀਸਰੀ ਅਸਟਪਦੀ ਦੀ ਪੰਜਵੀਂ ਪਉੜੀ ਵਿਚ ਇਹ ਪੰਜ ਤਰ੍ਹਾਂ ਦੀ ਇੱਛਾ ਦਾ ਜ਼ਿਕਰ ਕੀਤਾ ਹੈ। ਹਜ਼ੂਰ ਨੇ ਇਕ ਹੋਰ ਥਾਂ ਪੰਜ ਤਰ੍ਹਾਂ ਦੀ ਇੱਛਾ ਇਸ ਤਰ੍ਹਾਂ ਦਰਸਾਈ ਹੈ:

੧. ਚਾਰ ਪਦਾਰਥਾਂ ਦੀ ਪ੍ਰਾਪਤੀ ਦੀ ਇੱਛਾ, ੨. ਦੁੱਖ ਦੀ ਨਵਿਰਤੀ ਦੀ ਇੱਛਾ, ੩. ਸੰਸਾਰ ਅੰਦਰ ਸੋਭਾ ਕਰਵਾਉਣ ਦੀ ਇੱਛਾ, ੪. ਜਨਮ ਮਰਨ ਤੋਂ ਰਹਿਤ ਹੋਣ ਦੀ ਇੱਛਾ, ੫. ਪ੍ਰਮੇਸ਼ਰ ਦੇ ਦਰਸ਼ਨਾਂ ਦੀ ਇੱਛਾ। ਇੰਨ੍ਹਾਂ ਦੇ ਪੂਰੀਆਂ ਕਰਨ ਦਾ ਉਪਦੇਸ਼ ਹਜ਼ੂਰ ਨੇ ਇਸ ਤਰ੍ਹਾਂ ਦਿੱਤਾ ਹੈ :

***ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥***
***ਜੇ ਕੋ ਆਪੁਨਾ ਦੂਖੁ ਮਿਟਾਵੈ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ॥***
***ਜੇ ਕੋ ਅਪੁਨੀ ਸੋਭਾ ਲੋਰੈ॥ ਸਾਧਸੰਗਿ ਇਹ ਹਉਮੈ ਛੋਰੈ॥***
***ਜੇ ਕੋ ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ ਸਰਨੀ ਪਰੈ॥***
***ਜਿਨ ਜਨ ਕਉ ਪ੍ਰਭ ਦਰਸ ਪਿਆਸਾ॥***

***ਨਾਨਕ ਤਾ ਕੈ ਬਲਿ ਬਲਿ ਜਾਸਾ॥ ੫॥***

(ਅੰਗ ੨੬੬)

ਜੇ ਕੋਈ (ਮਨੁੱਖ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ, ) ਮੰਗਣ ਦੀ (ਇੱਛਾ ਰੱਖਦਾ ਹੋਵੇ ਤਾਂ ਉਹ) ਸਾਧ ਜਨਾ ਦੀ ਸੇਵਾ ਵਿਚ ਲੱਗ ਜਾਵੇ। (ਇਸੇ ਪ੍ਰਕਾਰ , ਜੇ ਕੋਈ ਵਿਅਕਤੀ) ਆਪਣਾ (ਹਰ ਪ੍ਰਕਾਰ ਦਾ) ਦੁੱਖ ਦੂਰ ਕਰਨਾ ਲੋਚਦਾ ਹੈ (ਤਾਂ ਉਹ) ਸਦਾ ਹੀ ਹਿਰਦੇ ਅੰਦਰ ਹਰੀ ਨਾਮ ਗਾਉਂਦਾ ਰਹੇ। ਜੇ ਕੋਈ (ਮਨੁੱਖ) ਆਪਣੀ ਵਡਿਆਈ ਦਾ ਚਾਹਵਾਨ ਹੋਵੇ (ਤਾਂ ਉਹ) ਸਾਧ ਸੰਗਤ ਦੁਆਰਾ ਇਸ ਹਉਮੈ ਨੂੰ ਛੱਡ ਦੇਵੇ (ਭਾਵ ਨਿਮਰਤਾ ਧਾਰਨ ਕਰੇ)। ਜੇ ਕੋਈ ਜੰਮਣ ਅਤੇ ਮਰਣ (ਦੇ ਦੁੱਖ) ਤੋਂ ਡਰਦਾ ਹੋਵੇ (ਤਾਂ ਉਹ ਇਸ ਦੀ ਨਵਿਰਤੀ ਲਈ)ਸਤਿ ਪੁਰਸ਼ਾਂ ਦੀ ਸ਼ਰਣੀ ਪੈ ਜਾਏ। ਜਿਸ ਦਾਸ ਨੂੰ (ਨਿਰੰਕਾਰ ਦੇ)ਦਰਸ਼ਨਾਂ ਦੀ ਪਿਆਸ ਹੈ, ਸਤਿਗੁਰੂ ਜੀ ਕਹਿੰਦੇ ਹਨ ਮੈਂ ਉਸ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ। ਚਾਰ ਪ੍ਰਕਾਰ ਦੀਆਂ ਇੱਛਾਵਾਂ ਇਹ ਭੀ ਵਿਦਵਾਨਾਂ ਨੇ ਮੰਨੀਆਂ ਹਨ :

੧. ਇੱਛਾ, ੨. ਪਰ ਇੱਛਾ, ੩. ਸਵੈ ਇੱਛਾ, ੪. ਅਨ ਇੱਛਾ।

੧. ਇੱਛਾ : ਜਿਵੇਂ ਧਰੂਹ ਨੇ ਕੀਤੀ। ''ਆਪਣੇ ਲੋਭ ਕੋ ਕੀਨੋ ਮੀਤ ਮੁਕਤ ਪਦਾਰਥ ਸਗਲ ਪਦ ਦੇਤ।

੨. ਪਰ ਇੱਛਾ : ਆਪ ਨੂੰ ਕੋਈ ਇੱਛਾ ਨਾ ਹੋਣੀ ਪਰਾਇਆਂ ਵਾਸਤੇ ਕਰਨੀ।

੩. ਸਵੈ ਇੱਛਾ : ਆਪਣੇ ਪਰਯੋਜਨ ਲਈ ਕਰਨੀ। ਆਪਣਾ ਸੁਆਏ ਰਿਦੈ ਲੈ ਧਾਰਿਆ।

੪. ਅਨ ਇੱਛਾ : ਇੱਛਾ ਤੋਂ ਰਹਿਤ ਹੋ ਜਾਣਾ। ਕੋਈ ਇੱਛਾ ਨਹੀਂ ਕਰਨੀ। ਪਰ ਉਹ ਪ੍ਰਮੇਸ਼ਰ ਫੇਰ ਵੀ ਸਭ ਕੁਝ ਦੇਈ ਜਾਂਦਾ ਹੈ।

## ਗੁਰੂ ਰਾਮਦਾਸ ਜੀ ਅਨੁਸਾਰ ਚਾਰ ਤਰ੍ਹਾਂ ਦੀ ਇੱਛਾ—

ਇਹ ਇੱਛਾ ਸਭ ਨੂੰ ਬਣੀ ਰਹਿੰਦੀ ਹੈ :

੧. ਮੇਰੇ ਕਿਸੇ ਵੀ ਕਾਰਜ ਵਿੱਚ ਕੋਈ ਵਿਘਨ ਨਾ ਪਵੇ।

੨. ਮੇਰਾ ਸਾਰੇ ਸਤਿਕਾਰ ਕਰਨ, ਸਾਰੇ ਸੋਭਾ ਹੋਵੇ ਮੇਰੀ।

੩. ਮੈਨੂੰ ਸਦਾ ਸੁੱਖ ਹੋਵੇ (ਕਦੇ ਦੁਖੀ ਨਾ ਹੋਵਾਂ)।

੪. ਮੈਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਵੇ।

ਪਰ ਗੁਰਬਾਣੀ ਅੰਦਰ ਇਸ ਪ੍ਰਕਾਰ ਇਹ ਪੂਰੀਆਂ ਹੋਣੀਆਂ ਦੱਸੀਆਂ ਹਨ :

***ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ॥***
***ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ॥***
***ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ॥***



***ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਹਾ ਮਿਲਿਆ ਹਰਿ ਸੋਈ॥ ੨॥***

(ਆਸਾ ਦੀ ਵਾਰ, ਅੰਗ ੪੫੧)

# ਗੁਰਿਆਈ ਗੱਦੀ ਦੀ ਸ਼ੁਰੂਆਤ

ਗੁਰੂ :-ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਧੁਰ ਤੋਂ ਹੀ ਗੁਰੂ ਸਰੂਪ ਹੋ ਕੇ ਪ੍ਰਗਟੇ ਹਨ। ਆਪ ਜੀ ਨੇ ਆਪਣਾ ਗੁਰੂ ਪ੍ਰਮੇਸ਼ਰ ਵਾਹਿਗੁਰੂ ਦਸਿਆ ਹੈ। ਜਗਤ ਅੰਦਰ ਚਾਰ ਉਦਾਸੀਆਂ ਰਾਹੀਂ ਵਿਚਰਕੇ ਸੰਸਾਰਕ ਜੀਆਂ ਨੂੰ ਉਸ ਪ੍ਰਮੇਸ਼ਰ ਵਾਹਿਗੁਰੂ ਜੀ ਨਾਲ ਹੀ ਜੋੜਿਆ ਹੈ ਕਿਉਂਕਿ ਆਪ ਜੀ ਗੁਰੂਆਂ ਦੇ ਗੁਰੂ ਹੋ ਕੇ ਸੰਸਾਰ ਅੰਦਰ ਆਏ ਹਨ, ਇਸ ਗੱਲ ਦੀ ਸਾਖ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਭਰੀ ਹੈ-

***ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ।***

(ਵਾਰ ੩, ਪਉੜੀ ੧੨)

ਹਜ਼ੂਰ ਨੂੰ ਪੁੱਛਿਆ ਤੁਹਾਡਾ ਗੁਰੂ ਕੌਣ ਹੈ ਤਾਂ ਉਤਰ ਵਿਚ ਆਪ ਜੀ ਦੇ ਅੰਮ੍ਰਿਤ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਿਤ ਹਨ-

***ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥***
***ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥***

(ਸੋਰਠਿ ਮਹਲਾ ੧, ਅੰਗ ੫੯੯)

ਇਸੇ ਸਬੰਧ ਵਿਚ ਗੁਰਬਾਣੀ ਅਤੇ ਦਸਮ ਗ੍ਰੰਥ ਦੇ ਪ੍ਰਮਾਣ ਹੋਰ ਦੇ ਰਹੇ ਹਾਂ।

***ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ॥***

(ਅੰਗ ੧੦੪੩)

***ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥***
***ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥ ੧੩॥***

(ਅੰਗ ੭੫੯)

***ਕੋਟਿਕ ਇੰਦ੍ਰ ਕਰ ਜਿਹ ਕੇ ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ॥***
***ਦਾਨਵ, ਦੇਵ, ਫਨਿੰਦ੍ਰ, ਧਰਾਧਰ, ਪੱਛ, ਪਸੂ ਨਹਿ ਜਾਤ ਗਨਾਯੋ॥***
***ਆਜ ਲਗੇ ਤਪ ਸਾਧਤ ਹੈ ਸਿਵ ਊ ਬ੍ਰਹਮਾ ਕਛੁ ਪਾਰ ਨ ਪਾਯੋ॥***
***ਬੇਦ ਕਤੇਬ ਨ ਭੇਦ ਲਖਯੋ ਜਿਹ ਸੋਊ ਗੁਰੂ ਗੁਰ ਮੋਹਿ ਬਤਾਯੋ॥ ੧੭॥***

(੩੩ ਸਵੱਯੇ, ਪਾਤਸ਼ਾਹੀ ੧੦)

ਸੰਸਾਰ ਅੰਦਰ ਗੁਰੂ ਰੂਪ ਹੋਕੇ ਕੇਵਲ ਗੁਰੂ ਨਾਨਕ ਦੇਵ ਜੀ ਹੀ ਦਸਾਂ ਸਰੂਪਾਂ ਅੰਦਰ ਵਰਤੇ ਹਨ, ਹੋਰ ਕਿਸੇ ਦੇ ਨਾਮ ਨਾਲ ਗੁਰੂ ਪਦ ਨਹੀਂ ਲਗਿਆ, ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ, ਦਸਾਂ ਸਰੂਪਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਨਾਲ ਹੀ ਗੁਰੂ ਪਦ ਲਗਿਆ ਹੈ।



ਇਸ ਸੰਸਾਰ ਅੰਦਰ ਕਿਤਨੇ ਰਿਸ਼ੀ ਮੁਨੀ ਭਗਤ ਹੋਏ ਹਨ, ਕਿਸੇ ਦੇ ਵੀ ਨਾਮ ਨਾਲ ਗੁਰੂ ਪਦ ਨਹੀਂ ਹੈ। ਜਿਸ ਤਰ੍ਹਾਂ-ਰਿਖੀ :-ਪਰਾਸ਼ਰ ਰਿਸ਼ੀ, ਅਤ੍ਰੈ, ਅੰਗਰੈ, ਬਾਲਮੀਕ ਰਿਖੀ ਜੀ, ਦਰਬਾਸਾ ਰਿਖੀ ਇਨ੍ਹਾਂ ਦੇ ਨਾਮ ਨਾਲ ਕਿਤੇ ਗੁਰੂ ਨਹੀਂ ਆਇਆ।

ਮੁਨੀ :-ਕਪਲ ਮੁਨੀ, ਵਸ਼ਿਸ਼ਟ ਮੁਨੀ ਆਦਿਕ ਇਨ੍ਹਾਂ ਦੇ ਨਾਮ ਨਾਲ ਕਿਤੇ ਗੁਰੂ ਪਦ ਨਹੀਂ ਲਗਿਆ ਹੈ।

ਭਗਤ :-ਜਿੰਨਾ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਿਤ ਹੈ।

ਦੇਵਤੇ :-ਇੰਦ੍ਰਾਦਿਕ, ਕੁਬੇਰ, ਬ੍ਰਿਹਸਪਤ, ਬ੍ਰਹਮਾ, ਵਿਸ਼ਨੂੰ, ਸ਼ਿਵ, ਕਿਸੇ ਦੇ ਨਾਮ ਨਾਲ ਗੁਰੂ ਪਦ ਨਹੀਂ ਲਗਿਆ, ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਨਾਲ ਧੁਰ ਤੋਂ ਗੁਰੂ ਪਦ ਲਗਿਆ ਹੈ। ਜਿਸ ਤਰ੍ਹਾਂ ਸਪੱਸ਼ਟ ਹੈ, ਗੁਰੂ ਅਰਜਨ ਦੇਵ ਜੀ ਆਪ ਆਪਣੀ ਬਾਣੀ ਅੰਦਰ ਫੁਰਮਾਣ ਕਰਦੇ ਹਨ,

***ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥***
***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥***

(ਅੰਗ ੭੦੨)

ਇਸੇ ਸਬੰਧ ਵਿਚ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਪ੍ਰਮਾਣ ਇਸ ਪ੍ਰਕਾਰ ਹਨ-

***ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ॥***
***ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥***

(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੬੧੧)

***ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣ ਹੋਆ॥***

(ਵਾਰ ੧, ਪਉੜੀ ੨੭)

***ਕਲਿ ਤਾਰਣ ਗੁਰ ਨਾਨਕ ਆਇਆ॥***

(ਭਾਈ ਗੁਰਦਾਸ ਜੀ ਵਾਰ ੧, ਪਉੜੀ ੨੩)

ਸੋ ਆਉ ਇਸ ਸਬੰਧ ਵਿਚ ਹੋਰ ਵਿਚਾਰ ਕਰੀਏ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਵੈਯੰ ਗੁਰੂ ਹੋ ਕੇ ਪ੍ਰਗਟੇ ਹਨ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਧੁਰ ਤੋਂ ਹੀ ਸਤਿਗੁਰੂ ਸਰੂਪ ਪ੍ਰਗਟ ਹੋਏ ਹਨ ਕਿਉਂਕਿ ਆਪ ਜੀ ਅਕਾਲ ਪੁਰਖ ਵਾਹਿਗੁਰੂ ਸਰੂਪ ਹਨ।

***ਆਪ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥***
***ਨਿਰੰਕਾਰੁ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥***

***ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥***
***ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ॥***
***ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ॥੨॥***

(ਅੰਗ ੧੩੯੫)

ਅਰਥ ਭਾਵ=ਨਿਰੰਕਾਰਿ=ਨਿਰ ਅਕਾਰ (ਪ੍ਰਮਾਤਮਾ) ਨੇ। ਅਕਾਰ=(ਸ੍ਰੀ ਗੁਰੂ ਨਾਨਕ ਦੇਵ ਜੀ) ਅਕਾਰ ਸਰਗੁਣ ਰੂਪ ਹੋ ਕੇ ਪ੍ਰਗਟ ਹੋਣਾ ਕੀਤਾ ਹੈ।

ਭਾਵ ਅਰਥ=ਪਹਿਲੀਆਂ ਪੰਗਤੀਆਂ ਦੇ ਭਾਵ ਹਨ: ਸ੍ਰੀ ਗੁਰੂ ਨਾਨਕ ਜੀ ਆਪ ਨਾਰਾਇਣ ਸਰੂਪ ਹਨ (ਜਿਨ੍ਹਾਂ ਆਪਣੀ) ਸ਼ਕਤੀ ਧਾਰ ਕੇ ਭਾਵ ਸ਼ਕਤੀ ਸਰੂਪ ਹੋ ਕੇ ਸੰਸਾਰ ਅੰਦਰ ਪ੍ਰਵੇਸ਼ ਕੀਤਾ ਹੈ। ਇਸ ਨਿਰੰਕਾਰ ਜੀ ਨੇ (ਗੁਰੂ ਨਾਨਕ ਦੇਵ ਜੀ ਦੇ) ਆਕਾਰ (ਸਰਗੁਣ ਸਰੂਪ ਨੇ) ਜਗਤ ਦੇ ਮੰਡਲ ਵਿਚ (ਰੱਬੀ) ਜੋਤ ਦਾ ਪ੍ਰਕਾਸ਼ ਕੀਤਾ ਹੈ। ਇਹੋ (ਰੱਬੀ) ਜੋਤ ਸ਼ਬਦ ਸਰੂਪ ਹੋ ਕੇ ਭਾਵ (ਸ਼ਬਦ) ਦੀਪਕ ਰਾਹੀਂ ਸਾਰੇ ਪ੍ਰਕਾਸ਼ ਕੀਤਾ ਹੈ। ਇਹੋ ਜੋਤ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਸਰੂਪ ਹੋਈ, ਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਸਰੂਪ ਹੋ ਕੇ ਪ੍ਰਗਟੀ ਹੈ। ਇਹ ਨਿਰੰਕਾਰੀ ਜੋਤ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅਗਲਿਆਂ ਸਰੂਪਾਂ ਵਿਚ ਜਿਸ ਤਰ੍ਹਾਂ ਪ੍ਰਵੇਸ਼ ਕੀਤਾ ਹੈ, ਇਹ ਜ਼ਿਕਰ ਪਾਵਣ ਬਾਣੀ ਵਿਚ ਇਸ ਤਰ੍ਹਾਂ ਆਇਆ ਹੈ।

***ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥***
***ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥***
***ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥***
***ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥***
***ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰ ਅਰਜੁਨੁ ਪਿਖਹੁ ਨਯਣ॥ ੧॥***

(ਅੰਗ ੧੪੦੮)

ਇਹ ਗੱਲ ਸਪਸ਼ਟ ਹੋ ਗਈ ਹੈ ਕਿ ਅਕਾਲ ਪੁਰਖ ਵਾਹਿਗੁਰੂ ਜੀ ਗੁਰੂ ਨਾਨਕ ਸਰੂਪ ਹੋ ਕੇ ਪ੍ਰਗਟੇ ਹਨ। ਜਗਤ ਜੀਆਂ ਨੂੰ "ਬਾਝਹੁ ਗੁਰੂ ਗੁਬਾਰ ਹੈ।" ਤੱਕ ਕੇ "ਚੜ੍ਹਿਆ ਸੋਧਨ ਧਰਤ ਲੁਕਾਈ। ਆਪ ਜੀ ਸਾਰਿਆਂ ਨੂੰ ਗੁਰਬਾਣੀ ਰਾਹੀਂ ਉਪਦੇਸ਼ ਦਿੱਤਾ, ਇਸ ਲਈ ਆਪ ਜੀ ਸਾਰਿਆਂ ਦੇ ਗੁਰੂ ਹਨ, "ਸਤਿਗੁਰ ਨਾਨਕ ਦੇਉ ਗੁਰਾ ਗੁਰ ਹੋਇਆ॥



# ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇਣ ਦਾ ਪ੍ਰਸੰਗ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਸੰਨ ਹੋ ਕੇ ਭਾਈ ਲਹਿਣਾ ਜੀ ਨੂੰ ਘੁੱਟ ਕੇ ਛਾਤੀ ਨਾਲ ਲਗਾ ਕੇ ਭਾਈ ਲਹਿਣੇ ਤੋਂ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕੀਤਾ ਹੈ।

***ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ॥***
***ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਬਿੰਦੁ ਸਦਾਇਆ॥..***
***ਬਾਬਾਣੇ ਗੁਰ ਅੰਗਦੁ ਆਇਆ॥ ੫॥***

(ਵਾਰ ੨੪, ਪਉੜੀ ੫)

ਪਰਖ ਵਿੱਚ ਪੂਰੇ ਉਤਰਨ ਤੋਂ ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਸਭ ਸੰਗਤਾਂ ਨੂੰ ਇਕੱਤਰ ਕਰਕੇ ਹਾੜ ਵਦੀ ਤੇਰਾਂ, ਸੰਮਤ ੧੫੯੬ ਬਿ. ਨੂੰ ਭਾਈ ਲਹਿਣਾ ਜੀ ਦੇ ਗੁਰੂ ਹੋਣ ਦਾ ਐਲਾਨ ਕੀਤਾ ਤੇ ਉਹਨਾਂ ਨੂੰ ਗੁਰਗੱਦੀ ਉਤੇ ਬਿਠਾ ਕੇ ਆਪ ਉਹਨਾਂ ਦੇ ਸਾਮ੍ਹਣੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ। ਇਸ ਤਰ੍ਹਾਂ ਲਹਿਣਾ ਜੀ ਤੋਂ 'ਗੁਰੂ ਅੰਗਦ ਦੇਵ' ਜੀ ਬਣ ਕੇ ਸਿੱਖਾਂ ਦੇ ਦੂਸਰੇ ਗੁਰੂ ਬਣੇ।

ਭਾਈ ਗੁਰਦਾਸ ਜੀ ਲਿਖਦੇ ਹਨ,

***ਥਾਪਿਆ ਲਹਿਣਾ ਜੀਂਵਦੇ ਗੁਰਆਈ ਸਿਰਿ ਛਤ੍ਰੁ ਫਿਰਾਇਆ।***
***ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।***

(ਵਾਰ ੧, ਪਉੜੀ ੪੫)

ਭਾਈ ਗੁਰਦਾਸ ਜੀ ਨੇ ਹੋਰ ਬੜੇ ਸੁੰਦਰ ਬਚਨ ਕਹੇ ਹਨ ਇਸ ਸਬੰਧ ਵਿਚ, ਜਿਸ ਤਰ੍ਹਾਂ ਇਕ ਦੀਵੇ ਤੋਂ ਦੂਸਰਾ ਦੀਪਕ ਜਗਾ ਦੇਈਦਾ ਹੈ, ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਤੋਂ ਇਸ ਤਰ੍ਹਾਂ ਭਾਈ ਲਹਿਣੇ ਜੀ ਨੂੰ ਪ੍ਰਕਾਸ਼ ਕੀਤਾ ਹੈ।

***ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ॥***

(ਵਾਰ ੨੪, ਪਉੜੀ ੮)

(ਅਥਵਾ)

***"ਤਿਸ ਗੱਦੀ ਗੁਰ ਅੰਗਦ ਬੈਸੇ ਪੋਸਸ ਅਪਰ ਪਹਿਰ ਨ੍ਰਿਪ ਜੈਸੇ॥***

(ਸ੍ਰੀ ਗੁਰੂ ਨਾਨਕ ਪ੍ਰਕਾਸ਼)

## ਜੋਤੀ ਜੋਤ ਸਮਾਏ—

ਭਾਈ ਲਹਿਣੇ ਤੋਂ ਅੰਗਦ ਦੇਵ ਬਣਾ ਕੇ ਆਪ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਅੰਦਰ ੨੩ ਅੱਸੂ, ਅੱਸੂ ਵਦੀ ਦਸ ੧੫੯੬ ਬਿ. ਤੇ ਸੰਨ ੧੫੩੯ ਨੂੰ ਜੋਤੀ ਜੋਤ ਸਮਾ ਗਏ।

## ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਬਖ਼ਸ਼ਿਸ਼ ਕੀਤੀ—

ਗੁਰੂ ਅਮਰਦਾਸ ਜੀ ਨੇ ੧੨ ਸਾਲ ਸੇਵਾ ਦੀ ਘਾਲ ਘਾਲੀ ਜਿਸ ਤੋਂ ਪ੍ਰਸੰਨ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਸਿੰਘਾਸਣ ਤੋਂ ਉਠ ਕੇ (ਗੁਰੂ) ਅਮਰਦਾਸ ਜੀ ਨੂੰ ਛਾਤੀ ਨਾਲ ਲਾ ਲਿਆ। ਨਾਲ ਹੀ ਮਹਾਰਾਜ ਨੇ ਸੰਗਤ ਨੂੰ ਸੰਬੋਧਨ ਕਰਕੇ ਕਿਹਾ, "ਅਮਰੂ ਨਿਥਾਵਾਂ ਨਹੀਂ ਅਤੇ ਵਰ ਦਿੰਦਿਆਂ ਇਹ ਬਚਨ ਕਹੇ ਜੋ ਇਤਿਹਾਸ ਨੇ ਇਸ ਤਰ੍ਹਾਂ ਦਰਸਾਏ ਹਨ :

***ਤੁਸੀਂ ਨਿਮਾਣਿਆਂ ਦੇ ਮਾਣ ਹੋ, ਨਿਥਾਵਿਆਂ ਕੋ ਥਾਉਂ ਹੋ।***
***ਨਿਓਟਿਆਂ ਦੀ ਓਟ ਹੋ। ਨਿਧਰਿਆ ਕੀ ਧਰ ਹੋ।***
***ਨਿਆਸਰਿਆਂ ਕਾ ਆਸਰਾ ਹੋ। ਗਈ ਬਹੋੜ ਹੋ।***
***ਬੰਦੀ ਛੋੜ ਹੋ। ਭੰਨਣ ਘੜਨ ਸਮਰਥ ਹੋ।***
***ਰਿਜਕ ਦੀ ਕੁੰਜੀ ਤੁਮਾਰੇ ਹੱਥ ਹੈ। ਪੁਰਖਾ ਜੀ ਤੁਮ ਧੰਨ ਹੋ।***

(ਮਹਿਮਾ ਪ੍ਰਕਾਸ਼ ਵਾਰਤਕ)

***ਅੰਕ ਭਰ ਲਯੋ ਗੁਰ ਅੰਗਦ ਅਮਰਤਾਈ,***
***ਨੈਨ ਜਲ ਛਯੋ ਕੀਯੋ ਬਚਨ ਬਖਾਨ ਹੈ।***
***ਮਾਨ ਤੂੰ ਨਿਮਾਨਿਯੋ ਨਿਥਾਵਿਉਂਕਾ ਥਾਨ ਤੂੰ,***
***ਨਿਓਟਿਓ ਕੀ ਓਟ ਤੂੰ, ਨਿਤਾਨਿਉ ਕਾ ਤਾਨ ਹੈਂ।***
***ਇਤਯਾਦਿ ਬਰ ਦੇ ਕੇ ਦੰਪਤੈ ਬਲੈ ਕੈ ਬੂਝਯੋ,***
***ਕੀਨ ਤੌ ਜੁਲਾਹੀ ਸਬਿ ਨਿਸ ਕੈ ਬਯਾਨ ਹੈ।***
***ਹੋਇ ਕੈ ਪ੍ਰਸੰਨਯ ਧੰਨਯ ਧੰਨਯ ਕਹਿ ਅਮਰ ਕੌ,***
***ਕਰ ਦੀਨੋ ਤਿਲਕ ਗੁਰਆਈ ਕੌ ਮਹਾਨ ਹੈ॥ ੧੧੭॥***
***"ਪੁਨ ਸੰਗਤ ਮਹਿ ਕਹਿਤ ਸੁਨਾਈ॥ ਮਮ ਸਰੂਪ ਅਬਇਹੈ ਸੁਹਾਈ॥***
***ਮੋ ਮੈ ਇਸ ਮਹਿ ਭੇਦ ਨਾ ਜਾਨਹੁ। ਏਕ ਸਰੂਪ ਦੋਹਨ ਕੋ ਮਾਨਹੁ।***

ਭਾਈ ਗੁਰਦਾਸ ਜੀ ਦੇ ਬੜੇ ਸੁੰਦਰ ਬੋਲ ਹਨ :-

***ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।***
***ਫੇਰ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ॥***



***ਦਾਤਿ ਜੋਤਿ ਖਸਮੈ ਵਡਿਆਈ॥ ੪੬॥***

(ਵਾਰ ੧, ਪਉੜੀ ੪੬)

ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਗੱਦੀ ਦੇ ਕੇ ਆਪ ਜੀ ਚੇਤ ਸੁਦੀ ੪ ਸੰਮਤ ੧੬੦੯ (ਸੰਨ ੧੫੫੨) ਨੂੰ ਸ੍ਰੀ ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ, ਵਿਖੇ ਜੋਤੀ-ਜੋਤ ਸਮਾ ਗਏ। ਆਪ ਜੀ ਕੁਲ ੪੭ ਵਰੇ ੧੧ ਮਹੀਨੇ ੨੮ ਦਿਨ ਸੰਸਾਰ ਵਿੱਚ ਸਰੀਰਕ ਤੌਰ ਤੇ ਰਹੇ। ਆਪ ਜੀ ਨੇ ੩੫ ਵਰੇ ੨ ਮਹੀਨੇ ੧੨ ਦਿਨ ਦੀ ਉਮਰ ਵਿੱਚ ਗੁਰਿਆਈ ਪ੍ਰਾਪਤ ਕੀਤੀ ਸੀ। ੧੨ ਸਾਲ ੯ ਮਹੀਨੇ ੧੭ ਦਿਨ ਗੁਰਿਆਈ ਕੀਤੀ।

## ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦੇਣ ਦਾ ਪ੍ਰਸੰਗ—

ਜਿਸ ਸ਼ਰਧਾ ਨਾਲ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ ਸੀ, ਉਸੇ ਸ਼ਰਧਾ ਨਾਲ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਕੀਤੀ ਹੈ।

***"ਸਾਕ ਨਾ ਜਾਤਾ, ਹਿਰਦੇ ਰਖਿਆ ਸੇਵ ਕੀ ਭਾਉ॥***
***ਚੰਚਲਾਈ ਚਤ੍ਰਾਈ ਨਾ ਖੇਡਨ ਹਸਣ ਦਾ ਚਾਉ॥***
***ਪ੍ਰੀਤ ਚਰਨਾਂ ਦੀ ਸੇਵਕੀ ਰੱਖੀ।***
***ਬਰਸ ਅਠਾਈ ਸੇਵਕੀ ਕੀਤੀ ਸਹੁਰੇ ਨ ਜਾਤੇ।***

ਫੇਰ ਥੜ੍ਹੇ ਬਣਾਵਣ ਦਾ ਜ਼ਿਕਰ ਆਇਆ ਹੈ ਗੁਰੂ ਅਮਰਦਾਸ ਜੀ ਦੇ ਇਤਿਹਾਸ ਵਿਚ। ਸਾਹਿਬਜ਼ਾਦੇ ਅਤੇ ਭਾਈ ਰਾਮਾ ਜੀ ਬੀਬੀ ਦਾਨੀ ਦੇ ਪਤੀ ਫੇਲ੍ਹ ਹੋਇ। ਆਪ ਜੀ ਰਜ਼ਾ ਵਿਚ ਢਲੇ ਰਹਿੰਦੇ ਸਨ।

***ਨੀਕੀ ਭਾਂਤ ਭਾਖ ਸਮਝਾਉ। ਮੈ ਮੱਤ ਮੰਦ ਅਭਾਗ ਵਿਚਾਰਾ।***
***ਜਾਨ ਸਕਿਉ ਨਹਿ ਕਹਯੋ ਤੁਮਾਰਾ।***

ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਹਾ ਸੀ ਕਿ ਉਸ ਨੇ ਕਦੇ ਆਪਾ ਨਹੀਂ ਜਣਾਇਆ।

***ਇਸ ਦੀ ਸੇਵਾ ਮੋ ਮਨ ਭਾਵਹਿ।***
***ਆਪਾ ਕਬਹੂ ਨ ਕਰਹਿ ਜਨਾਵਣ।***
***ਨਿਸ ਦਿਨ ਰਹਿ ਪ੍ਰੇਮ ਮਹਿ ਪਾਵਨ।***

ਇਸ ਦਾ ਫਲ ਇਹ ਹੋਇਆ, ਦਾਨੀ (ਅਕਲ) ਰਹਿ ਗਈ ਤੇ ਭਾਨੀ (ਰਜ਼ਾ) ਪਾ ਗਈ ਅਤੇ ਗੁਰੂ ਰਾਮਦਾਸ ਜੀ ਗੁਰੂ ਬਣ ਗਏ ਤੇ ਫੇਰ ਨਿਸ਼ਕਾਮ ਸੇਵਾ ਦਾ ਫਲ ਵੀ ਓਹੀ ਮਿਲਿਆ। ਉੱਤਰ ਅਧਿਕਾਰੀ ਦੀ ਚੋਣ ਸਮੇਂ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ

ਹੀ ਚੁਣਿਆ :-

***ਗੁਰੂ ਮੋਦ ਹੋਇ ਤਬੈ ਯੌਂ ਸੁਨੈ ਕੈ॥***
***ਲਯੋਪਰਖ ਨੀਕੇ ਭਲੀ ਭਾਂਤ ਕੈ ਕੈ॥***
***ਉਰੰ ਸੰਗ ਲਾਯੋ ਗੁਰੰ ਰਾਮਦਾਸੰ॥***
***ਭੁਜਾ ਵੀਰ ਲੈ ਕੇ ਕਰਯੋ ਕਾਮ ਰਾਸੰ॥ ੫੮॥***
***ਪੁਨਾ ਸਿੱਖ ਥੇ ਗੁਰੂ ਕੇ ਔਰ ਜੇਤੇ।***
***ਪਰੇ ਰਾਮਦਾਸੈ ਪਗੀ ਆਇ ਤੇਤੇ॥***
***ਗੁਰੂ ਪੂਤ ਭੀ ਮੋਹਰੀ ਆਇ ਲਾਗਾ॥***
***ਪਦੰ ਰਾਮਦਾਸੰ ਭਯੇ ਬੱਡਭਾਗਾ॥ ੫੪॥***

ਉਸ ਦਿਨ ਤੋਂ ਹਜ਼ੂਰ ਦਾ ਨਾਮ ਗੁਰੂ ਰਾਮਦਾਸ ਜੀ ਪ੍ਰਸਿੱਧ ਹੋਇਆ। ਆਪ ਬੁੱਧਵਾਰ, ਭਾਦਰੋਂ ਸੁਦੀ ੧੫, ਸੰਮਤ ੧੬੩੧ ਬਿ: ੧੫੭੪ ਈ: ਨੂੰ ਗੁਰ-ਗੱਦੀ ਉੱਤੇ ਬੈਠੇ। ਪਿਛਲਿਆਂ ਪ੍ਰਸੰਗਾਂ ਅਨੁਸਾਰ ਜੇ ਵਿਚਾਰ ਕੀਤੀ ਜਾਏ ਤਾਂ ਗੁਰੂ ਅਮਰਦਾਸ ਜੀ ਕਾਫ਼ੀ ਸਮੇਂ ਤੋਂ ਗੁਰੂ ਰਾਮਦਾਸ ਜੀ ਵਿਚ ਆਪਣਾ ਉੱਤਰ-ਅਧਿਕਾਰੀ ਵੇਖ ਰਹੇ ਸਨ। ਇਸ ਖ਼ਿਆਲ ਦੇ ਹੱਕ ਵਿਚ ਦੋ ਠੋਸ ਵਿਚਾਰਾਂ ਦਿੱਤੀਆਂ ਜਾ ਸਕਦੀਆਂ ਹਨ। ਪਹਿਲੀ ਗੱਲ ਇਹ ਕਿ ਵਿਰੋਧੀਆਂ ਦੇ ਸ਼ਿਕਾਇਤ ਕਰਨ ਉਤੇ ਬਾਦਸ਼ਾਹ ਅਕਬਰ ਨੇ ਗੁਰੂ ਅਮਰਦਾਸ ਜੀ ਨੂੰ ਲਾਹੌਰ ਬੁਲਾਇਆ, ਪਰ ਗੁਰੂ ਅਮਰਦਾਸ ਜੀ ਆਪ ਨਹੀਂ ਗਏ, ਆਪਣੇ ਥਾਂ ਗੁਰੂ ਰਾਮਦਾਸ ਜੀ ਨੂੰ ਭੇਜਿਆ। ਆਪਣੇ ਸਾਹਿਬਜ਼ਾਦਿਆਂ ਤੇ ਹੋਰ ਬਜ਼ੁਰਗ ਸਿੱਖਾਂ ਦੇ ਪਾਸ ਹੁੰਦਿਆਂ ਹੋਇਆਂ ਵੀ ਗੁਰਦੇਵ ਨੇ ੨੩ ਸਾਲ ਦੇ ਜਵਾਨ ਗੁਰੂ ਰਾਮਦਾਸ ਜੀ ਨੂੰ ਹੀ ਚੁਣਿਆ। ਗੁਰੂ ਜੀ ਨੂੰ ਉਹ ਪੂਰਨ ਗੁਣ ਕੇਵਲ ਗੁਰੂ ਰਾਮਦਾਸ ਜੀ ਵਿਚ ਹੀ ਨਜ਼ਰ ਆਏ ਸਨ, ਜੋ ਗੁਰੂ ਬਣਨ ਵਾਸਤੇ ਚਾਹੀਦੇ ਸਨ। ਇਸ ਲਈ ਸੰਨ ੧੫੭੪ ਨੂੰ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਬਖ਼ਸ਼ਿਸ਼ ਕੀਤੀ।

***ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।***
***ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।***

(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੭)

ਗੁਰੂ ਅਮਰਦਾਸ ਜੀ ਸੰਨ ੧੫੭੪ ਨੂੰ ਗੋਇੰਦਵਾਲ ਵਿਚ ਜੋਤੀ-ਜੋਤਿ ਸਮਾ ਗਏ।

## ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਦੇਣ ਦਾ ਫ਼ੈਸਲਾ—



ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਜੀ ਦੀ ਭਾਵਨਾ, ਨਿਮਰਤਾ ਤੇ ਸੇਵਾ ਨੂੰ ਸਾਹਮਣੇ ਰੱਖਦੇ ਹੋਏ ਤੇ ਹੋਰ ਬੇਅੰਤ ਸ਼ੁਭ ਗੁਣਾਂ ਦਾ ਮਾਲਕ ਦੇਖ ਕੇ ਗੁਰਿਆਈ ਗੱਦੀ ਦਾ ਅਧਿਕਾਰੀ ਜਾਣਿਆ। ਗੁਰੂ ਰਾਮਦਾਸ ਜੀ ਨੇ ਬਚਨ ਕੀਤੇ : ਇਹ ਹੀ ਭਾਰ ਚੁੱਕਣ ਜੋਗਾ ਹੈ। ਇਨ੍ਹਾਂ ਵਿਚ ਹੰਕਾਰ ਆਦਿ ਔਗਣ ਲੇਸ ਮਾਤਰ ਨਹੀਂ :

***ਸਰਬ ਸਹਾਰਹਿ ਗੁਰਤਾ ਭਾਰ।***
***ਅਜਰ ਜਰਹਿਗੋ, ਨਹਿ ਹੰਕਾਰ।***

(ਗੁਰ: ਪ੍ਰ: ਸੂ: ਗ: ਰਾਸ ੨)

ਅਤੇ ਭੱਟ ਮਥਰਾ ਸਵੱਈਆਂ ਅੰਦਰ ਕਥਨ ਕਰਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਰੁਚੀ ਹੀ ਪਰਉਪਕਾਰ ਦੀ ਸੀ, ਇਸ ਲਈ ਗੁਰੂ ਰਾਮਦਾਸ ਜੀ ਨੇ ਇਨ੍ਹਾਂ ਨੂੰ ਚੁਣਿਆ।

***"ਜਗ ਤਾਰਨ ਕਉ ਅਵਤਾਰੁ ਬਨਾਇਅਉ॥***

ਗੁਰੂ ਰਾਮਦਾਸ ਜੀ ਨੇ ਆਪਣਾ ਜੋਤੀ-ਜੋਤਿ ਸਮਾਵਣ ਦਾ ਸਮਾਂ ਨੇੜੇ ਆਇਆ ਸਮਝ ਕੇ ਉੱਤਰ ਅਧਿਕਾਰੀ ਵਜੋਂ ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਚੁਣ ਲਿਆ।

***ਗੁਰੂ ਰਾਮਦਾਸ ਜੀ ਨੇ ਦਈ ਗੁਰਯਾਈ, ਗੁਰੂ ਅਰਜਨ ਕੌ ਠੀਕ ਵਹੀ॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

***ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥***

(ਅੰਗ ੧੪੦੯)

ਗੁਰ ਮਰਯਾਦਾ ਅਨੁਸਾਰ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਗੱਦੀ 'ਤੇ ਬਿਠਾ ਕੇ ਗੁਰੂ ਰਾਮਦਾਸ ਜੀ ਨੇ ਉਹਨਾਂ ਅੱਗੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ। ਹੁਕਮ ਮੰਨ ਕੇ ਸਾਰੀ ਸੰਗਤ ਨੇ ਵੀ ਮੱਥਾ ਟੇਕਿਆ। ਰਾਇ ਬਲਵੰਡ ਤੇ ਸਤੇ ਨੇ ਠੀਕ ਬਾਣੀ ਵਿੱਚ ਆਖਿਆ ਹੈ-

***ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ॥***
***ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨੁ ਲੋਆ॥ ੮॥***

(ਅੰਗ ੯੬੮)

ਅਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਇਸੇ ਦੀ ਪੁਸ਼ਟੀ ਕਰਦੇ ਹਨ :

***ਚਾਰੇ ਚੱਕ ਨਿਵਾਇਓਨੁ, ਸਿਖ ਸੰਗਤਿ ਆਵੈ ਅਗਣਤਾ।***
***ਲੰਗਰੁ ਚਲੈ ਗੁਰ ਸਬਦਿ ਪੂਰੇ ਪੂਰੀ ਬਣੀ ਬਣਤਾ।***

(ਵਾਰ ੨੪, ਪਉੜੀ ੨੦)

ਗੁਰੂ ਰਾਮਦਾਸ ਜੀ ਆਪ ਗੋਇੰਦਵਾਲ ਚਲੇ ਗਏ। ਥੋੜ੍ਹੇ ਸਮੇਂ ਪਿਛੋਂ ਆਪ ਭਾਦਰੋਂ ਸੁਦੀ ਤਿੰਨ, ੧੬੩੮ ਬਿ. ੧੫੮੧ ਈ: ਨੂੰ ਜੋਤੀ-ਜੋਤ ਸਮਾ ਗਏ। ਆਪ ਜੀ ੧੬੩੧ ਬਿ. ਨੂੰ ਗੁਰਗੱਦੀ 'ਤੇ ਬੈਠੇ ਸਨ। ਪੂਰੇ ਸੱਤ ਵਰ੍ਹੇ ਗੁਰਿਆਈ ਕਰਕੇ ਤੇ ਕੁੱਲ ਉਮਰ ੪੬ ਵਰ੍ਹੇ ੧੧ ਮਹੀਨੇ, ੭ ਦਿਨ ਭੋਗ ਕੇ ਆਪ ਸੱਚਖੰਡ ਗਏ ਸਨ।

## ਗੁਰ-ਗੱਦੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਦਿੱਤੀ—

ਇਤਿਹਾਸਕਾਰ ਇਸ ਗੱਲ ਨੂੰ ਮੰਨਦੇ ਹਨ ਕਿ ਗੁਰੂ ਅਰਜਨ ਦੇਵ ਜੀ ਲਾਹੌਰ ਨੂੰ ਜਾਣ ਸਮੇਂ ਸੰਗਤ ਦੇ ਭਰੇ ਇਕੱਠ ਵਿਚ ਇਹ ਹੁਕਮ ਕਰ ਗਏ ਸਨ ਕਿ ਸਾਥੋਂ ਮਗਰੋਂ ਗੁਰਿਆਈ ਗੱਦੀ ਦਾ ਮਾਲਕ ਸਾਹਿਬਜ਼ਾਦਾ ਹਰਿਗੋਬਿੰਦ ਜੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪਿਛੋਂ ਸੰਮਤ ੧੬੬੩, ਸੰਨ ੧੬੦੬ ਨੂੰ ਸਮੁੱਚੀ ਸੰਗਤ ਦੇ ਭਰੇ ਇਕੱਠ ਵਿਚ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰ-ਗੱਦੀ ਰੂਪ ਤਖ਼ਤ ਉਪਰ ਬਿਠਾ ਕੇ ਗੁਰਿਆਈ ਦਾ ਤਿਲਕ ਦੇਣਾ ਕੀਤਾ। ਇਸ ਸਮੇਂ ਸ੍ਰੀ ਗੁਰੂ ਹਰਿਗੋਬਿਦ ਸਾਹਿਬ ਜੀ ਦੀ ਉਮਰ ਗਿਆਰ੍ਹਾਂ ਸਾਲ ਦੀ ਸੀ।

***"ਪੰਜ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।***
***ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।***

(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੮)

ਗੁਰ ਇਤਿਹਾਸ ਅੰਦਰ ਆਏ ਜ਼ਿਕਰ ਅਨੁਸਾਰ ਅਤੇ ਢਾਡੀ ਨੱਥੂ ਮੱਲ ਤੇ ਢਾਡੀ ਅਬਦੁੱਲਾ ਦੇ ਕਥਨ ਅਨੁਸਾਰ :-

***ਦੋ ਤਲਵਾਰੀ ਬੱਧੀਆ ਇਕ ਮੀਰੀ ਦੀ ਇਕ ਪੀਰ ਦੀ।***
***ਇਕ ਅਜਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜੀਰ ਦੀ।***
***ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜਾ ਬਲਖ ਬਖੀਰ ਦੀ।***
***ਨਾਲ ਸਿਪਾਹੀ ਨੀਲ ਨਲ ਮਾਰ ਦੁਸਟਾਂ ਕਰੇ ਤਗੀਰ ਦੀ।***
***ਪੱਗ ਤੇਰੀ ਕੀ ਜਹਾਂਗੀਰ ਦੀ।***

ਅਤੇ ਗੁਰ ਇਤਿਹਾਸ ਨੇ ਇਹ ਭੀ ਦਰਸਾਇਆ ਹੈ ਕਿ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਨਾਲ ਲਗਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਿਰਜਨਾ ਕੀਤੀ।

***"ਹਾੜ ਪੰਚਮੀ ਕੋ ਦਿਨ ਜਾਨਾ। ਸ੍ਰੀ ਗੁਰ ਉਦਮ ਕੀਨ ਮਹਾਨਾ।***
***ਗੁਰਦਾਸ ਬੁਢੇ ਕੋ ਲੈ ਨਿਜ ਸਾਥ। ਤਖਤ ਅਰੰਭ ਕਰ ਦੀਨਾ ਨਾਥ।***
***ਕਿਸੀ ਰਾਜ ਨਹਿ ਹਾਥ ਲਗਾਯੋ। ਬੁਢਾ ਓ ਗੁਰਦਾਸ ਬਨਾਯੋ।***



ਭਾਈ ਗੁਰਦਾਸ ਜੀ ਦੇ ਸੁੰਦਰ ਬੋਲ ਹਨ :

***ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥***

(ਵਾਰ ੧, ਪਉੜੀ ੪੮)

## ਗੁਰ-ਗੱਦੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦਿੱਤੀ—

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਸੰਨ ੧੬੩੮ ਨੂੰ ਅਕਾਲ ਚਲਾਣਾ ਕਰ ਗਏ ਸਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੁਨੀਆਂ ਤੋਂ ਉਪਰਾਮ ਸਮਾਧੀ ਅਸਥਿਤ ਰਹਿੰਦੇ ਸਨ। ਬਾਬਾ ਅਟੱਲ ਰਾਇ ਜੀ ਨੇ ਵੀ ਸੰਮਤ ੧੬੮੫ ਵਿਚ ਸਰੀਰ ਤਿਆਗ ਦਿੱਤਾ ਸੀ। ਬਾਬਾ ਸੂਰਜ ਮੱਲ ਜੀ ਤੇ ਬਾਬਾ ਅਣੀਰਾਏ ਜੀ ਦੁਨੀਆਦਾਰ ਜ਼ਿਆਦਾ ਸਨ। ਗੁਰ-ਗੱਦੀ ਦੇ ਹਰ ਪੱਖ ਤੋਂ ਯੋਗ ਸ੍ਰੀ ਗੁਰੂ ਹਰਿ ਰਾਏ ਜੀ ਸਨ। ਆਪ ਜੀ ਦੇ ਜਾਮੇ ਨਾਲ ਇਕ ਵਾਰ ਫੁੱਲ ਟੁੱਟ ਗਿਆ। ਉਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ, ਜਾਮਾ ਸੰਭਾਲ ਕੇ ਕਿਉਂ ਨਹੀਂ ਚਲਦੇ। ਇਤਿਹਾਸ ਦੱਸਦਾ ਹੈ ਕਿ ਆਪ ਜੀ ਨੇ ਉਸੇ ਵੇਲੇ ਜਾਮਾ ਆਪਣੇ ਕਰ ਕਮਲਾਂ ਨਾਲ ਸੰਕੋਚ ਲਿਆ ਸੀ। ਮੁੜ ਕਦੇ ਵੀ ਜਾਮਾ ਛੱਡ ਕੇ ਨਹੀਂ ਤੁਰਦੇ ਸਨ। ਹਮੇਸ਼ਾ ਜਾਮੇ ਨੂੰ ਸੰਭਾਲ ਕੇ ਚਲਦੇ ਸਨ। ਇਤਿਹਾਸ ਦੇ ਬੋਲ ਹਨ

***ਸ੍ਰੀ ਗੁਰ ਸੁਮੱਤ ਸਿਖਾਵਨ ਕਾਜੈ॥ ਕਹਯੋ ਕਿ ਜਾਮਾ ਪਹਿਰਦਰਾਜੈ।***
***ਕਯੋ ਨਾ ਸੰਭਾਰ ਸੰਕੋਚ ਚਲੇ ਹੈ। ਚਪਲ ਚਾਲ ਚਲ ਬਿਘਨ ਕਰੇ ਹੈ।***
***ਮਾਨ ਪਿਤਾਮੇ ਕੇਰ ਸਿਖਾਵਨ। ਜਾਮਾ ਕਰ ਸੌਂ ਕਰਿਯੋ ਉਠਾਵਨ।***
***ਫਿਰ ਕਬਹੀ ਨਹਿ ਛੋਰ ਚਲੇ ਹੈ। ਅੰਤ ਪ੍ਰਯੰਤ ਨਿਵਾਹਿਉ ਭਲੇ ਹੈ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਇਸ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਮਤ ੧੭੦੧, ਸੰਨ ੧੬੪੪ ਨੂੰ ਗੁਰਗੱਦੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਬਖ਼ਸ਼ ਦਿੱਤੀ। ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੇ ਦਿੱਤਾ।

***ਜਗਬੰਦਨ ਬੰਦਨ ਕਰ ਦੀਨੀ, ਨੰਦਨ ਨੰਦਨ ਤਾਂਈ।***
***ਕਲਗੀ ਜਿਗਾ ਅਮੋਲ ਸਿਰੋਪਾ ਦੀਨੇ ਸਹਿ ਗੁਰਆਈ।***
***ਪੁਨ ਸੁਨਾਏ ਸਭਨ ਕੋ ਭਾਖਿਯੋ ਇਨ ਕੋ ਮਮ ਬਪ ਮਾਨਿਯੋ।***
***ਰਾਗ ਰੋਖ ਬਿਨ ਤੀਨੋ ਪੁਤਰਨ ਝਟ ਉਠਿ ਬੰਦਨ ਠਾਨਿਯੋ॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਸੰਨ ੧੬੪੪ ਨੂੰ ਜੋਤੀ-ਜੋਤ ਸਮਾ ਗਏ ਸਨ।

## ਗੁਰ-ਗੱਦੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਦਿੱਤੀ—

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਰਾਮਰਾਇ ਦਿੱਲੀ ਵਿਚ ਸਨ। ਇਕ ਵਾਰ ਕਾਜ਼ੀਆਂ ਤੇ ਮੌਲਵੀਆਂ ਦੇ ਕਹਿਣ ਤੋਂ ਬਾਦਸ਼ਾਹ ਔਰੰਗਜ਼ੇਬ ਨੇ ਰਾਮ ਰਾਇ ਜੀ ਪਾਸੋਂ ਪੁੱਛਿਆ ਕਿ ਗੁਰੂ ਨਾਨਕ ਦੇਵ ਜੀ ਨੇ "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ" ਕਿਉਂ ਕਿਹਾ ਹੈ? ਇਹ ਗੱਲ ਸੁਣ ਕੇ ਰਾਮਰਾਇ ਜੀ ਬਾਦਸ਼ਾਹ ਦਾ ਪ੍ਰਭਾਵ ਕਬੂਲ ਗਏ। ਗੁਰਬਾਣੀ ਦੀ ਪੰਗਤੀ ਬਦਲ ਦਿੱਤੀ ਤੇ ਕਹਿ ਦਿੱਤਾ 'ਮਿਟੀ ਬੇਈਮਾਨ ਕੀ' ਚਾਹੀਦਾ ਸੀ। ਗੁਰਬਾਣੀ ਦੀ ਪੰਗਤੀ ਬਦਲਣ ਕਰਕੇ ਗੁਰੂ ਹਰਿਰਾਇ ਸਾਹਿਬ ਜੀ ਨੇ ਸਦਾ ਵਾਸਤੇ ਤਿਆਗ ਦਿੱਤਾ। ਇਤਿਹਾਸ ਦਾ ਕਥਨ ਹੈ।

***ਇਹ ਸੁਣ ਸ੍ਰੀ ਸਤਿਗੁਰ ਹਰਿਰਾਇ॥ ਸੁਤ ਦਿਸ ਤੇ ਰਿਸ ਮਨ ਲਿਆਇ॥***
***ਗੁਰਤਾ ਉਚਤ ਨਹੀ ਰਾਖਿਉ ਮਾਨ। ਸਬਦ ਬਿਪਰਜੇ ਕੀਨ ਬਖਾਨ।***
***ਪਹਿਲੇ ਪਾਤਸ਼ਾਹ ਨੇ ਬਾਕ। ਫੇਰ ਸਕੇ ਕੌ, ਇਨ ਮਤ ਰਾਕ।***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੯)

***ਯਹਿ ਸਤਿਗੁਰ ਬਚਨ ਕਾਹੇ ਕੌ ਟਾਰਾ।***
***ਅਬ ਮੋਕੋ ਨਹੀ ਲਗੈ ਪਿਆਰਾ।***
***ਲਿਖ ਹੁਕਮ ਨਾਮਾ ਸਤਿਗੁਰੂ ਪਠਾਯਾ।***
***ਤੁਮ ਭਲਾ ਨਹੀ ਕੀਆ ਹਮਕੋ ਨਹੀ ਭਾਇਆ॥***

(ਮਹਿਮਾ ਪ੍ਰਕਾਸ਼)

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸੰਨ ੧੬੬੧ ਨੂੰ ਗੁਰ ਗੱਦੀ ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਬਖ਼ਸ਼ ਦਿੱਤੀ।

ਆਪ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਸੰਨ ੧੬੬੧ ਨੂੰ ਕੀਰਤਪੁਰ ਸਾਹਿਬ ਜੋਤੀ ਜੋਤ ਸਮਾ ਗਏ ਸਨ।

## ਗੁਰ-ਗੱਦੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਦਿੱਤੀ—

ਸ਼ਹਿਰ ਦਿੱਲੀ ਵਿਚ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ੧੭੨੧ ਬਿ. ਵਿਚ ਜੋਤੀ-ਜੋਤ ਸਮਾਉਣ ਸਮੇਂ ਗੁਰਦੇਵ ਨੇ ਗੱਦੀ ਦੇ ਵਾਰਸ ਦਾ ਐਲਾਨ ਇਨ੍ਹਾਂ ਬਚਨਾਂ ਰਾਹੀਂ





ਕੀਤਾ ਸੀ-

***ਬਾਬਾ ਬਸਹਿ ਜੇ ਗ੍ਰਾਮ ਬਕਾਲੇ। ਬਨ ਗੁਰ ਸੰਗਤ ਆਪ ਸੰਭਾਲੇ।***

ਇਹ ਬਚਨ ਕਹਿੰਦਿਆਂ ਨਾਲ ਹੀ ਚੇਤ ਸੁਦੀ ੧੪ ਸੰਮਤ ੧੭੨੧ ਸੰਨ ੧੬੬੪ ਨੂੰ ਗੁਰਗੱਦੀ ਧਿਆਨ ਰਾਹੀਂ ਬਾਬੇ ਗੁਰੂ ਤੇਗ਼ ਬਹਾਦਰ ਜੀ ਨੂੰ ਸੌਂਪ ਦਿੱਤੀ। ਗੁਰਿਆਈ ਦੇ ਚਿੰਨ੍ਹ ਗੁਰਦਿੱਤਾ ਜੀ ਰਾਹੀਂ ਬਾਬੇ ਬਕਾਲੇ ਭੇਜੇ ਸਨ।

ਅਰਥ ਸਪੱਸ਼ਟ ਹਨ। (ਗੁਰੂ) ਤੇਗ਼ ਬਹਾਦਰ ਸਾਹਿਬ, ਅੱਠਵੇਂ ਗੁਰੂ ਸ੍ਰੀ ਹਰਿ ਕ੍ਰਿਸ਼ਨ ਜੀ ਦੇ ਦਾਦਾ ਜੀ ਲਗਦੇ ਸਨ ਤੇ ਉਸ ਵੇਲੇ ਸਿਰਫ਼ ਉਹ ਹੀ ਬਕਾਲਾ ਨਗਰ ਵਿਚ ਰਹਿੰਦੇ ਸਨ। ਪਰ ਇਹ ਖ਼ਬਰ ਧੀਰਮੱਲ ਤੱਕ ਪੁਜੀ ਤਾਂ ਉਸਨੇ ਓਸੇ ਵੇਲੇ ਨਗਰ ਬਕਾਲਾ ਵਿਚ ਆ ਆਸਣ ਜਮਾਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੀ ਨਾਲ ਹੀ ਵੱਖਰਾ ਪ੍ਰਕਾਸ਼ ਕਰ ਲਿਆ ਸੀ।

ਧੀਰਮੱਲ ਦੇ ਮਸੰਦ ਕਹਿੰਦੇ ਕਿ ਅੱਠਵੇਂ ਗੁਰੂ ਜੀ ਦਾ ਇਸ਼ਾਰਾ ਕੇਵਲ ਧੀਰਮੱਲ ਵੱਲ ਸੀ। ਪਰ ਧੀਰਮੱਲ ਜੀ ਅੱਠਵੇਂ ਗੁਰੂ ਜੀ ਦੇ ਤਾਇਆ ਜੀ ਲੱਗਦੇ ਸਨ।

ਮਸੰਦ ਇਸ ਗੱਲ 'ਤੇ ਵੀ ਜ਼ੋਰ ਦਿੰਦੇ ਸਨ ਕਿ ਗੁਰੂ ਗ੍ਰੰਥ ਸਾਹਿਬ ਦੀ ਅਸਲੀ ਬੀੜ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਧੀਰਮੱਲ ਜੀ ਕੋਲ ਹੈ ਤੇ ਹੁਣ ਅੱਠਵੇਂ ਗੁਰੂ ਜੀ ਵੀ ਉਹਨਾਂ ਨੂੰ ਗੁਰਗੱਦੀ ਦੇ ਮਾਲਕ ਥਾਪ ਗਏ ਹਨ। ਸੋ ਅਸਲੀ ਗੁਰੂ ਧੀਰਮੱਲ ਜੀ ਹੀ ਹਨ।

ਧੀਰਮੱਲ ਦੇ ਵੱਲ ਵੇਖਾ-ਵੇਖੀ, ਗੁਰੂ ਰਾਮਦਾਸ ਜੀ ਦੀ ਵੰਸ਼ ਵਿਚੋਂ ਹੋਰ ਕਿਤਨੇ ਹੀ ਸੋਢੀ ਨਗਰ ਬਾਬਾ ਬਕਾਲਾ ਵਿਚ ਆ ਬੈਠੇ ਸਨ। ਸਾਰੇ ਗੱਦੀਆਂ ਲਾ ਕੇ ਆਪਣੇ ਆਪ ਨੂੰ ਅਸਲੀ ਗੁਰੂ ਅਖਵਾਉਣ ਲੱਗੇ ਤੇ ਗੁਰਗੱਦੀ ਦੇ ਅਸਲੀ ਹੱਕਦਾਰ ਗੁਰੂ ਤੇਗ਼ ਬਹਾਦਰ ਸਾਹਿਬ ਸ਼ਾਂਤ ਤੇ ਚੁੱਪ ਭੋਰੇ ਵਿਚ ਬੈਠੇ ਸਨ। ਉਹ ਸਮੇਂ ਦੀ ਉਡੀਕ ਵਿਚ ਭਜਨ ਕਰ ਰਹੇ ਸਨ।

## ਗੁਰੂ ਲਾਧੋ ਰੇ—

ਮੱਖਣ ਸ਼ਾਹ ਲੁਭਾਣਾ ਇਕ ਨਾਮਵਾਰ ਸੌਦਾਗਰ ਸੀ। ਇਹ ਜ਼ਿਲ੍ਹਾ ਜਿਹਲਮ ਦੇ ਟਾਂਡੇ ਪਿੰਡ ਦੇ ਰਹਿਣ ਵਾਲਾ ਸੀ। ਇਕ ਵਾਰ ਸਾਮਾਨ ਨਾਲ ਭਰਿਆ ਜਹਾਜ਼, ਟਿੰਬਰੂ ਨਾਮੇ ਨਦੀ ਵਿਚ ਰੇਤ ਵਿਚ ਖੁਭ ਗਿਆ ਸੀ। ਉਸ ਨੇ ਅਰਦਾਸ ਕੀਤੀ ਕਿ ੫੦੦ ਮੋਹਰਾਂ ਇਸ ਨਮਿਤ ਭੇਟਾ ਕਰੇਗਾ। ਗੁਰੂ ਕ੍ਰਿਪਾ ਨਾਲ ਜਹਾਜ਼ ਠੀਕ ਠਾਕ ਟਿਕਾਣੇ ਪੁੱਜ ਗਿਆ ਸੀ ਅਤੇ ਉਹ ਬਾਹਰੋਂ ਬਹੁਤ ਸਾਰਾ ਧਨ ਕਮਾ ਕੇ ਮੁੜਿਆ ਸੀ। ਉਹ ਆਪਣੀ ਬਰਾਦਰੀ ਵਿਚ ਸੰਗਤ ਦਾ ਮੁਖੀ ਵੀ ਸੀ। ਬਹੁਤ ਸਾਰੀ ਸੰਗਤ ਨਾਲ ਲੈ ਕੇ ਗੁਰੂ ਜੀ ਦੇ ਦਰਸ਼ਨ ਵਾਸਤੇ ਆਇਆ। ਬਾਬਾ ਬਕਾਲਾ ਆ ਕੇ ਉਹਨੇ ਇਕ ਦੀ ਥਾਂ ਬਹੁਤੇ ਗੁਰੂ ਬਣੇ ਬੈਠੇ ਵੇਖੇ ਤਾਂ ਬੜਾ ਪ੍ਰੇਸ਼ਾਨ ਹੋਇਆ।

ਨਗਰ ਦੇ ਬਾਹਰ ਉਸਨੇ ਤੰਬੂ ਲਾ ਕੇ ਉਤਾਰਾ ਕਰ ਦਿੱਤਾ।

ਮਾਲਦਾਰ ਸਾਮੀ ਵੇਖ ਕੇ ਧੀਰਮੱਲ ਆਦਿ ਬਨਾਉਟੀ ਗੁਰੂਆਂ ਦੇ ਮਸੰਦ ਲੱਗੇ ਮੱਖਣ ਸ਼ਾਹ ਦੇ ਡੇਰੇ ਫੇਰੇ ਮਾਰਨ। ਹਰ ਮਸੰਦ ਆਪਣੇ ਥਾਪੇ ਹੋਏ ਗੁਰੂ ਨੂੰ ਹੀ ਅਸਲੀ ਸਾਬਤ ਕਰਨ ਦਾ ਯਤਨ ਕਰ ਰਿਹਾ ਸੀ।

ਮੱਖਣ ਸ਼ਾਹ ਰਾਤ ਭਰ ਸੋਚਾਂ ਵਿਚ ਪਿਆ ਰਿਹਾ। ਅੰਤ ਉਹ ਕੁਛ ਸਾਥੀ ਨਾਲ ਲੈ ਕੇ ਤੁਰ ਪਿਆ। ਸਭ ਤੋਂ ਪਹਿਲਾਂ ਉਹ ਧੀਰਮੱਲ ਦੇ ਡੇਰੇ ਗਿਆ। ਉਹਨੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ, ''ਸੱਚੇ ਪਾਤਿਸ਼ਾਹ! ਆਪ ਜਾਣੀ ਜਾਣ ਹੋ ਤਾਂ ਆਪਣੀ ਭੇਟਾ ਆਪ ਮੰਗ ਕੇ ਲੈਣਾ ਕਰੋ।

*ਆਤਮ ਦਰਸੀ ਗੁਰ ਜੋ ਹੋਇ।*
*ਮਾਂਗ ਲਏ ਗੌ ਮੁਖ ਤੇ ਸੋਇ।*

ਧੀਰ ਮੱਲ ਵਿਚ ਉਹ ਸ਼ਕਤੀ ਕਿੱਥੇ, ਕਿ ਸਿੱਖ ਦੇ ਮਨ ਦੀ ਕਾਮਨਾ ਬਾਰੇ ਸੋਚ ਸਕੇ। ਉਹਨੇ ਹੱਥ ਉਠਾ ਕੇ ਖੁੱਲ੍ਹੇ ਦਿਲ ਨਾਲ ਵਰ ਦੇਣੇ ਸ਼ੁਰੂ ਕਰ ਦਿੱਤੇ, ''ਸਿੱਖਾ! ਤੇਰੇ ਸਭ ਮਨੋਰਥ ਪੂਰੇ। ਤੇਰੇ ਪਰਵਾਰ ਵਿਚ ਸਦਾ ਸੁਖ ਰਹੇਗਾ ਤੇ ਵਪਾਰ ਵਿਚ ਵਾਧਾ ਹੋਵੇਗਾ। ਜਾਹ ਸਾਡਾ ਵਰ ਹੈ ਤੂੰ ਬਹੁਤ ਅਮੀਰ ਹੋਵੇਂਗਾ ਤੇ ਬੇਅੰਤ ਧਨ ਕਮਾਏਂਗਾ। ਮੱਖਣ ਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੰਜ ਮੋਹਰਾਂ ਮੱਥਾ ਟੇਕਿਆ।

ਫਿਰ ਉਹ ਹਰਿ ਜੀ ਤੇ ਰਾਮ ਰਾਏ ਦੇ ਡੇਰੇ ਗਿਆ। ਹਰ ਥਾਂ ਉਹਨੇ ਦੋ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ, ਪਰ ਉਹਦੇ ਮਨ ਦੀ ਗੱਲ ਕਿਸੇ ਨੇ ਨਾ ਬੁਝੀ। ਮੱਖਣ ਸ਼ਾਹ ਫਿਰਦਾ ਫਿਰਦਾ ਨਿਰਾਸ਼ ਹੋ ਗਿਆ।

ਸਾਰੀ ਰਾਤ ਉਹਨੇ ਅਰਦਾਸ ਕਰਦਿਆਂ ਗੁਜ਼ਾਰੀ। ਸਵੇਰੇ ਉਹ ਕੁਝ ਪਿੰਡ ਦਿਆਂ ਸਿਆਣੇ ਪੁਰਸ਼ਾਂ ਨੂੰ ਮਿਲਿਆ। ਉਸ ਦੀ ਪੁੱਛ ਦੇ ਉੱਤਰ ਵਿਚ ਲੋਕਾਂ ਨੇ ਦੱਸਿਆ ਕਿ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਤੇਗ਼ ਬਹਾਦਰ ਜੀ ਏਥੇ ਰਹਿੰਦੇ ਹਨ, ਪਰ ਉਹ ਕਿਸੇ ਨਾਲ ਮਿਲਦੇ ਨਹੀਂ, ਗੱਲ ਬਾਤ ਨਹੀਂ ਕਰਦੇ, ਹਰ ਵੇਲੇ ਸਿਮਰਨ ਭਜਨ ਕਰਦੇ ਰਹਿੰਦੇ ਹਨ।

ਮੱਖਣ ਸ਼ਾਹ ਦੇ ਬੇਨਤੀ ਕਰਨ ਉੱਤੇ ਕਿਸੇ ਨੇ ਉਹ ਅਸਥਾਨ ਦੱਸ ਦਿੱਤਾ, ਜਿਥੇ ਗੁਰੂ ਤੇਗ਼ ਬਹਾਦਰ ਸਾਹਿਬ ਤਪ ਕਰ ਰਹੇ ਸਨ। ਮੱਖਣ ਸ਼ਾਹ ਸੰਗਤ ਤੇ ਪ੍ਰਵਾਰ ਸਮੇਤ ਗੁਰਦੁਆਰੇ ਜਾ ਪੁੱਜੇ, ਜਿਥੇ ਬੈਠੇ ਗੁਰੂ ਤੇਗ਼ ਬਹਾਦਰ ਜੀ ਤਪ ਕਰ ਰਹੇ ਸਨ।

ਮਾਤਾ ਨਾਨਕੀ ਜੀ ਆਏ। ਸੰਗਤ ਨੂੰ ਬੜੇ ਸਤਿਕਾਰ ਨਾਲ ਮਿਲੇ। ਮਾਤਾ ਨਾਨਕੀ ਜੀ



ਦੀ ਆਗਿਆ ਨਾਲ, ਮੱਖਣ ਸ਼ਾਹ ਉਸ ਕਮਰੇ ਵਿਚ ਪੁੱਜਾ, ਜਿੱਥੇ ਗੁਰੂ ਜੀ ਬੈਠੇ ਤਪ ਕਰ ਰਹੇ ਸਨ। ਅਰਦਾਸ ਕਰ ਕੇ ਦੋ ਮੋਹਰਾਂ ਸਾਮ੍ਹਣੇ ਧਰ ਕੇ ਮੱਥਾ ਟੇਕਿਆ। ਵੇਖ ਕੇ ਗੁਰਦੇਵ ਥੋੜ੍ਹਾ ਜਿਹਾ ਮੁਸਕਰਾ ਪਏ।

ਮੱਖਣ ਸ਼ਾਹ ਨੇ ਹੱਥ ਬੰਨ੍ਹ ਕੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, ''ਸੱਚੇ ਪਾਤਿਸ਼ਾਹ ! ਸੇਵਕ ਨੂੰ ਹਨ੍ਹੇਰੇ ਵਿਚ ਨਾ ਰੱਖੋ। ਗੁਰੂ ਨਾਨਕ ਦੇ ਨਾਮ ਦਾ ਵਾਸਤਾ ਜੇ, ਦਾਸ ਦਾ ਭਰਮ ਨਵਿਰਤ ਕਰ ਦਿਉ। ਸੰਗਤਾਂ ਬਹੁਤ ਪ੍ਰੇਸ਼ਾਨ ਹਨ।''

ਕੁਛ ਮਿੰਟ ਸੋਚ ਕੇ ਗੁਰਦੇਵ ਬੜੀ ਗੰਭੀਰਤਾ ਨਾਲ ਬੋਲੇ, ''ਸਿੱਖਾ ! ਸਾਨੂੰ ਮਾਇਆ ਦੀ ਇੱਛਾ ਨਹੀਂ, ਪਰ ਕਿਹਾਂ ਬਿਨਾਂ ਤੇਰਾ ਭਰਮ ਨਵਿਰਤ ਨਹੀਂ ਹੋਣਾ। ਇਹ ਦੋ ਮੋਹਰਾਂ ਸਾਡੀਆਂ ਨਹੀਂ।

ਸਾਡੀਆਂ ਤਾਂ ੫੦੦ ਮੋਹਰਾਂ ਦੇ ਜੋ ਬਿਪਤਾ ਵਿਚ ਘਿਰੇ ਸਮੇਂ ਅਰਦਾਸ ਕੀਤੀ ਸੀ। ਹੋਰ ਕਮਾਈ ਦਾ ਦਸਵੰਧ ਜੋ ਤੂੰ ਦਿਲ ਵਿਚ ਧਾਰ ਕੇ ਘਰੋਂ ਤੁਰਿਆ ਸੈਂ।''

ਮੱਖਣ ਸ਼ਾਹ ਦਾ ਭਰਮ ਨਵਿਰਤ ਹੋ ਗਿਆ। ਉਹਨੇ ਬਾਹਰ ਨਿਕਲ ਕੇ ਕੋਠੇ ਉਪਰ ਖਲੋ ਕੇ ਸਾਰੀ ਸੰਗਤ ਵਿਚ ਪੱਲਾ ਫੇਰ ਕੇ ਉੱਚੀ ਅਵਾਜ਼ ਵਿਚ ਕਿਹਾ,

*''ਗੁਰੂ ਲਾਧੋ ਰੇ, ਗੁਰੂ ਲਾਧੋ ਰੇ।''*
*ਗੁਰੂ ਬਚਨ ਸੁਣ ਮੱਖਣ ਮਗਨਾਏ।*
*ਚੜ ਉਚੇ ਮੰਦਰ ਟੇਰ ਸੁਣਾਇਆ,*
*ਆਵੋ ਗੁਰ ਸਿਖ ਮੈ ਸਤਿਗੁਰ ਲਾਧਾ।*
*ਜਾਕੀ ਮਹਿਮਾ ਅਗੰਮ ਅਗਾਧਾ।*

(ਮਹਿਮਾ ਪ੍ਰਕਾਸ਼)

ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਸਾਹਿਬ ਸੰਗਤ ਵਿਚ ਪ੍ਰਗਟ ਹੋਏ। ਗੁਰੂ ਤੇਗ਼ ਬਹਾਦਰ ਸਾਹਿਬ ੧੭੨੨ ਬਿ. ੧੬੬੫ ਈਃ ਨੂੰ ਬਾਬੇ ਬਕਾਲੇ ਵਿਚ ਗੁਰੂ ਪ੍ਰਗਟ ਹੋਏ। ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਬਾਬਾ ਗੁਰਦਿੱਤਾ ਜੀ ਨੇ ਆਪ ਨੂੰ ਗੁਰਿਆਈ ਦਾ ਤਿਲਕ ਦਿੱਤਾ ਸੀ। ਮੱਖਣ ਸ਼ਾਹ ਨੇ ਸਭ ਤੋਂ ਪਹਿਲਾਂ ਸੁੱਖਣਾ ਦੀ ਪੰਜ ਸੌ ਮੋਹਰ ਚੜ੍ਹਾਈ। ਫਿਰ ਹੋਰ ਸੰਗਤਾਂ ਨੇ ਵੀ ਭੇਟਾ ਚੜ੍ਹਾਈਆਂ।

## ਗੁਰ-ਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਦਿੱਤੀ—

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਦੀ ਰਾਖੀ ਖ਼ਾਤਰ ਦਿੱਲੀ ਸ਼ਹਿਰ ਚਾਂਦਨੀ ਚੌਂਕ ਵਿਖੇ ਸ਼ਹਾਦਤ ਦਾ ਜਾਮ ਪੀਣ ਸਮੇਂ ਆਪਣੀ ਬਾਣੀ ਭੋਗ ਦੇ ਸਲੋਕ ਅਤੇ

ਗੁਰਿਆਈ ਗੱਦੀ ਦੇ ਚਿੰਨ੍ਹ, ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾਂ ਦੇ ਕਥਨ ਅਨੁਸਾਰ, ਬਾਬਾ ਬੁੱਢਾ ਜੀ ਦੀ ਬੰਸ ਦੇ ਭਾਈ ਗੁਰਦਿੱਤਾ ਜੀ ਨੂੰ ਦੇ ਕੇ ਦਿਲੀਉਂ ਭੇਜੇ ਸਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸੀਸ ਦਾ ਸੰਸਕਾਰ ਕਰਨ ਮਗਰੋਂ ਗੁਰਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸੰਭਾਲੀ। ਗੁਰਿਆਈ ਦੇ ਚਿੰਨ੍ਹ ਤੇ ਗੁਰਗੱਦੀ ਦਾ ਤਿਲਕ ਚੱਲੀ ਆਈ ਮਰਯਾਦਾ ਅਨੁਸਾਰ ਭਾਈ ਗੁਰਦਿੱਤਾ ਜੀ ਨੇ ਹਜ਼ੂਰ ਦੀ ਝੋਲੀ ਵਿਚ ਪਾ ਕੇ ਮਸਤਕ ਉਪਰ ਤਿਲਕ ਲਗਾਇਆ, ਉਪਰੰਤ ਸਾਰੀਆਂ ਗੁਰੂ ਕੀਆਂ ਬੰਸਾਂ ਦੇ ਦਸਤਾਰੇ ਇਕੱਠੇ ਕਰਕੇ ਹਜ਼ੂਰ ਦੇ ਸੀਸ ਉਪਰ ਸਜਾਏ, ਜਿਸ ਦਾ ਜ਼ਿਕਰ ਇਤਿਹਾਸ ਨੇ ਇਸ ਤਰ੍ਹਾਂ ਕੀਤਾ ਹੈ :

***ਚਾਰੇ ਬੰਸਨ ਕੇ ਦਸਤਾਰੇ ਲੈ ਮਾਤੁਲ ਪੁਨ ਨਿਜ ਮੇਲਾਹਿ।***
***ਰਾਮ ਕੌਰ ਕਰ ਤੈ ਬੰਧਵਾਏ ਸੀਸ ਗੁਰੋ ਜਗਦੀਸ ਮਨਾਏ॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸੰਨ ੧੬੭੫ ਨੂੰ ਗੁਰਗੱਦੀ ਜਿਸ ਵੇਲੇ ਸੰਭਾਲੀ ਉਸ ਸਮੇਂ ਆਪ ਜੀ ਦੀ ਉਮਰ ਅੱਠ ਸਾਲ ਦਸ ਮਹੀਨੇ ਦੀ ਸੀ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ, ਫੇਰ ਮਾਮੇ ਕ੍ਰਿਪਾਲ ਚੰਦ ਦੇ ਪ੍ਰੇਰੇ ਹੋਏ ਬੁੱਢੇ ਰਵਿਦਾਸ ਕੇ ਗੁਰਦਿੱਤੇ ਜੀ ਨੇ ਅਰਦਾਸਾ ਸੋਧ ਕੇ ਪੰਜ ਪੈਸੇ ਇਕ ਨਲੇਰ ਗੁਰਿਆਈ ਦਾ ਚਿੰਨ੍ਹ ਜੋ ਨੌਵੇਂ ਗੁਰੂ ਜੀ ਨੇ ਦਿੱਲੀ ਤੋਂ ਉਸ ਦੇ ਹੱਥ ਭੇਜਿਆ ਸੀ, ਦਸਮ ਗੁਰੂ ਜੀ ਦੇ ਅੱਗੇ ਰੱਖ ਕੇ ਕੇਸਰ ਦਾ ਤਿਲਕ ਦੇ ਚਾਰ ਪ੍ਰਕਰਮਾ ਕਰ ਮੱਥਾ ਟੇਕ ਦਿੱਤਾ।

(ਤਵਾਰੀਖ਼ ਗੁਰ ਖ਼ਾਲਸਾ ਭਾਗ ਪਹਿਲਾ, ਪੰਨਾ ੭੬੭)

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ-ਗੱਦੀ—

ਸ਼ਬਦ-ਗੁਰੂ ਦੀ ਸ਼ੁਰੂਆਤ ਤਾਂ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਆਰੰਭ ਕਰ ਦਿੱਤੀ ਸੀ, ਪਰ ਪੂਰਨ ਰੂਪ ਵਿਚ ਸ਼ਬਦ-ਗੁਰੂ ਦਾ ਪ੍ਰਚਾਰ ਤੇ ਪਰਸਾਰ ਕਰਨ ਦੇ ਪ੍ਰੋਗਰਾਮ ਨੂੰ ਸੰਪੂਰਨਤਾ ਦੇਣ ਵਾਸਤੇ ਗੁਰੂ ਸਾਹਿਬ ਜੀ ਨੇ ਚਾਰ ਖ਼ਾਸ ਗੱਲਾਂ ਕੀਤੀਆਂ—

੧. ਪਹਿਲੀ ਗੱਲ ਗੁਰੂ ਨਾਨਕ ਦੇਵ ਜੀ ਨੇ ਦੱਸ ਸਰੂਪ ਧਾਰਣ ਕੀਤੇ, ਦਸਾਂ ਸਰੂਪਾਂ ਵਿਚ ਸ਼ਬਦ-ਗੁਰੂ ਦੀ ਮਹਾਨਤਾ ਦਰਸਾਈ, ਸ਼ਬਦ-ਗੁਰੂ ਨਾਲ ਹੀ ਸਾਰੇ ਸਰੂਪ ਅੰਦਰ ਜੋੜਦੇ ਰਹੇ। ਇਸ ਗੱਲ ਦੀ ਸਾਖ ਇਤਿਹਾਸ ਭਰਦਾ ਹੈ।

### ''ਸਾਖੀ ੨੪''

''ਮੇਲੁ ਸਬਦ ਕਾ ਕਰਣਾ॥ ਜਿਥੇ ਗੁਰ ਕਾ ਸਬਦ ਹੋਵੈ ਤਿਥੈ ਮਿਲਣਾ ਜਿਥੈ ਗੁਰੂ ਵਿਸਰੈ ਤਿਥੈ ਮਿਲਣੈ ਨਾਹੀ ਗੁਰੂ ਕਾ ਆਖਣ ਹੈ। (ਸ੍ਰੀ ਗੁਰੂ ਜੀ ਦੇ ਮੂੰਹੋਂ ਦੀਆਂ ਸਾਖੀਆਂ)

੨. ਦੂਸਰੀ ਗੱਲ ਥਾਂ-ਥਾਂ ਧਰਮਸ਼ਾਲਾ ਬਣਾ ਕੇ ਸ਼ਬਦ ਗੁਰੂ ਦਾ ਪ੍ਰਚਾਰ ਸ਼ੁਰੂ ਕੀਤਾ। ਇਹ ਅਸਥਾਨ ਹੁਣ ਧਰਮਸ਼ਾਲਾ ਤੋਂ ਗੁਰਦੁਆਰੇ ਦੇ ਨਾਮ ਨਾਲ ਪ੍ਰਸਿੱਧ ਹੋਇ ਹਨ। ਗੁਰੂ ਕਾਲ ਮੌਕੇ ਗੁਰੂ ਸਾਹਿਬ ਆਪ ਤੇ ਗੁਰਸਿੱਖ ਧਰਮਸ਼ਾਲਾ ਅੰਦਰ ਸੁਭਾ ਸ਼ਾਮ ਗੁਰ-ਸ਼ਬਦ ਨਾਲ ਜੁੜਦੇ ਤੇ ਹੋਰਨਾਂ ਨੂੰ ਜੋੜਦੇ ਸਨ। ਪੰਚਮ ਸਰੂਪ ਅੰਦਰ ਸ੍ਰੀ ਹਰਿਮੰਦਰ ਸਾਹਿਬ ਅੰਦਰ ਸ਼ਬਦ-ਗੁਰੂ ਦਾ ਪ੍ਰਕਾਸ਼ ਕਰਕੇ, ਸ਼ਬਦ-ਗੁਰੂ ਦੇ ਧਰਮਸ਼ਾਲਾ ਤੇ ਗੁਰਦੁਆਰਿਆਂ ਅੰਦਰ ਪ੍ਰਕਾਸ਼ ਕਰਨ ਦੀ ਸ਼ੁਰੂਆਤ ਕਰ ਦਿਤੀ। ਇਹ ਮਰਯਾਦਾ ਗੁਰੂ ਖ਼ਾਲਸਾ ਮੌਕੇ ਪੂਰਨ ਹੋਈ, ਜਿਸ ਰਾਹੀਂ ਸਾਰੇ ਗੁਰਦੁਆਰਿਆਂ ਅੰਦਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਗੁਰੂ ਗ੍ਰੰਥ ਸਾਹਿਬ ਨੂੰ ਹੀ ਮਸਤਕ ਟੇਕਣਾ ਤੇ ਹਰ ਰੋਜ਼ ਅਰਦਾਸ ਉਪਰੰਤ ਪੜ੍ਹਨਾ ''ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ॥

੩. ਤੀਸਰੀ ਗੱਲ ਸਾਰਿਆਂ ਸਰੂਪਾਂ ਅੰਦਰ ਬਾਣੀ ਦੀ ਸੰਭਾਲ ਕਰਕੇ ਪੰਚਮ ਸਰੂਪ ਅੰਦਰ ਸਾਰੀ ਬਾਣੀ ਨੂੰ ਇਕੱਤਰ ਕਰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨੀ।

੪. ਚੌਥੀ ਗੱਲ ਇਸ ਬਾਣੀ ਨੂੰ ਸਾਰਿਆਂ ਸਰੂਪਾਂ ਅੰਦਰ ਗੁਰੂ ਕਹਿ ਕੇ ਸਤਿਕਾਰ ਦਿੱਤਾ ਤਾਂ ਕਿ ਰੂਹਾਨੀ ਰਹਿਨੁਮਾਈ ਹਰ ਸਮੇਂ, ਹਰ ਥਾਂ, ਹਰ ਇੱਕ ਨੂੰ ਮਿਲਦੀ ਰਹੇ। ਇਸ ਲਈ ਕਿਉਂਕਿ ਸਰੀਰ ਬਿਨਾਸ਼ ਰੂਪ ਹਨ। ਗੁਰੂ ਸਾਹਿਬ ਦੇ ਪਾਵਨ ਬਚਨ ਹਨ ਇਸ ਪ੍ਰਥਾਇ।

***''ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ॥***

(ਮਹਲਾ ੧, ਅੰਗ ੩੫੫)

***''ਦੇਹੀ ਕਾਚੀ ਕਾਗਦ ਮਿਕਦਾਰਾ॥***
***ਬੂੰਦ ਪਵੈ ਬਿਨਸੈ ਢਹਤ ਨਾ ਲਾਗੈ ਬਾਰਾ॥***

(ਮਹਲਾ ੩, ਅੰਗ ੧੦੪੮)

***''ਕਬੀਰ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥***
***ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥***

(ਸਲੋਕ ਭਗਤ ਕਬੀਰ ਜੀ, ਅੰਗ ੧੩੭੪)

***ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥***
***ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥***

(ਸੋਰਠਿ ਭਗਤ ਰਵਿਦਾਸ, ਅੰਗ ੬੫੯)

***ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥***
***ਜਲਿ ਗਇਓ ਘਾਸੁ ਗਲਿ ਗਇਓ ਮਾਟੀ॥***

(ਸੂਹੀ ਭਗਤ ਰਵਿਦਾਸ ਜੀ, ਅੰਗ ੭੯੪)

ਉਪਰੋਕਤ ਗੁਰੂ ਸਾਹਿਬ ਜੀ ਵਲੋਂ ਗੁਰਬਾਣੀ ਰਾਹੀਂ ਬਖ਼ਸ਼ਿਸ਼ ਕੀਤਾ ਉਪਦੇਸ਼ ਇਹ ਨਿਹਚੇ ਕਰਵਾਉਂਦਾ ਹੈ ਕਿ ਸਰੀਰ ਨਾਸ਼ਵੰਤ ਹੈ, ਇਸ ਕਰਕੇ ਆਪ ਜੀ ਨੇ ਸ਼ਬਦ ਨੂੰ ਗੁਰੂ ਦਸਿਆ ਹੈ, ਸ਼ਬਦ ਤ੍ਰਿੰਨ ਕਾਲ ਸੱਤ ਹੈ, ਸਰੀਰ ਤ੍ਰਿੰਨ ਕਾਲ ਨਾਸ਼ਵੰਤ ਹੈ। ਗਿਆਨੀ ਗਿਆਨ ਸਿੰਘ ਜੀ ਨੇ ਵੀ ਲਿਖਿਆ ਹੈ : ਦਸ਼ਮੇਸ਼ ਗੁਰੂ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਇਹ ਬਚਨ ਕਹੇ ਹਨ- ਇਹ ਅਸਥੂਲ ਦੇਹ ਹੱਕ ਦੇ ਕਿਸੇ ਅਵਤਾਰ ਦੇਵਤਾ, ਪੀਰ ਪੈਗੰਬਰ ਦਾ ਨਹੀਂ ਰਿਹਾ, ਸ਼ਬਦ ਨਿੱਤ ਹੈ ਉਹ ਉਪਦੇਸ਼ ਰੂਪ ਸ਼ਬਦ ਤੇ ਆਤਮਾ ਸਾਡਾ ਜੋ ਦੇਹ ਨਾਲੋਂ ਕ੍ਰੋੜਾਂ ਗੁਣੀ ਸ਼ਕਤੀ ਅਧਿਕ ਰੱਖਦਾ ਹੈ ਸੋ ਹਮੇਸ਼ਾ ਸਰਬ ਥਾਂ ਤੁਸਾਡਾ ਸਹਾਇਕ ਰਹੇਗਾ ਤਾਂ ਹੀ ਇਹ ਲਿਖਿਆ ਹੈ :

***ਸ਼ਬਦ ਮਿਲਾਵਾ ਹੋਇਸੀ ਦੇਹ ਮਿਲਾਵਾ ਨਾਹਿ।***

(ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ, ਪੰਨਾ ੧੧੫੦)

ਚੂੜਾਮਣਿ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਉਪਦੇਸ਼ ਦਿੱਤਾ ਕਿ ਜਿਸ ਤਰ੍ਹਾਂ ਸਰੀਰ ਦਾ ਸਨੇਹ ਹਮੇਸ਼ਾ ਨਹੀਂ ਨਿਭ ਸਕਦਾ, ਉਸ ਤਰ੍ਹਾਂ ਰੇਤੇ ਦਾ ਘਰ ਨਦੀ ਦੇ ਕਿਨਾਰੇ 'ਤੇ ਬਹੁਤਾ ਸਮਾਂ ਨਹੀਂ ਰਹਿ ਸਕਦਾ। ਸ਼ਬਦ-ਗੁਰੂ 'ਤੇ ਹੀ ਨਿਹਚਾ ਰੱਖਣਾ ਕਿ ਇਹ ਮੇਰਾ ਹਿਰਦਾ ਹੈ। ਸ਼ਾਮ ਸਵੇਰੇ ਜੋ ਸ਼ਬਦ ਨਾਲ ਮਿਲਣਾ ਹੈ, ਇਹੀ ਅਸਲ ਮੇਰੇ ਨਾਲ ਮਿਲਾਪ ਹੈ।

***"ਤਨ ਸਨੇਹੁ ਨਹਿ ਨਿਭਿ ਹੈ ਕਿਯੋ ਹੂੰ। ਸਿਕਤਾ ਸਦਨ ਨਦ ਤਟ ਜਿਯੋ ਹੂੰ।***
***ਨਿਸਚੇ ਸ਼ਬਦ ਰਿਦਾ ਹੈ ਮੇਰੋ। ਤਿਹ ਸੋ ਮਿਲੀਯਹਿ ਸੰਝ ਸਵੇਰੋ॥ ੫॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਐਨ ੨, ਅੰਸੂ ੨੩)

ਦਸਾਂ ਸਰੂਪਾਂ ਅੰਦਰ ਸ਼ਬਦ ਨੂੰ ਤੇ ਗੁਰਬਾਣੀ ਨੂੰ ਗੁਰੂ ਦਰਸਾਇਆ ਹੈ। ਅੱਗੇ ਤਰਤੀਬਵਾਰ ਗੁਰੂ ਸਾਹਿਬਾਨਾਂ ਦੇ ਇਸ ਸਬੰਧ ਵਿਚ ਕਹੇ ਅੰਮ੍ਰਿਤ ਬਚਨ ਅੰਕਿਤ ਕਰ ਰਹੇ ਹਾਂ :-

## ਪਾਤਿਸ਼ਾਹੀ ਪਹਿਲੀ—

***ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥***

(ਸੋਰਠਿ ਮਹਲਾ ੧, ਅੰਗ ੬੩੫)

***"ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥***

(ਅੰਗ ੯੪੩)

***"ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥***



***ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰੁ॥***

(ਪ੍ਰਭਾਤੀ ਮਹਲਾ ੧, ਅੰਗ ੧੩੪੨)

## ਪਾਤਸ਼ਾਹੀ ਦੂਜੀ—

***"ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥***
***ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥***

(ਵਾਰ ਸਾਰੰਗ ਮ: ੨, ਅੰਗ ੧੨੪੩)

## ਪਾਤਸ਼ਾਹੀ ਤੀਜੀ—

***"ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥***
***ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥***

(ਸੋਰਠਿ ਮ: ੩, ਅੰਗ ੬੦੪)

## ਪਾਤਸ਼ਾਹੀ ਚੌਥੀ—

***"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***
***ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥***

(ਨਟ ਮਹਲਾ ੪, ਅੰਗ ੯੮੨)

## ਪਾਤਸ਼ਾਹੀ ਪੰਜਵੀਂ—

***"ਸਤਿਗੁਰ ਸਬਦਿ ਉਜਾਰੋ ਦੀਪਾ॥***
***ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥***

(ਬਿਲਾਵਲ ਮਹਲਾ ੫, ਅੰਗ ੮੨੧)

## ਪਾਤਸ਼ਾਹੀ ਛੇਵੀਂ—

***ਬਨੋ ਆਦਿਕ ਹੈ ਸਿਖ ਸੰਗਤ ਸ੍ਰੀ ਗੁਰੂ ਬੈਠ ਦੀਵਾਨ ਲਗਾਯੋ।***
***ਸ੍ਰੀ ਹਰਿਗੋਬਿੰਦ ਪਾਸ ਬਿਰਾਜਤ ਚੰਦ ਮਨੋ ਪਰਵਾਰ ਸੁਹਾਯੋ।***
***ਸੀਖ ਲਗੇ ਸਭ ਕੋ ਤਬ ਦੇਵਨ ਸ੍ਰੇਯ ਭਰਯੋ ਬਚ ਯੋਂ ਫੁਰਮਾਯੋ।***
***ਗ੍ਰੰਥ ਜਹਾਜ ਸੁ ਭਉਜਲ ਕੋ ਤਰਜਾਤ ਸੁਖੈਨ ਜਿਨੀ ਚਿਤ ਲਾਯੋ।***

(ਗੁਰ ਪ੍ਰਤਾਪ ਸੂਰਜ ਗ੍ਰੰਥ)

## ਪਾਤਸ਼ਾਹੀ ਸੱਤਵੀਂ—

***ਸੁਨਨਰ ਸ੍ਰੀ ਹਰਰਾਇ ਉਚਾਰੇ। ਸੁਨਹੁ ਸਿਖ ਤੁਮਹੁ ਮਮ ਪਿਆਰੇ।***
***ਗੁਰ ਅਨੁਭਵ ਵਿਚ ਬਾਣੀ ਰੂਪ। ਯਾਕੀ ਮਹਿਮਾ ਅਮਿਤ ਅਨੂਪ।***
***ਜੋ ਸਿਖ ਗੁਰਬਾਣੀ ਭੈ ਕਰੈ। ਬਿਨਾ ਪ੍ਰਯਾਸ ਭਵ ਸਾਗਰ ਤਰੈ।***

(ਗੁਰ ਪ੍ਰਤਾਪ ਸੂਰਜ ਗ੍ਰੰਥ)

## ਪਾਤਸ਼ਾਹੀ ਅੱਠਵੀਂ—

***ਗੁਰੂ ਗ੍ਰੰਥ ਸਾਹਿਬ ਸਭ ਕੇਰਾ ਜੋ ਹਮਰੋ ਚਹੈ ਦਰਸਨ ਹੇਰਾ।***
***ਸੋ ਸਰਧਾ ਧਰ ਹੇਰਯੋ ਕਰੈ ਪਾਪਨ ਗਨ ਕੋ ਤਤਛਿਨ ਹਰੈ।***

(ਗੁਰ ਪ੍ਰਤਾਪ ਸੂਰਜ ਗ੍ਰੰਥ)

## ਪਾਤਸ਼ਾਹੀ ਨੌਵੀਂ—

***"ਸਤਿਨਾਮ ਸਿਮਰਨ ਆਚਰੀਅਹਿ। ਜਨਮ ਮਰਣ ਬੰਧਨ ਨਿਰਵਰੀਅਹਿ।***
***ਭਵ ਸਾਗਰ ਦੁਤਰ ਕੋ ਤਰੀਅਹਿ। ਸਤਿਗੁਰ ਸਬਦ ਸਦੀਵ ਬਿਚਰੀਅਹਿ।***

(ਗੁਰ ਪ੍ਰਤਾਪ ਸੂਰਜ ਗ੍ਰੰਥ)

## ਪਾਤਸ਼ਾਹੀ ਦੱਸਵੀਂ—

***"ਨਿਸਚੈ ਸ਼ਬਦ ਰਿਦਾ ਹੈ ਮੇਰੋ॥ ਤਿਹ ਸੋ ਮਿਲੀਐ ਸੰਝ ਸਵੇਰੋ॥***

(ਗੁਰ ਪ੍ਰਤਾਪ ਸੂਰਜ ਗ੍ਰੰਥ)

ਨੰਦੇੜ ਦੀ ਧਰਤੀ ਜਿਸ ਨੂੰ ਅੱਜ ਅਸੀਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਨਾਮ ਨਾਲ ਯਾਦ ਕਰਦੇ ਹਾਂ, ਇਥੇ ਇਕ ਦਿਨ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਪਰ ਸਰਹੰਦ ਦੇ ਸੂਬੇ ਵਜੀਦ ਖ਼ਾਂ ਦੇ ਭੇਜੇ ਹੋਏ ਪਠਾਨ ਗੁਲ ਖ਼ਾਂ ਤੇ ਅਤਾਉੱਲ ਖ਼ਾਂ ਨੇ ਧੋਖੇ ਨਾਲ ਹਮਲਾ ਕੀਤਾ। ਖ਼ੰਜਰ ਦੇ ਕੀਤੇ ਵਾਰ ਨਾਲ ਗੁਰਦੇਵ ਦੀ ਛਾਤੀ ਵਿਚ ਡੂੰਘਾ ਜ਼ਖ਼ਮ ਹੋ ਗਿਆ ਸੀ। ਜ਼ਖ਼ਮ ਦਾ ਇਲਾਜ ਕੀਤਾ ਗਿਆ, ਪਰ ਇਕ ਦਿਨ ਹਜ਼ੂਰ ਨੇ ਭਾਰੀ ਧਨੁੱਸ਼ ਉਠਾ ਕੇ ਖਿਚ ਕੇ ਤੀਰ ਦਾ ਨਿਸ਼ਾਨਾ ਲਗਾਇਆ ਜਿਸ ਨਾਲ ਜ਼ਖ਼ਮ ਦੇ ਟਾਂਕੇ ਟੁੱਟ ਗਏ ਸਨ। ਮੁੜ ਗੁਰਦੇਵ ਨੇ ਟਾਂਕੇ ਲਗਾਉਣ ਤੋਂ ਇਨਕਾਰ ਕਰ ਦਿੱਤਾ। ਨਾਲ ਸਿੰਘਾਂ ਨੂੰ ਦਸਿਆ ਕਿ ਸਿੰਘੋ ! ਉਦਾਸ ਨਹੀਂ ਹੋਣਾ। ਮਾਲਕ ਦਾ ਭਾਣਾ ਹੀ ਇਸ ਤਰ੍ਹਾਂ ਹੈ। ਜ਼ਖ਼ਮ ਵਿਚੋਂ ਖ਼ੂਨ ਵਗਣ ਲੱਗ ਪਿਆ। ਸਵੇਰ ਹੁੰਦਿਆਂ ਤੱਕ ਖ਼ੂਨ ਬਹੁਤਾ ਨਿਕਲਣ ਕਰਕੇ ਚੋਜੀ ਪ੍ਰੀਤਮ ਸਤਿਗੁਰੂ ਮਹਾਰਾਜ ਜੀ ਦੀ ਹਾਲਤ ਖ਼ਰਾਬ ਹੋ ਗਈ। ਗੁਰੂ ਕੇ ਸਿੰਘ ਦੇਖ ਕੇ ਬਹੁਤ ਚਿੰਤਾਤੁਰ ਹੋ ਗਏ। ਸਤਿਗੁਰੂ ਸਾਹਿਬ ਜੀ ਨੇ ਸਾਰੇ ਸਿੰਘਾਂ ਨੂੰ ਕਿਹਾ, "ਖ਼ਾਲਸਾ ਜੀ ! ਚਿੰਤਾ ਕਰਨ ਦੀ ਲੋੜ ਨਹੀਂ। ਭਾਣਾ ਮੰਨਣ ਵਿਚ ਹੀ ਭਲਾ ਹੈ। ਸਾਡਾ ਅੰਤ ਸਮਾਂ ਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ। ਅਸੀਂ ਅੰਤਮ ਰਸਮ ਅਦਾ ਕਰਨਾ ਚਾਹੁੰਦੇ ਹਾਂ।" ਇਹ ਸੁਣ ਕੇ ਸਾਰੇ ਸਿੱਖ ਉਦਾਸੀ ਵਿਚ ਡੁੱਬ ਗਏ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹਜ਼ੂਰ ਨੇ ਘੁੱਟ ਕੇ ਫੱਟ ਬੰਨ੍ਹ ਲਿਆ। ਮਹਾਰਾਜ ਦੀਵਾਨ ਵਿਚ ਅੰਤਮ ਵਾਰ ਗਏ। ਗੁਰੂ ਗ੍ਰੰਥ ਸਾਹਿਬ ਦੀਆਂ ਪਰਕਰਮਾਂ ਕਰਕੇ 'ਆਦਿ ਗੁਰੂ ਗ੍ਰੰਥ ਸਾਹਿਬ' ਅੱਗੇ ਮੱਥਾ ਟੇਕਿਆ। ਇਹ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਹੈ :-

***"ਸੰਗਤ ਕੋ ਲੜ ਕੌਣ ਕੇ ਲਾ ਚਲੇ ਗੁਸਾਈ।***
***ਬਿਨੈ ਦੀਨਸਾ ਸੁਨ ਗੁਰੂ ਇਮ ਗਿਰਾ ਅਲਾਈ।***
***ਅਬ ਹਮ ਸੋ ਗੁਰ ਥਾਪ ਹੈ ਜੋ ਸੁਧ ਉਦਾਰੀ।***
***ਅਜਰ ਅਮਰ ਅਖੰਡ ਰਹਿ ਸਦ ਪਰਉਪਕਾਰੀ।***
***ਭੇਦ ਪੱਖ ਬਿਨ ਸਰਬ ਕੋ ਬਾਂਛਤ ਫਲ ਦੈ ਹੈ।***
***ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰੈ ਹੈ।***
***ਪੈਸੇ ਪੰਚ ਨਲੇਰ ਲੈ ਤਿਸ ਅੱਗੇ ਟਿਕਾਯੋ।***
***ਕਰ ਪ੍ਰਕਰਮਾ ਗੁਰੂ ਜੀ ਅਭਿ ਬੰਦਨ ਕੀਉ।***
***ਗੁਰੂ ਰੂਪ ਥਪ ਪੂਜ ਕੈ ਸਭ ਤੇ ਪੁਜਵਈਉ।"***

ਤਥਾ ਹੀ ਸ੍ਰੀ ਮੁਖਵਾਕ-ਦੋਹਰਾ

***ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।***
***ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ।***
***ਗੁਰੂ ਗ੍ਰੰਥ ਜੀ ਮਾਨਿਯੋ ਪ੍ਰਗਟ ਗੁਰਾਂ ਕੀ ਦੇਹ।***
***ਜੋ ਪ੍ਰਭਿ ਕੋ ਮਿਲਬੋ ਚਹੈ ਖੋਜ ਸਬਦ ਮੇ ਲੇਹ।***
***ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।***
***ਖੁਆਰ ਹੋਇ ਸਭ ਮਿਲਹਿਗੇ ਬਚੇ ਸਰਨ ਜੋ ਹੋਇ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸਾਡੇ ਪਿੱਛੋਂ ਦੇਹਧਾਰੀ ਗੁਰੂ ਨਹੀਂ ਹੋਵੇਗਾ। ਦਸਾਂ ਗੁਰੂਆਂ ਦਾ ਸਰੂਪ 'ਗੁਰੂ ਗ੍ਰੰਥ ਸਾਹਿਬ' ਹੀ ਪੰਥ ਦਾ ਸਦੀਵੀ ਗੁਰੂ ਹੋਵੇਗਾ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪੰਥ ਦੇ ਚੁਣੇ ਹੋਏ 'ਪੰਜ ਪਿਆਰੇ' ਜੋ ਗੁਰਮਤਾ ਕਰਿਆ ਕਰਨਗੇ, ਉਹ ਗੁਰੂ ਕਾ 'ਹੁਕਮ' ਹੋਵੇਗਾ।



***- ਸਬਦ ਗੁਰੂ ਗੁਰ ਜਾਣੀਐ***

*ਗੁਰੂ ਗ੍ਰੰਥ ਕਲਿਜੁਗ ਭਯੋ ਸ੍ਰੀ ਗੁਰੂ ਰੂਪ ਸਮਾਨ।*
*ਦਸ ਪਾਤਸ਼ਾਹੀਆਂ ਰੂਪ ਇਹ ਗੁਰੂ ਗ੍ਰੰਥ ਜੀ ਜਾਨ।੪੧੨।*
*ਗੁਰੂ ਦਰਸ ਜਿਹ ਦੇਖਣਾ, ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸੋ ਚਾਹੇ ਪੜ੍ਹੇ ਗ੍ਰੰਥ ਮਨ ਲਾਏ।੪੧੩।*

(ਗੁਰ ਬਿਲਾਸ ਪਾਤਸ਼ਾਹੀ ੧੦)

*ਗ੍ਰੰਥ ਗੁਰੂ ਮਹਿ ਨਿਹਚਾ ਧਾਰਾਂ। ਤਾਂ ਬਿਨ ਚਾਹ ਨਾ ਧਰੋ ਪਿਆਰੇ।*
*ਤਾਕੀ ਵਾਛਾ ਸਭ ਗੁਰ ਪੂਰੇ। ਯਾ ਪਰ ਨਿਹਚਾ ਭ੍ਰਮ ਸਭ ਦੂਰੇ।*

(ਬੰਸਾਵਲੀ ਨਾਮਾ)

## ਲਿਖਾਰੀ ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ—

''ਗੁਰੂ ਗੋਬਿੰਦ ਸਿੰਘ ਮਹਲ ਦਸਮਾ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸਤ੍ਰਾਂ ਸੈ ਪੈਂਸਠ ਕਾਰਤਿਕ ਮਾਸ ਕੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁੰ ਦੈਆ ਸਿੰਘ ਸੇ ਬਚਨ ਹੋਆ–'ਸ੍ਰੀ ਗ੍ਰੰਥ ਸਾਹਿਬ ਲੇ ਆਉ।' ਬਚਨ ਪਾਇ ਦੈਆ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਲੇ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਭੇਟ ਰਖ ਕੇ ਮਥਾ ਟੇਕਾ। ਸਰਬਤ ਸੰਗਤ ਸੇ ਕਹਾ 'ਮੇਰਾ ਹੁਕਮ ਹੈ–ਮੇਰੀ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ, ਜੋ ਸਿਖ ਜਾਨੈਗਾ ਤਿਸ ਕੀ ਘਾਲ ਥਾਇੰ ਪਏਗੀ। ਗੁਰੂ ਤਿਸਕੀ ਬਾਹੁੜੀ ਕਰੇਗਾ।'

(ਭੱਟ ਵਹੀ ਤਲਾਉਢਾ ਪ੍ਰਗਣਾ ਜੀਂਦ ਤੇ ਭੱਟ ਵਹੀ ਮੁਲਤਾਨੀ ਸਿੰਧੀ)

ਸ੍ਰੀ ਸਰਬ ਲੋਹ ਪ੍ਰਕਾਸ਼ ਅੰਦਰ ਭੀ ਇਸ ਪ੍ਰਕਾਰ ਬਚਨ ਆਏ ਹਨ :-

*''ਆਪਨ ਪੌ ਸ੍ਰੀ ਖਾਲਸਹਿ ਸੌਂਪਾ ਦੁਤਿਯ ਰੂਪ ਸਤਿਗੁਰੂ ਗ੍ਰੰਥਾ॥*
*ਬੋਲਨ ਸਤਿਗੁਰੂ ਸਬਦ ਸੰਭਾਖਨ ਨਾਮ ਗੋਬਿੰਦ ਕੀਰਤਨਿ ਸੰਥਾ॥*
*ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ ਉਠਤੁ ਬੈਠਤੁ ਸੈਨ ਕਰੰਥਾ॥*
*ਪਾਵਨ ਪੰਥ ਖਾਲਸਹਿ ਪ੍ਰਗਟਯੋ ਚਾਰ ਵਰਨ ਆਸ੍ਰਮ ਸੁਭ ਪੰਥਾ॥ ੧ ॥*
*ਇਸ ਕੇ ਦਰਸ ਸਤਿਗੁਰ ਕੌ ਦਰਸਨ ਬੋਲਨ ਗੁਰੂ ਸਬਦ ਗੁਰੂ ਗ੍ਰੰਥਾ॥*
*ਦ੍ਵਾਦਸਿ ਰੂਪ ਸਤਿਗੁਰ ਏ ਕਹਿਯਤਿ ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ॥*
*ਪ੍ਰਤੱਖ ਕਲਾ ਪਾਰਬ੍ਰਹਮ ਧਣੀਛੈ ਗ੍ਰੰਥ ਪੰਥ ਖਾਲਸਾ ਵਰਤੰਤਾ॥*
*ਦਾਸ ਗੋਬਿੰਦ ਫਤਹਿ ਸਤਿਗੁਰੂ ਕੀ ਖਾਸ ਗ੍ਰੰਥ ਗੁਰੂ ਰੂਪ ਬਦੰਤਾ॥ ੨ ॥*

(ਪੰਨਾ ੬੪੫-੪੬)

ਇਹ ਉਪਰੋਕਤ ਬਚਨਾਂ ਤੋਂ ਸਪੱਸ਼ਟ ਰੂਪ ਵਿਚ ਸਾਨੂੰ ਸਿਖਿਆ ਮਿਲਦੀ ਹੈ ਕਿ



ਸਰਗੁਣ ਸਰੂਪ ਹਜ਼ੂਰ ਨੇ ਆਪਣਾ ਸਰੂਪ ਖਾਲਸੇ ਵਿਚ ਰਖਿਆ ਹੈ ਤੇ ਆਪਣਾ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਦਿੱਤਾ ਹੈ। ਇਸੇ ਸਿਧਾਂਤ ਨਾਲ ਮਿਲਦਾ ਜੁਲਦਾ ਸਿਧਾਂਤ ਹੈ ਭਾਈ ਦਯਾ ਸਿੰਘ ਜੀ ਦੇ ਰਹਿਤਨਾਮੇ ਦਾ :-

*ਸ੍ਰੀ ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟਿਉ ਪੰਥ ਮਹਾਨ॥*
*ਗ੍ਰੰਥ ਪੰਥ ਗੁਰੂ ਮਾਨੀਏ ਤਾਰੇ ਸਕਲ ਕੁਲਾਨ॥*

(ਰਹਿਤਨਾਮਾ ਭਾਈ ਦਯਾ ਸਿੰਘ ਜੀ)

ਪਰ ਪੰਥ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਅੰਮ੍ਰਿਤ ਛਕਾਉਣ ਸਮੇਂ ਪੰਜ ਪਿਆਰਿਆਂ ਦੇ ਰੂਪ ਵਿਚ ਮੰਨਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਤੋਂ ਲਾਂਭੇ ਇਕੱਲਾ ਕੈਰਾ ਕੋਈ ਵਿਅਕਤੀ ਪੰਥ ਨਹੀਂ ਬਣ ਸਕਦਾ ਜਾਂ ਸਮੁੱਚਾ ਖ਼ਾਲਸਾ ਪੰਥ ਗੁਰੂ ਕੀ ਹਜ਼ੂਰੀ ਵਿਚ ਜੁੜਿਆ ਹੋਵੇ ਉਸ ਨੂੰ ਗੁਰੂ ਰੂਪ ਖ਼ਾਲਸਾ ਕਹਿ ਸਕਦੇ ਹਾਂ।

*ਅਜ ਤੇ ਖਾਲਸ ਪੰਥ ਮਹੁ ਸ੍ਰੀ ਸਤਿਗੁਰ ਗੁਰ ਗ੍ਰੰਥ॥*
*ਤਾਬਿਆ ਇਨਹੀ ਕੀ ਰਹੈ ਸਦਾ ਹਮਾਰੋ ਪੰਥ॥*

(ਸ੍ਰੀ ਗੁਰ ਪੁਰ ਪ੍ਰਕਾਸ਼)

ਅਤੇ ਘਨੱਈਆ ਲਾਲ ਦੀ ਲਿਖੀ ਤਾਰੀਖ਼-ਏ-ਪੰਜਾਬ ਵਿਚ ਇਸ ਸਬੰਧ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ :-

''ਗੁਰੂ ਗੋਬਿੰਦ ਸਿੰਘ ਜੀ ਆਖਰੀ ਵਕਤ ਗ੍ਰੰਥ ਸਾਹਿਬ ਕੇ ਆਗੇ ਪਾਂਚ ਪੈਸੇ ਅਉ ਸ੍ਰੀ ਫਲ ਗੁਰਿਆਈ ਕਾ ਰੱਖਾ।''

## ਭਾਈ ਪ੍ਰਹਿਲਾਦ ਸਿੰਘ ਜੀ ਅਨੁਸਾਰ—

*ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਯੋ ਪੰਥ*
*ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਅਹੁ ਗ੍ਰੰਥ। ੩੦।*
*ਗੁਰੂ ਖਾਲਸਾ ਮਾਨੀਅਹਿ ਪ੍ਰਗਟ ਗੁਰੂ ਕੀ ਦੇਹਿ*
*ਜੋ ਸਿਖ ਮੋ ਮਿਲਬੋ ਚਹਿਹ ਖੋਜ ਇਨਹੁ ਮੈਂ ਲੇਹਿ। ੩੧।*
*ਥਾਪ ਚਲਯੋ ਜੁ ਜਗਤ ਮੈਂ ਤਿਨਹਿ ਨਿਵਾਵਉ ਮਾਥ*
*ਵਾਹਿਗੁਰੂ ਕੇ ਮੰਤਰ ਬਿਨ ਮਿਥਿਆ ਸਾਰੀ ਗਾਥ। ੩੨।*

(ਅਥਵਾ)

*ਬਚਨ ਪ੍ਰਤੀਤ ਰਖਹਿ ਸਿਖ ਜੋਈ ਤੈਸੋ ਹੀ ਫਲ ਪ੍ਰਾਪਤ ਹੋਈ।*

*ਗੁਰ ਕਾ ਬਚਨ ਗੁਰੂ ਕੀ ਮੂਰਤਿ ਭੁਗਤਿ ਮੁਕਤਿ ਵਰ ਸਾਚੋ ਪੂਰਤਿ। ੩੫।*
*ਰਹਿਣੀ ਰਹੈ ਸੋਈ ਸਿਖ ਮੇਰਾ। ਉਹ ਠਾਕੁਰ ਮੈਂ ਉਸ ਕਾ ਚੇਰਾ।*
*ਕਰਹਿ ਅਕਾਲ ਪੁਰਖ ਕੀ ਆਸ। ਜਨਮ ਮਰਨ ਕਟਿ ਡਾਰੈ ਫਾਸ। ੩੬।*

(ਰਹਿਤਨਾਮਾ ਪ੍ਰਹਿਲਾਦਿ ਸਿੰਘ ਜੀ)

## ਭਾਈ ਦੇਸਾ ਸਿੰਘ ਜੀ ਅਨੁਸਾਰ—

*ਗੁਰੂ ਗ੍ਰੰਥ ਮੋ ਭੇਦ ਨ ਕਾਈ।*
*ਗ੍ਰੰਥ ਹੋਇ ਤੋ ਨਿਕਟਿ ਧਰਾਈ।੧੧੦।*

(ਰਹਿਤਨਾਮਾ ਭਾਈ ਦੇਸਾ ਸਿੰਘ ਜੀ)

## ਭਾਈ ਨੰਦ ਲਾਲ ਜੀ ਅਨੁਸਾਰ—

*ਤੀਨ ਰੂਪ ਹੈ ਮੋਹਿ ਕੇ ਸੁਨਹੁ ਨੰਦ ਚਿਤ ਲਾਇ।*
*ਨਿਰਗੁਣ, ਸਰਗੁਣ, ਗੁਰ ਸ਼ਬਦ ਕਹਹੁ ਤੋਹਿ ਸਮਝਾਇ। ੬।*
*ਏਕ ਰੂਪ ਤਿਹੁ ਗੁਨ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।*
*ਘਟਿ ਘਟਿ ਵਿਆਪਕ ਅੰਤਰਜਾਮੀ। ਪੁਰ ਰਹਯੋ ਜਿਉਂ ਜਲ ਘਟ ਭਾਨੀ। ੭।*
*ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੇ ਕਹਿ ਮਾਨਹੁ।*
*ਰੋਮ ਰੋਮ ਅਛਰ ਸੋ ਲਹਹੁ। ਬਾਤ ਜਥਾਰਥ ਤੁਮ ਸੋ ਕਹਹੁ। ੮।*
*ਜੋ ਸਿਖ ਗੁਰ ਦਰਸਨ ਕੀ ਚਾਹਿ। ਦਰਸਨ ਕਰੈ ਗ੍ਰੰਥ ਜੀ ਆਹਿ।*
*ਪ੍ਰਭਾਤ ਸਮੈ ਕਰਕੈ ਇਸਨਾਨ। ਤੀਨ ਪ੍ਰਦੱਛਣਾ ਕਰੈ ਸੁਜਾਨ। ੯।*
*ਸਬਦ ਸੁਨੈ ਗੁਰ ਹਿਤ ਚਿਤ ਲਾਇ। ਗਿਆਨ ਸਬਦ ਗੁਰ ਸੁਨੈ ਸੁਨਾਇ।*
*ਜੋ ਮਮ ਸਾਥ ਚਹੈ ਕਰਿ ਬਾਤ। ਗ੍ਰੰਥ ਜੀ ਪੜ੍ਹਹਿ ਬਿਚਾਰਹਿ ਸਾਥ। ੧੦।*
*ਜੁ ਮੁਝ ਬਚਨ ਸੁਨਨ ਕੀ ਚਾਹਿ। ਗ੍ਰੰਥ ਵਿਚਾਰ ਸੁਨਹੁ ਚਿਤ ਲਾਇ।*
*ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮਹਿ ਭੇਦ ਨ ਰੰਚਕ ਮਾਨ। ੧੧।*
*ਤੀਸਰ ਰੂਪ ਸਿਖ ਹੈ ਮੋਰ। ਗੁਰਬਾਣੀ ਰਤਿ ਜਿਹ ਨਿਸ ਭੋਰ।*
*ਵਿਸਾਹੁ ਪ੍ਰੀਤ ਗੁਰ ਸਬਦ ਜੁ ਧਰੈ। ਗੁਰ ਕਾ ਦਰਸਨ ਨਿਤ ਉਠ ਕਰੈ।੧੨।*
*ਗੁਰਸਿਖ ਸੇਵ ਕਰੇ ਮਨ ਲਾਇ। ਆਪਾ ਮਨ ਕਾ ਸਗਲਿ ਮਿਟਾਇ।*
*ਇਨ ਕਰਮਨ ਮਹਿ ਜੋ ਪਰਧਾਨ। ਸੋ ਸਿਖ ਮੇਰਾ ਰੂਪ ਪਹਿਚਾਨ। ੧੩।*

(ਰਹਿਤਨਾਮਾ ਭਾਈ ਨੰਦ ਲਾਲ ਜੀ)

## ਭਾਈ ਕੇਸਰ ਸਿੰਘ ਜੀ ਛਿੱਬਰ ਅਨੁਸਾਰ—



*ਦਸਵਾ ਪਾਤਸ਼ਾਹ ਗੱਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਇਆ।*
*ਅੱਜ ਪ੍ਰਤੱਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ, ਸੋਈ ਗਇਆ ਜੋ ਗ੍ਰੰਥੋਂ ਗਇਆ।*

(ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ੩੬੪)

## ਕਰਤਾ ਸੌ ਸਾਖੀ ਅਨੁਸਾਰ—

*ਦਸ ਅਵਤਾਰ ਗੁਰ ਏਕ ਸਮ ਜੋ ਜਾਨਹੁ ਸੋ ਮੇਰੁ।*
*ਏਕਾਦਸ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੇਰ।*

(ਸੌ ਸਾਖੀ, ਸਾਖੀ ੭੮ ਹੱਥ ਲਿਖਤ ਖਰੜਾ)

## ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ—

*ਮਮ ਆਗਯਾ ਸਬਹੀ ਸੁਨਹੁ ਸਤ ਬਾਤ ਨਿਰਧਾਰ।*
*ਗ੍ਰੰਥ ਗੁਰੂ ਸਮ ਮਾਨਿਓ ਭੇਦ ਨ ਕੋਊ ਬਿਚਾਰ।*
*ਗੁਰੂ ਗ੍ਰੰਥ ਕਲਿਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ।*
*ਦਸਾ ਪਾਤਸ਼ਾਹੀਆ ਰੂਪ ਯਹ ਗੁਰੂ ਗ੍ਰੰਥ ਜੀ ਜਾਨ।੪੧੨।*
*ਗੁਰ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸਿਉ ਚਹੈ ਪਢਹਿ ਗ੍ਰੰਥ ਮਨ ਲਾਇ।੪੧੩।*

(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ੪)

ਕਲਗੀਧਰ ਪਾਤਸ਼ਾਹ ਜੀ ਨੇ ਆਖ਼ਰੀ ਸਮੇਂ ਕਿਹਾ, "ਅਕਾਲ ਪੁਰਖ ਦਾ ਭਾਣਾ ਮੰਨਣਾ। ਪੰਥ ਦੀ ਚੜ੍ਹਦੀ ਕਲਾ ਵਾਸਤੇ ਉੱਦਮ ਕਰਦੇ ਰਹਿਣਾ। ਨਾਮ ਜਪਣਾ ਤੇ ਸਿੱਖੀ ਰਹਿਤ ਮਰਯਾਦਾ ਵਿਚ ਪੱਕੇ ਰਹਿਣਾ। ਸਾਡੇ ਵੱਲੋਂ ਸਰਬੱਤ ਸਾਧ ਸੰਗਤ ਨੂੰ ਫ਼ਤਹਿ ਪਰਵਾਨ ਹੋਵੇ। ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥" ਗੁਰਦੇਵ ਨੇ ਇਕ ਵਾਰ ਫੇਰ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਿਆ ਤੇ ਆਪਣੇ ਤੰਬੂ ਵਿਚ ਚਲੇ ਗਏ। ਸ਼ਸਤਰ ਉਸ ਵੇਲੇ ਵੀ ਮਹਾਰਾਜ ਨੇ ਸਜਾਏ ਹੋਏ ਸਨ।

## ਜੋਤੀ-ਜੋਤ ਸਮਾਉਣਾ—

ਫਿਰ ਜ਼ਖ਼ਮ ਵਿਚੋਂ ਖ਼ੂਨ ਬੰਦ ਨਹੀਂ ਹੋਇਆ। ਸਿੰਘ ਬੇਨਤੀ ਕਰਦੇ ਸਨ ਇਲਾਜ ਵਾਸਤੇ ਪਰ ਆਪ ਜੀ ਜਾਣੀ-ਜਾਣ ਸਨ ਅਤੇ ਆਤਮਾ ਓਵੇਂ ਬਲਵਾਨ ਸੀ। ਚਿਹਰੇ ਦਾ ਤਪ ਤੇਜ ਕਾਇਮ ਸੀ। ਅਗਲੇ ਦਿਨ ਅੰਮ੍ਰਿਤ ਵੇਲੇ ਗੁਰਦੇਵ ਨੇ ਅੰਤਮ ਫ਼ਤਹਿ ਬੁਲਾਈ ਤੇ ਜੋਤੀ-ਜੋਤ ਸਮਾ ਗਏ।

*ਗਈ ਅਰਧ ਰਾਤੰ ਘਰੀ ਚਾਰ ਅਉਰੇ।*
*ਭਏ ਸਬਦ ਰੂਪੀ ਭਈ ਬਾਤ ਅਉਰੇ।੩੩।*

ਦੋਹਰਾ

*ਬਿਸਮੇ ਸਭ ਹੋਇ ਰਹੇ ਮਨ ਮੈ ਕਛ ਕੀ ਕਛੂ ਹੋਇ ਗਈ ਅਬ ਹੀ।*
*ਮਿਲਕੈ ਸਬ ਸਿੰਘਨ ਤਾਹਿ ਸਮੈ ਇਹ ਭਾਂਤ ਬਿਚਾਰ ਕਿਯੋ ਤਬ ਹੀ।*
*ਸਸਕਾਰ ਕਰੋ ਜਿਸ ਹੀ ਕੈ ਸਮੈ ਨਿਕਸੈ ਨਹੀ ਨਾਨ ਕਹਯੋ ਸਭ ਹੀ।*
*ਇਮ ਕਾਰਨ ਕਾਰਜ ਕੋ ਕਰ ਹੀ ਮਿਲਿ ਜੋਤ ਸੋ ਜੋਤ ਗਈ ਤਬ ਹੀ। ੩੯।*

(ਗੁਰ ਸੋਭਾ)

ਉਸ ਦਿਨ ਵੀਰਵਾਰ, ਕੱਤਕ ਸੁਦੀ ਪੰਜ ਸੀ ਅਤੇ ਸੰਮਤ ੧੭੬੫ ਸੀ।

*ਕਰਤਾਰ ਕੀ ਸੁਗੰਧ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ।*

(ਅੱਲਾਯਾਰ ਖ਼ਾਂ)

## ਸੱਚਖੰਡ ਸ੍ਰੀ ਹਜ਼ੂਰ ਸਾਹਿਬ—

ਹੈਦਰਾਬਾਦ ਇਲਾਕਾ ਦੱਖਣ, ਸ਼ਹਿਰ ਨੰਦੇੜ, ਗੋਦਾਵਰੀ ਨਦੀ ਦੇ ਕਿਨਾਰੇ ਦਸਮੇਸ਼ ਜੀ ਦਾ ਪਵਿੱਤ੍ਰ ਧਾਮ ਜਿਸ ਥਾਂ ਕੱਤਕ ਸੁਦੀ ੫ ਸੰਮਤ ੧੭੬੫, ਸੰਨ ੧੭੦੮ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਿੱਖ ਕੌਮ ਨੂੰ ਹੁਕਮ ਕਰਕੇ "ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ।" ਆਪ ਜੀ ਜੋਤੀ ਜੋਤਿ ਸਮਾਏ ਹਨ। ਸੂਹੀ ਛੰਤ ਦੀ ਤੁਕ ਅਨੁਸਾਰ "ਅਬਿਚਲ ਨਗਰ ਗੋਬਿੰਦ ਗੁਰੂ ਕਾ" ਖਾਲਸੇ ਨੇ ਅਸਥਾਨ ਦਾ ਨਾਮ ਰਖਿਆ, ਪਰ ਹੁਣ ਪ੍ਰਸਿੱਧ ਨਾਮ ਇਸ ਦਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਹੈ। (ੳ) ਖਾਲਸੇ ਦਾ ਤਖ਼ਤ ਹੋਣ ਕਰਕੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਕਰਕੇ ਭੀ ਪ੍ਰਸਿੱਧ ਹੈ। ਕਲਗੀਧਰ ਜੀ ਦੇ ਇਥੇ ਇਹ ਸ਼ਸਤ੍ਰ ਹਨ :-

੧. ਚਕ੍ਰ, ੨. ਚੌੜਾ ਤੇਗਾ, ੩. ਫ਼ੌਲਾਦ ਦੀ ਕਮਾਣ, ੪. ਗੁਰਜ, ੫. ਨਰਾਚ (ਸਰਬ ਲੋਹ ਦਾ ਤੀਰ), ੬. ਸੁਨਹਿਰੀ ਸ੍ਰੀ ਸਾਹਿਬ ਪੰਜ ਅਤੇ ਸੁਨਹਿਰੀ ਛੋਟੀ ਕ੍ਰਿਪਾਨ ਛੇ ਇੰਚ ਦੀ, ਇਨ੍ਹਾਂ ਤੋਂ ਛੁੱਟ ਹੋਰ ਬਹੁਤ ਅਮੋਲਕ ਸ਼ਸਤ੍ਰ ਜਿਹੇ ਕਿਸੇ ਰਾਜਧਾਨੀ ਦੇ ਸਿਲਹਖ਼ਾਨੇ ਵਿਚ ਭੀ ਨਹੀਂ ਦੇਖੇ ਜਾਂਦੇ। ਗੁਰੂ ਸਾਹਿਬ ਦੇ ਸਿੰਘਾਸਨ ਤੇ ਤਖ਼ਤ ਸਾਹਿਬ ਸੱਚਖੰਡ ਅੰਦਰ ਸੁੰਦਰ ਢੰਗ ਨਾਲ ਸਜਾਏ ਜਾਂਦੇ ਹਨ, ਜਿਨ੍ਹਾਂ ਵਿਚ ਇਕ ਵੱਡਾ ਭਾਰੀ ਮਾਈ ਭਾਗੋ ਦੀ ਸਾਂਗ ਦਾ ਫਲ ਹੈ।

ਇਥੇ ਹੋਰ ਅਸਥਾਨ (ਅ) ਗੁਰਦੁਆਰਾ ਸ਼ਿਕਾਰ ਘਾਟ ਨਾਦੇੜ ਤੇ ਦੱਖਣ ਵੱਲ



ਗੋਦਾਵਰੀ ਦੇ ਕਿਨਾਰੇ, ਇਥੋਂ ਦੇ ਇਤਿਹਾਸ ਅਨੁਸਾਰ ਸਹੇ ਦੀ ਜੂਨ ਪਏ ਭਾਈ ਮੂਲੇ ਦਾ ਉਧਾਰ ਕੀਤਾ ਸੀ ਦਸਮੇਸ਼ ਗੁਰੂ ਜੀ ਨੇ।

(ੲ) ਗੁਰਦੁਆਰਾ ਸੰਗਤ ਸਾਹਿਬ ਜਿਸ ਥਾਂ ਨੰਦੇੜ ਪਹੁੰਚਣ ਸਾਰ ਦਸਮੇਸ਼ ਗੁਰੂ ਜੀ ਬਿਰਾਜੇ ਸਨ ਅਤੇ ਇਥੇ ਬੈਠ ਕੇ ਸੰਗਤਾਂ ਨੂੰ ਉਪਦੇਸ਼ ਦਿਆ ਕਰਦੇ ਸਨ। ਇਹ ਅਸਥਾਨ ਸ਼ਹਿਰ ਅੰਦਰ ਹੈ।

(ਸ) ਗੁਰਦੁਆਰਾ ਹੀਰਾ ਘਾਟ ਜਿਸ ਥਾਂ ਗੁਰੂ ਸਾਹਿਬ ਜੀ ਨੇ ਬਹਾਦਰ ਸ਼ਾਹ ਦਾ ਅਰਪਣ ਕੀਤਾ ਹੀਰਾ ਗੋਦਾਵਰੀ ਵਿਚ ਸਿਟ ਦਿੱਤਾ ਸੀ। ਇਹ ਜਗ੍ਹਾ ਨੰਦੇੜ ਤੋਂ ਦੱਖਣ ਵਲ ਹੈ।

(ਹ) ਗੋਬਿੰਦ ਬਾਗ਼ ਵੱਡੇ ਦਰਬਾਰ ਤੋਂ ਦੋ ਫ਼ਰਲਾਂਗ ਦੇ ਕਰੀਬ ਇਕ ਹਾਤਾ ਜਿਸ ਜਗ੍ਹਾ ਗੁਰੂ ਜੀ ਕਦੇ ਕਦੇ ਜਾ ਕੇ ਬਿਰਾਜਦੇ ਸਨ।

(ਕ) ਗੁਰਦੁਆਰਾ ਨਗੀਨਾ ਘਾਟ, ਇਸ ਥਾਂ ਦਸਮੇਸ਼ ਜੀ ਨੇ ਸੁਦਾਗਰ ਗੁਰਦਿੱਤਾ ਜੀ ਵਲੋਂ ਭੇਟ ਕੀਤਾ ਕੀਮਤੀ ਨਗੀਨਾ ਨਦੀ ਵਿੱਚ ਸੁਟਿਆ ਸੀ। ਇਥੇ ਚਮਕੀਲੇ ਪੱਥਰਾਂ ਦੇ ਰੇਜ਼ੇ ਭੀ ਨਦੀ ਦੇ ਕਿਨਾਰੇ ਦੇਖੇ ਜਾਂਦੇ ਹਨ। ਇਹ ਅਸਥਾਨ ਨੰਦੇੜ ਤੋਂ ਪੱਛਮ ਵੱਲ ਹੈ।

(ਖ) ਗੁਰਦੁਆਰਾ ਬੰਦਾ ਬਹਾਦਰ ਜਿਸ ਜਗ੍ਹਾ ਮਾਧੋ ਦਾਸ ਬੈਰਾਗੀ ਦੀ ਕੁਟੀਆ ਤੇ ਬਾਗ਼ ਸੀ। ਇਸ ਜਗ੍ਹਾ ਕਲਗੀਧਰ ਜੀ ਨੇ ਪਵਿੱਤ੍ਰ ਚਰਨ ਪਾਏ ਅਤੇ ਮਾਧੋ ਦਾਸ ਨੂੰ ਅੰਮ੍ਰਿਤ ਛਕਾ ਕੇ ਗੁਰਬਖ਼ਸ਼ ਸਿੰਘ ਨਾਮ ਰੱਖਿਆ। ਬੰਦਾ ਬਹਾਦਰ ਦੇ ਤਖ਼ੱਲਸ ਨਾਲ ਸਤਿਕਾਰ ਦਿੱਤਾ। ਇਹ ਅਸਥਾਨ ਨੰਦੇੜ ਤੋਂ ਪੱਛਮ ਵੱਲ ਹੈ।

(ਗ) ਗੁਰਦੁਆਰਾ ਮਾਤਾ ਸਾਹਿਬ ਕੌਰ ਜੀ। ਮਾਤਾ ਜੀ ਕਲਗੀਧਰ ਜੀ ਦੇ ਨਾਲ ਹੀ ਦਮਦਮੇ ਸਾਹਿਬ ਤੋਂ ਆਏ ਸਨ। ਹਜ਼ੂਰ ਦੀ ਆਗਿਆ ਨਾਲ ਮਾਤਾ ਜੀ ਇਸ ਜਗ੍ਹਾ ਨਿਵਾਸ ਰੱਖਦੇ ਸਨ। ਕਲਗੀਧਰ ਜੀ ਦੇ ਹੁਕਮ ਨਾਲ ਮਾਤਾ ਜੀ, ਹਜ਼ੂਰ ਦੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਦਿਲੀ ਚਲੇ ਗਏ ਸਨ।

(ਘ) ਗੁਰਦੁਆਰਾ ਮਾਲ ਟੇਕੜੀ, ਦਸਮੇਸ਼ ਜੀ ਨੇ ਇਸ ਥਾਂ ਤੋਂ ਗੁਪਤ ਖ਼ਜ਼ਾਨਾ ਕੱਢ ਕੇ ਪਠਾਨ ਨੌਕਰਾਂ ਨੂੰ ਤਨਖ਼ਾਹ ਵੰਡੀ ਸੀ ਅਤੇ ਬਚਿਆ ਧਨ ਇਥੇ ਹੀ ਗਡਵਾ ਦਿੱਤਾ ਸੀ। ਉਪਰੋਕਤ ਲਿਖਤ ਦਾ ਕੁਝ ਹਵਾਲਾ ਮਹਾਨ ਕੋਸ਼ ਪੰਨਾ ੭੦, ਛਾਪਾ ਭਾਸ਼ਾ ਵਿਭਾਗ ਅਨੁਸਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸੌ ਸਾਲਾ ਗੁਰ-ਗੱਦੀ ਦਿਵਸ ਦੀ ਸਭ ਸੰਗਤਾਂ ਨੂੰ ਲੱਖ-ਲੱਖ ਵਧਾਈ ਹੋਵੇ।

ਗੁਰੂ ਪੰਥ ਦਾ ਦਾਸ ਲੇਖਕ

ਵਾਹਿਗੁਰੂ ਜੀ ਕਾ ਖਾਲਸਾ ॥ਵਾਹਿਗੁਰੂ ਜੀ ਕੀ ਫ਼ਤਹਿ ॥